ISBN 81-7205-133-6

ਪਹਿਲੀ ਵਾਰ ਜੁਲਾਈ 1981
ਚੌਥੀ ਵਾਰ ਜਨਵਰੀ 1999
ਪੰਜਵੀਂ ਵਾਰ ਫ਼ਰਵਰੀ 2002
ਛੇਵੀਂ ਵਾਰ ਅਕਤੂਬਰ 2006
ਸਤਵੀਂ ਵਾਰ ਮਾਰਚ 2011

**ਮੁੱਲ : 70-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਮੁਢਲੇ ਸ਼ਬਦ

ਪੁਸਤਕ *ਬਾਬਾਣੀਆਂ ਕਹਾਣੀਆਂ* ਕਾਫ਼ੀ ਸਮੇ ਤੋਂ ਅਣਛਪੀ ਤੁਰੀ ਆਉਂਦੀ ਸੀ। ਇਹ ਪੁਸਤਕ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਦੀ ਆਪਣੀ ਨਿਗਰਾਨੀ ਹੇਠ ਹੀ ਛਪਣੀ ਸੀ, ਪਰ ਜਦੋਂ ਛਾਪਣ ਲਈ ਅਸੀ ਤਿਆਰ ਹੋਏ ਤਾਂ ਪ੍ਰੋਫ਼ੈਸਰ ਜੀ ਦੀ ਸਿਹਤ ਸਰੀਰ ਦਾ ਸਾਥ ਛਡਣ ਲਗ ਪਈ ਅਤੇ ਬਿਨਾ ਕਿਸੇ ਬੀਮਾਰੀ ਦੇ ਹੀ ਸਰੀਰਕ ਸੱਤਾ ਘਟਣੀ ਸ਼ੁਰੂ ਹੋ ਗਈ। ਇਥੋਂ ਤਕ ਕਿ ਜੋ ਮਾੜਾ ਮੋਟਾ ਤੁਰਨ-ਫਿਰਨਾ ਤੇ ਬੈਠਣਾ ਉਠਣਾ ਸੀ, ਉਹ ਵੀ ਰਹਿੰਦਾ ਰਹਿੰਦਾ ਰਹਿ ਗਿਆ। ਸੋਚ-ਸ਼ਕਤੀ ਵੀ ਸਹਿਜੇ ਸਹਿਜੇ ਜਵਾਬ ਦੇਂਦੀ ਗਈ।

ਦਾਸ ਤੇ ਭਾਈ ਜੋਗਿੰਦਰ ਸਿੰਘ ਜੀ ਤਲਵਾੜਾ ਇਨ੍ਹਾਂ ਦਿਨਾਂ ਵਿਚ ਉਨ੍ਹਾਂ ਤੋਂ ਕੁਝ ਅਗਵਾਈ ਲੈਣ ਲਈ ਉਨ੍ਹਾਂ ਪਾਸ ਗਏ। ਆਪ ਜੀ ਆਪਣੇ ਸਪੁੱਤਰ ਡਾਕਟਰ ਦਲਜੀਤ ਸਿੰਘ ਜੀ ਦੀ ਕੋਠੀ ਜੋਸ਼ੀ ਕਲੋਨੀ ਦੇ ਵਿਹੜੇ ਵਿਚ ਅਰਾਮ ਕਰ ਰਹੇ ਸਨ। ਆਪ ਜੀ ਦੇ ਮੰਜੇ ਦੇ ਲਾਗੇ ਬੈਠ ਕੇ ਪਹਿਲਾਂ ਸੁਖ-ਸਾਂਦ ਪੁਛੀ ਗਈ। ਫਿਰ ਭਾਈ ਜੋਗਿੰਦਰ ਸਿੰਘ ਜੀ ਨੇ ਆਪ ਜੀ ਨੂੰ ਪੁਛਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਤਿਆਰ ਕਰਨ ਸਮੇ ਆਪ ਜੀ ਨੇ ਗੁਰਬਾਣੀ ਦੇ ਮੂਲ-ਪਾਠ ਲਈ ਅਤੇ ਲਗਾਂ-ਮਾਤਰਾਂ ਦੀ ਸਹੀ ਸੋਧ ਲੈਣ ਲਈ ਸਤਿਗੁਰੂ ਜੀ ਦੇ ਕਿਨ੍ਹਾਂ ਸਰੂਪਾਂ ਨੂੰ ਮੁਖ ਰਖਿਆ ?

ਪ੍ਰੋਫ਼ੈਸਰ ਸਾਹਿਬ ਭਾਈ ਜੋਗਿੰਦਰ ਸਿੰਘ ਦੇ ਪ੍ਰਸ਼ਨ ਪਿਛੋਂ ਕਾਫ਼ੀ ਚਿਰ ਆਪਣੇ ਸਿਰ-ਮੱਥੇ ਨੂੰ ਦੋਹਾਂ ਹੱਥਾਂ ਨਾਲ ਦਬਾਂਦੇ ਹੋਏ ਸੋਚਦੇ ਰਹੇ ਅਤੇ ਅੰਤ ਸਹਿਜੇ ਹੀ ਉਨ੍ਹਾਂ ਨੇ ਛੋਟਾ ਜਿਹਾ ਉੱਤਰ ਦਿਤਾ, "ਮੈਨੂੰ ਕੁਝ ਵੀ ਯਾਦ ਨਹੀਂ ਆ ਰਿਹਾ।"

ਇਸ ਮਿਲਣੀ ਤੋਂ ਬਾਅਦ ਦਾਸ ਜਦ ਵੀ ਆਪ ਦੇ ਦਰਸ਼ਨਾਂ ਨੂੰ ਗਿਆ ਤਾਂ ਕੋਈ ਵੀ ਗੱਲ ਉਹ ਕਦੇ ਨਾ ਕਰ ਸਕੇ। ਪਰ ਪਿਆਰ ਬੜਾ ਹੀ ਦਿੰਦੇ ਰਹੇ। ਜਿੰਨਾ ਚਿਰ ਦਾਸ ਉਨ੍ਹਾਂ ਦੇ ਲਾਗੇ ਬੈਠਾ ਰਹਿੰਦਾ, ਉਹ ਦਾਸ ਦਾ ਹੱਥ

ਬੜੇ ਪਿਆਰ ਨਾਲ ਪਲੋਸਦੇ ਰਹਿੰਦੇ ਅਤੇ ਵਾਪਸ ਆਉਣ ਲਈ ਜਦ ਆਗਿਆ ਮੰਗਣੀ ਤਾਂ ਪਿਆਰ-ਤੱਕਣੀ ਸੁਟਣੀ ਅਤੇ ਹੱਥ ਛਡਣ ਨੂੰ ਉਨ੍ਹਾਂ ਦਾ ਚਿਤ ਨਾ ਕਰਨਾ।

ਅਖ਼ੀਰ ਉਹ ਦਿਨ ਆ ਗਿਆ, ਜਦੋਂ ਪ੍ਰੋਫ਼ੈਸਰ ਸਾਹਿਬ ਸਾਨੂੰ ਸਭਨਾਂ ਨੂੰ ਸਦੈਵੀ ਵਿਛੋੜਾ ਦੇ ਗਏ। ਅਸੀ ਗੁਰਬਾਣੀ ਬਾਰੇ ਉਨ੍ਹਾਂ ਦੀਆਂ ਨਵੀਆਂ ਖੋਜ-ਵਿਚਾਰਾਂ ਤੋਂ ਵਿਰਵੇ ਹੋ ਗਏ।

ਉਨ੍ਹਾਂ ਦੇ ਚਲਾਣਾ ਕਰ ਜਾਣ ਪਿਛੋਂ, ਉਨ੍ਹਾਂ ਦੇ ਲਿਖੇ ਹੋਏ ਕਾਗ਼ਜ਼ਾਂ ਪਤਰਾਂ ਨੂੰ ਲਿਆਂਦਾ ਗਿਆ। *ਬਾਬਾਣੀਆਂ ਕਹਾਣੀਆਂ* ਦਾ ਖਰੜਾ ਕਾਫ਼ੀ ਹਦ ਤਕ ਉਹ ਮੁਕੰਮਲ ਕਰ ਗਏ ਸਨ। ਇਸ ਵਿਚ ਉਨ੍ਹਾਂ ਦੇ ਵੱਖ ਵੱਖ ਸਮਿਆਂ 'ਤੇ ਦਿਤੇ ਕਈ ਲੈਕਚਰ ਵੀ ਹਨ ਅਤੇ ਕਈ ਖੋਜ-ਭਰੇ ਲੇਖ ਵੀ, ਜੋ ਗੁਰੂ ਸਾਹਿਬਾਨ ਦੀਆਂ ਜੀਵਨ-ਘਟਨਾਵਾਂ ਨਾਲ ਸੰਬੰਧਤ ਹਨ। ਉਨ੍ਹਾਂ ਨੇ ਹਰੇਕ ਗੁਰ-ਵਿਅਕਤੀ ਨਾਲ ਸੰਬੰਧਤ ਲੇਖਾਂ ਨੂੰ ਵੱਖ ਵੱਖ ਕਾਂਡਾਂ ਵਿਚ ਵੰਡ ਕੇ ਤਰਤੀਬ ਦੇਣ ਦਾ ਜਤਨ ਕੀਤਾ ਹੋਇਆ ਸੀ। ਕਈ ਲੇਖਾਂ ਦੇ ਅੰਤ ਵਿਚ ਉਨ੍ਹਾਂ ਲਿਖਿਆ ਹੋਇਆ ਹੈ, 'ਬਾਬਾਣੀਆਂ ਕਹਾਣੀਆਂ ਲਈ ਤਿਆਰ।' ਅਤੇ ਇਸ ਨੋਟ ਹੇਠ ੧੯੬੭ ਅਗਸਤ ਦੇ ਤੀਜੇ ਚੌਥੇ ਹਫ਼ਤੇ ਦੀਆਂ ਤਰੀਕਾਂ ਵੀ ਪਈਆਂ ਹੋਈਆਂ ਹਨ।

ਕਾਫ਼ੀ ਰੁਝੇਵਿਆਂ ਕਾਰਨ ਇਸ ਖਰੜੇ ਦੇ ਛਪਵਾਣ ਵਿਚ ਦੇਰ ਹੁੰਦੀ ਗਈ ਹੈ। ਹੁਣ ੧੯੮੧ ਵਿਚ ਖਰੜਾ ਕਢਿਆ ਅਤੇ ਇਕ ਇਕ ਲੇਖ ਨੂੰ ਚੰਗੀ ਤਰ੍ਹਾਂ ਪੜ੍ਹਿਆ। ਜਿਥੇ ਕੋਈ ਤੁਕਾਂ ਆਦਿ ਪੂਰੀਆਂ ਕਰਨ ਬਾਰੇ ਇਸ਼ਾਰੇ ਦਿਤੇ ਹੋਏ ਸਨ, ਉਹ ਪੂਰੇ ਕੀਤੇ ਗਏ ਅਤੇ ਸਾਰੇ ਖਰੜੇ ਨੂੰ ਛਪਣ ਵਾਲੇ ਰੂਪ ਵਿਚ ਮੁਕੰਮਲ ਕੀਤਾ ਗਿਆ। ਇਕ-ਦੋ ਲੇਖ ਮੁਕੰਮਲ ਨਾ ਕੀਤੇ ਜਾ ਸਕਣ ਕਾਰਨ ਇਸ ਪੁਸਤਕ ਵਿਚ ਸ਼ਾਮਲ ਹੋਣੋਂ ਰਹਿ ਗਏ ਹਨ।

ਇਹ ਪੁਸਤਕ ਜੇ ਪ੍ਰੋਫ਼ੈਸਰ ਜੀ ਆਪਣੀ ਨਿਗਰਾਨੀ ਵਿਚ ਛਪਵਾਂਦੇ ਤਾਂ ਯਕੀਨਨ ਉਹ ਇਸ ਵਿਚ ਹੋਰ ਕਈ ਵਾਧੇ ਕਰਦੇ ਅਤੇ ਕਈ ਨਵੀਆਂ ਗੱਲਾਂ ਸਾਡੇ ਸਾਹਮਣੇ ਲਿਆਂਦੇ, ਪਰ ਉਹ ਤਾਂ ਹੋ ਨਹੀਂ ਸਕਿਆ। ਹੁਣ ਜੋ ਕੁਝ ਵੀ ਹੈ, ਉਹ ਸਿਖ-ਸੰਗਤਾਂ ਦੀ ਸੇਵਾ ਵਿਚ ਹਾਜ਼ਰ ਹੈ। ਪ੍ਰੋਫ਼ੈਸਰ ਜੀ ਦੀਆਂ ਲਿਖਤਾਂ ਨੂੰ ਪਿਆਰ ਕਰਨ ਵਾਲੇ ਸੱਜਣ ਪਹਿਲੀਆਂ ਪੁਸਤਕਾਂ ਵਾਂਗ ਇਸ ਨੂੰ ਅਪਣਾਉਣਗੇ ਅਤੇ ਦਾਸਾਂ ਦੇ ਹੌਸਲੇ ਵਧਾਉਣਗੇ।

ਸ੍ਰੀ ਅੰਮ੍ਰਿਤਸਰ

**ਦਾਸਰਾ ਸੇਵਾ ਸਿੰਘ**

੧੭-੬-੮੧

ੴ ਸਤਿਗੁਰਪ੍ਰਸਾਦਿ॥

# ਬਾਬਾਣੀਆਂ ਕਹਾਣੀਆਂ

## ਗੁਰੂ ਨਾਨਕ ਦੇਵ ਜੀ

## ਗੁਰਮੁਖਿ ਗਾਡੀ ਰਾਹੁ ਚਲਾਇਆ

*(ਭਾਈ ਗੁਰਦਾਸ ਜੀ)*

### ਆਗਮਨ ਤੋਂ ਪਹਿਲਾਂ

ਸਦੀਆਂ ਤੋਂ ਸ਼ੂਦਰ-ਅਖਵਾਂਦੇ ਕਰੋੜਾਂ ਬੰਦੇ ਉੱਚ-ਜਾਤੀਏ ਸਾਊ ਲੋਕਾਂ ਦੇ ਪੈਰਾਂ ਹੇਠ ਲਤਾੜੀਂਦੇ ਦਿਨ-ਕੱਟੀ ਕਰ ਰਹੇ ਸਨ। ਬਿਦੇਸ਼ੀ ਮੁਸਲਿਮ ਰਾਜ ਦੇ ਜਰਵਾਣੇ ਹਾਕਮ ਗ਼ੁਲਾਮ-ਬਣਾਏ ਭਾਰਤ-ਵਾਸੀ ਹਿੰਦੂਆਂ ਉਤੇ ਬੇਅੰਤ ਅੱਤਿਆਚਾਰ ਕਰਦੇ ਚਲੇ ਆ ਰਹੇ ਸਨ। ਬ੍ਰਾਹਮਣ ਦੇ ਕਰਮ-ਕਾਂਡੀ ਧਰਮ ਦਾ ਖਿਲਾਰਿਆ ਭਰਮ-ਜਾਲ ਹਿੰਦੂ-ਜਨਤਾ ਨੂੰ ਇਸ ਤਰ੍ਹਾਂ ਪੱਕੇ ਬੰਧਨਾਂ ਵਿਚ ਜਕੜੀ ਬੈਠਾ ਸੀ ਕਿ ਕੋਈ ਭੀ ਉਸ ਵਿਚੋਂ ਨਿਕਲਣ ਦੀ ਦਲੇਰੀ ਨਹੀਂ ਸੀ ਕਰ ਸਕਦਾ। ਕਰਮ-ਕਾਂਡੀ ਧਰਮ ਦਾ ਬਹੁਤਾ ਭਾਰ ਸ਼ੂਦਰ-ਅਖਵਾਂਦੇ ਲੋਕਾਂ ਉਤੇ ਸੀ। ਚੁਫੇਰੇ ਹਨੇਰਾ ਹੀ ਹਨੇਰਾ ਸੀ; ਅਵਿੱਦਿਆ ਦਾ, ਧਾਰਮਿਕ ਤੇ ਰਾਜਸੀ ਅੱਤਿਆਚਾਰਾਂ ਦਾ। ਮਨੁੱਖਤਾ ਦੇ ਕੇਂਦਰੀ ਧੁਰੇ ਤੋਂ ਪਰੇ ਜਾ ਰਹੇ ਲੋਕ ਆਪੋ ਵਿਚ ਖਹਿ ਰਹੇ ਸਨ। ਕਤਲ, ਖ਼ੂਨ, ਦੁਰਾਚਾਰ, ਅੱਤਿਆਚਾਰ ਆਦਿਕ ਦੀ ਅੱਗ ਉਸ ਖਹਿ-ਖਹਿ ਵਿਚੋਂ ਨਿਕਲ ਕੇ ਮਨੁੱਖਤਾ ਨੂੰ ਸਾੜ ਰਹੀ ਸੀ।

ਭਾਈ ਗੁਰਦਾਸ ਜੀ ਨੇ ਉਸ ਸਮੇ ਦੀ ਹਾਲਤ ਇਉਂ ਬਿਆਨ ਕੀਤੀ ਹੈ:

**ਚਾਰਿ ਵਰਨ, ਚਾਰਿ ਮਜ਼ਹਬਾ, ਜਗ ਵਿਚਿ ਹਿੰਦੂ ਮੁਸਲਮਾਣੇ॥**
**ਖ਼ੁਦੀ ਬਖ਼ੀਲੀ ਤਕੱਬਰੀ, ਖਿੰਚੋਤਾਣ ਕਰੇਨਿ ਧਿਙਾਣੇ॥**
**ਗੰਗ ਬਨਾਰਸ ਹਿੰਦੂਆਂ, ਮੱਕਾ ਕਾਬਾ ਮੁਸਲਮਾਣੇ॥**

ਸੁੰਨਤਿ ਮੁਸਲਮਾਣ ਦੀ, ਤਿਲਕ ਜੰਞੂ ਹਿੰਦੂ ਲੋਭਾਣੇ॥
ਰਾਮੁ ਰਹੀਮੁ ਕਹਾਇੰਦੇ, ਇੱਕੁ ਨਾਮੁ, ਦੁਇ ਰਾਹ ਭੁਲਾਣੇ॥
ਬੇਦ ਕਤੇਬ ਭੁਲਾਇ ਕੈ, ਮੋਹੇ ਲਾਲਚਿ ਦੁਨੀ ਸ਼ੈਤਾਣੇ॥
ਸੱਚੁ ਕਿਨਾਰੇ ਰਹਿ ਗਇਆ, ਖਹਿ ਮਰਦੇ ਬਾਹਮਣ ਮਉਲਾਣੇ॥
ਸਿਰਹੁ ਨ ਮਿਟੇ ਆਵਣੁ ਜਾਣੇ॥੨੧॥ (੧)

## ਆਗਮਨ

ਸਿਰਜਣਹਾਰ ਨੇ ਆਪਣੀ ਸ੍ਰਿਸ਼ਟੀ ਦੀ ਸੰਭਾਲ ਵਾਸਤੇ ਗੁਰੂ ਨਾਨਕ ਪਾਤਿਸ਼ਾਹ ਨੂੰ ਭੇਜਿਆ। ੨੦ ਵੈਸਾਖ ਸੰਮਤ ੧੫੨੬ (੧੫ ਅਪ੍ਰੈਲ ੧੪੬੯) ਉਹਨਾਂ ਦੇ ਜਨਮ ਦਾ ਦਿਹਾੜਾ ਸੀ।

ਭਾਈ ਗੁਰਦਾਸ ਜੀ ਲਿਖਦੇ ਹਨ:

ਸੁਣੀ ਪੁਕਾਰ ਦਾਤਾਰਿ ਪ੍ਰਭਿ, ਗੁਰੁ ਨਾਨਕੁ ਜਗ ਮਾਹਿ ਪਠਾਇਆ॥
ਚਰਨ ਧੋਇ ਰਹਿਰਾਸਿ ਕਰਿ, ਚਰਨਾਮ੍ਰਿਤੁ ਸਿੱਖਾਂ ਪੀਲਾਇਆ॥
ਪਾਰਬ੍ਰਹਮੁ ਪੂਰਨ ਬ੍ਰਹਮੁ, ਕਲਿਜੁਗ ਅੰਦਰਿ ਇਕੁ ਦਿਖਾਇਆ॥
ਚਾਰੇ ਪੈਰ ਧਰੰਮ ਦੇ, ਚਾਰਿ ਵਰਨ ਇਕੁ ਵਰਨੁ ਕਰਾਇਆ॥
ਰਾਣਾ ਰੰਕੁ ਬਰਾਬਰੀ, ਪੈਰੀ ਪਵਣਾ ਜਗਿ ਵਰਤਾਇਆ॥
ਉਲਟਾ ਖੇਲੁ ਪਿਰੰਮ ਦਾ, ਪੈਰਾਂ ਉਪਰਿ ਸੀਸੁ ਨਿਵਾਇਆ॥
ਕਲਿਜੁਗੁ ਬਾਬੇ ਤਾਰਿਆ, ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ॥
ਕਲਿ ਤਾਰਣ ਗੁਰੁ ਨਾਨਕੁ ਆਇਆ॥੨੩॥ (੧)

ਸਾਢੇ ਪੈਂਤੀ ਸਾਲਾਂ ਦੀ ਉਮਰ ਤਕ ਤਾਂ ਪਹਿਲਾਂ ਤਲਵੰਡੀ ਰਹੇ, ਤੇ, ਫਿਰ ਅਗਲੇ ੩ ਸਾਲ ਸੁਲਤਾਨਪੁਰ ਰਹਿ ਕੇ ਆਪਣੀ ਕਿਰਤ-ਕਾਰ ਭੀ ਕਰਦੇ ਰਹੇ, ਤੇ, ਆਂਢ-ਗੁਆਂਢ ਕੁਰਾਹੇ ਪਏ ਬੰਦਿਆਂ ਨੂੰ ਸਹੀ ਜੀਵਨ-ਰਾਹ ਭੀ ਦੱਸਦੇ ਰਹੇ।

## ਚੜ੍ਹਿਆ ਸੋਧਣ

ਪਰ ਭਾਰਤ-ਵਾਸੀ ਹਿੰਦੂਆਂ ਦੇ ਦੁੱਖਾਂ ਦਾ ਪਾਣੀ ਸਿਰੋਂ ਉਤਾਂਹ ਚੜ੍ਹਨ ਲੱਗ ਪਿਆ। ਉਹਨਾਂ ਦੀ ਬਿਪਤਾ ਅਸਹਿ ਹੋ ਗਈ। ਗਰੀਬਾਂ, ਦੁਖੀਆਂ ਤੇ ਨੀਚ-ਅਖਵਾਂਦੇ ਬੰਦਿਆਂ ਵਿਚ ਮਨੁੱਖਤਾ ਜਗਾਣ ਆਇਆ ਗੁਰੂ ਨਾਨਕ

ਪਾਤਿਸ਼ਾਹ ਹੁਣ ਵਧੀਕ ਨਾ ਸਹਾਰ ਸਕਿਆ। ਆਪਣੀ ਜੁਆਨ ਇਸਤ੍ਰੀ ਦੋਹਾਂ ਬੱਚਿਆਂ ਸਮੇਤ ਉਹਨਾਂ ਦੇ ਮਾਤਾ ਪਿਤਾ ਪਾਸ, ਪੱਖੋਕੇ ਰੰਧਾਵੇ ਅਪੜਾਣ ਦਾ ਪ੍ਰਬੰਧ ਕਰ ਕੇ ਗੁਰੂ ਪਾਤਿਸ਼ਾਹ 'ਚੜ੍ਹਿਆ ਸੋਧਣ ਧਰਤਿ ਲੁਕਾਈ।'

ਭਾਈ ਗੁਰਦਾਸ ਜੀ ਲਿਖਦੇ ਹਨ:

**ਪਹਿਲਾਂ ਬਾਬੇ ਪਾਇਆ ਬਖ਼ਸ਼ ਦਰੁ, ਪਿਛੋਂਦੇ ਫਿਰਿ ਘਾਲ ਕਮਾਈ॥**
**ਰੇਤ ਅੱਕ ਆਹਾਰੁ ਕਰਿ, ਰੋੜਾਂ ਦੀ ਗੁਰਿ ਕਰੀ ਵਿਛਾਈ॥**
**ਭਾਰੀ ਕਰੀ ਤਪੱਸਿਆ, ਵਡੇ ਭਾਗ ਹਰਿ ਸਿਉ ਬਣਿ ਆਈ॥**
**ਬਾਬਾ ਪੈਧਾ ਸੱਚ ਖੰਡਿ, ਨਉਨਿਧਿ ਨਾਮੁ ਗਰੀਬੀ ਪਾਈ॥**
**ਬਾਬਾ ਦੇਖੈ ਧਿਆਨੁ ਧਰਿ, ਜਲਤੀ ਸਭ ਪ੍ਰਿਥਮੀ ਦਿਸਿ ਆਈ॥**
**ਬਾਝਹੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ॥**
**ਬਾਬੈ ਭੇਖੁ ਬਣਾਇਆ, ਉਦਾਸੀ ਕੀ ਰੀਤਿ ਚਲਾਈ॥**
**ਚੜ੍ਹਿਆ ਸੋਧਣ ਧਰਤਿ ਲੁਕਾਈ॥੨੪॥ (੧)**

ਇਹ ਜ਼ਿਕਰ ਹੈ ਅਕਤੂਬਰ ਸੰਨ ੧੫੦੭ ਦਾ। ਸਤਿਗੁਰੂ ਜੀ ਲੰਮੇ ਸਫ਼ਰਾਂ ਵਿਚ ਚੱਲ ਪਏ। ਇਹਨਾਂ ਸਫ਼ਰਾਂ ਦਾ ਨਾਮ ਸਿਖ-ਇਤਿਹਾਸ ਨੇ 'ਉਦਾਸੀਆਂ' ਰੱਖਿਆ ਹੋਇਆ ਹੈ। ਪਹਿਲੀ 'ਉਦਾਸੀ' ਸੰਨ ੧੫੦੭ ਤੋਂ ੧੫੧੫ ਦੇ ਅਖ਼ੀਰ ਤਕ। ਹਜ਼ੂਰ ਸਾਰੇ ਹਿੰਦੂ-ਤੀਰਥਾਂ 'ਤੇ ਪਹੁੰਚੇ। ਰਾਸ ਕੁਮਾਰੀ ਸਿੰਘਲਾਦੀਪ ਤਕ ਹੋ ਕੇ ਵਾਪਸ ਮੁੜੇ। ਦੂਜੀ 'ਉਦਾਸੀ' ਵਿਚ ਸੁਮੇਰ ਪਰਬਤ ਵਲ ਗਏ, ਜੋਗੀਆਂ ਸਿੱਧਾਂ ਨੂੰ ਮਿਲਣ। ਇਹ 'ਉਦਾਸੀ' ਸੰਨ ੧੫੧੭ ਤੋਂ ੧੫੧੮ ਤਕ ਦੀ ਸੀ। ਤੀਜੀ 'ਉਦਾਸੀ' ਵਾਸਤੇ ਸੰਨ ੧੫੧੮ ਵਿਚ:

**ਬਾਬਾ ਫਿਰਿ ਮੱਕੇ ਗਇਆ, ਨੀਲ ਬਸਤ੍ਰ ਧਾਰੇ ਬਨਵਾਰੀ॥੩੨॥ (੧)**

## ਕਿਰਤ-ਵਿਰਤ ਕਰਿ ਧਰਮ ਦੀ

ਇਸ ਤੀਜੀ 'ਉਦਾਸੀ' ਸਮੇ ਗੁਰੂ ਨਾਨਕ ਦੇਵ ਜੀ ਕਰਤਾਰਪੁਰੋਂ ਚੱਲ ਕੇ ਰਸਤੇ ਵਿਚ ਤੁਲੰਭੇ ਪਹੁੰਚੇ। ਤੁਲੰਭਾ ਜ਼ਿਲਾ ਮੁਲਤਾਨ ਵਿਚ ਇਕ ਉੱਘਾ ਨਗਰ ਹੈ, ਸਟੇਸ਼ਨ ਮੀਆਂ ਚੰਨੂ ਤੋਂ ਕੁਝ ਵਿੱਥ 'ਤੇ। ਗੁਰੂ ਨਾਨਕ ਪਾਤਿਸ਼ਾਹ ਦੀ ਬਰਕਤਿ ਨਾਲ ਸਿਖ-ਇਤਿਹਾਸ ਵਿਚ ਸੱਜਣ ਠੱਗ ਦਾ ਨਾਮ ਬੜਾ ਪਰਸਿੱਧ ਹੋ ਚੁਕਿਆ ਹੈ। ਸੱਜਣ ਵੇਖਣ ਨੂੰ ਇਕ ਧਾਰਮਿਕ ਜੀਵਨ ਵਾਲਾ ਬੰਦਾ ਸੀ। ਦੀਨ ਈਮਾਨ ਦੀਆਂ ਰਸਮਾਂ ਵਿਚ ਪੱਕਾ ਸੀ। ਤਸਬੀ ਨਿਮਾਜ਼ ਆਦਿਕ ਵਿਚ

ਪੂਰਾ ਸੀ। ਆਏ-ਗਏ ਰਾਹੀ ਮੁਸਾਫ਼ਰਾਂ ਦੇ ਸੁਖ-ਆਰਾਮ ਲਈ ਸੱਜਣ ਨੇ ਨਗਰ ਤੋਂ ਕਾਫ਼ੀ ਵਿੱਥ 'ਤੇ ਰਿਹਾਇਸ਼ ਰੋਟੀ ਆਦਿ ਦਾ ਪਰਬੰਧ ਭੀ ਕੀਤਾ ਹੋਇਆ ਸੀ। ਉਥੇ ਉਸ ਨੇ ਆਪਣੇ ਖ਼ਰਚ 'ਤੇ ਮਸੀਤ ਤੇ ਮੰਦਰ ਭੀ ਬਣਵਾਏ ਹੋਏ ਸਨ, ਕਿਉਂਕਿ ਉਹ ਹਿੰਦੂ ਮੁਸਲਮਾਨ ਵਾਲਾ ਵਿਤਕਰਾ ਨਹੀਂ ਸੀ ਕਰਦਾ।

ਪਰ ਨਿਸ਼ਾਨੇ ਤੋਂ ਖੁੰਝ ਕੇ ਸੱਜਣ ਨੇ ਰੁਜ਼ਗਾਰ ਦਾ ਵਸੀਲਾ ਠੱਗੀ ਨੂੰ ਬਣਾ ਲਿਆ। ਠੱਗ ਬੜੇ ਹੀ ਹੁਸ਼ਿਆਰ ਹੁੰਦੇ ਹਨ। ਉਹ ਠੱਗ ਕਾਹਦਾ, ਜਿਸ ਦਾ ਭੇਤ ਲੋਕਾਂ ਨੂੰ ਮਿਲ ਜਾਏ। ਸੋ, ਇਕ ਖ਼ੂਨੀ ਠੱਗ ਬਣ ਚੁਕਿਆ ਭੀ ਸੱਜਣ ਆਪਣੇ ਬਾਹਰੇ ਵਿਚ ਇਕ ਸ਼ਰੀਫ਼ ਦੀਨਦਾਰ ਮਨੁੱਖ ਸਮਝਿਆ ਜਾਂਦਾ ਸੀ।

ਮੱਕੇ ਨੂੰ ਜਾਂਦੇ ਗੁਰੂ ਨਾਨਕ ਦੇਵ ਜੀ ਤੁਲੰਭੇ ਆਏ, ਤੇ ਨਗਰੋਂ ਬਾਹਰ ਉਸ 'ਧਰਮੀ' ਸੱਜਣ ਦੇ ਮੁਸਾਫ਼ਰ-ਖ਼ਾਨੇ ਵਿਚ ਰਾਤ ਬਿਸਰਾਮ ਕਰਨ ਲਈ ਜਾ ਟਿਕੇ। ਸੱਜਣ ਨੂੰ ਮਿਲ ਕੇ ਉਸ ਦੇ ਚਿਹਨ-ਚੱਕ੍ਰਾਂ ਤੋਂ ਸਤਿਗੁਰੂ ਜੀ ਨੇ ਤੁਰਤ ਪਛਾਣ ਲਿਆ ਕਿ ਸੱਜਣ ਦੀ ਨੀਅਤ ਭੈੜੀ ਹੋ ਚੁਕੀ ਹੈ, ਸੱਜਣ ਦੀ ਰੋਜ਼ੀ ਮਲੀਨ ਹੋ ਚੁਕੀ ਹੈ, ਸੱਜਣ ਵਿਸਾਹ-ਘਾਤੀ ਖ਼ੂਨੀ ਬਣ ਚੁੱਕਾ ਹੈ। ਉਸ ਦੀ ਮੰਦ-ਭਾਗਤਾ ਇਹ ਸੀ ਕਿ ਉਸ ਕਮਾਈ ਵਿਚੋਂ ਧਰਮ-ਅਰਥ ਖ਼ਰਚ ਕੇ ਉਸ ਨੂੰ ਆਪਣੇ ਧਰਮੀ ਹੋਣ ਦਾ ਭੁਲੇਖਾ ਸੀ। ਆਏ ਮੁਸਾਫ਼ਰਾਂ ਨੂੰ ਆਪਣੇ ਸਾਥੀ-ਸੇਵਕਾਂ ਦੀ ਸਹਾਇਤਾ ਨਾਲ ਜਾਨੋਂ ਮਾਰ ਕੇ, ਤੇ ਫਿਰ ਉਸ ਕਮਾਈ ਵਿਚੋਂ ਧਰਮ-ਅਰਥ ਖ਼ਰਚ ਕੇ ਉਸ ਨੂੰ ਇਹ ਵਹਿਮ ਸੀ ਕਿ ਮੈਂ ਦੀਨਦਾਰ ਹਾਂ। ਇਹ ਧਰਮ-ਭੁਲੇਖਾ ਹੈ ਭੀ ਬੜਾ ਬਲਵਾਨ। ਕੋਈ ਵਿਰਲੇ ਹਨ ਜੋ ਇਸ ਦੀ ਚੋਟ ਤੋਂ ਬਚਦੇ ਹਨ। ਨਹੀਂ ਤਾਂ ਚੋਰ-ਬਜ਼ਾਰੀ ਆਦਿਕ ਉੱਦਮਾਂ ਦੀ ਰਾਹੀਂ ਬੇ-ਬਸ ਲੋਕਾਂ ਦੀ ਕਮਾਈ ਖੋਹ ਕੇ, ਉਸ ਵਿਚੋਂ ਮੰਦਰ ਗੁਰਦੁਆਰੇ ਮਸੀਤਾਂ ਧਰਮਸਾਲਾਂ ਆਦਿਕ ਬਣਵਾ ਦੇਣ ਵਾਲੇ ਅਤੇ ਅਨਾਥਾਲਿਆਂ, ਵਿੱਦਿਅਕ ਆਸ਼ਰਮਾਂ ਤੇ ਗਊ-ਸ਼ਾਲਾਂ ਆਦਿਕ ਵਿਚ ਦਾਨ ਦੇਣ ਵਾਲੇ ਅਨੇਕਾਂ ਬੰਦੇ ਆਪਣੇ ਆਪ ਨੂੰ ਧਰਮੀ ਅਖਵਾ ਰਹੇ ਹਨ ਤੇ ਸਮਝ ਰਹੇ ਹਨ।

ਸੱਜਣ ਦੇ ਭਾਗ ਜਾਗੇ। ਉਸ ਨੂੰ ਇਸ ਧਰਮ-ਭੁਲੇਖੇ ਵਿਚੋਂ ਕੱਢਣ ਲਈ ਗੁਰੂ ਨਾਨਕ ਦੇਵ ਜੀ ਉਸ ਪਾਸ ਪਹੁੰਚ ਗਏ।

ਸੱਜਣ ਨੂੰ ਸਮਝਾਇਓ ਨੇ ਤੇ ਆਖਿਓ ਨੇ—ਵੇਖ! ਸੱਜਣਾ! ਕਹਿੰ ਦਾ ਭਾਂਡਾ ਬੜਾ ਲਿਸ਼ਕਵਾਂ ਤੇ ਚਿਲਕਵਾਂ ਹੁੰਦਾ ਹੈ, ਪਰ ਜੇ ਉਸ ਭਾਂਡੇ ਨਾਲ ਹੱਥ ਘਸਾਈਏ, ਤਾਂ ਹੱਥ ਕਾਲਾ ਹੋ ਜਾਂਦਾ ਹੈ। ਉਸ ਭਾਂਡੇ ਨੂੰ ਭਾਵੇਂ ਸੌ ਵਾਰੀ ਧੋਵੋ,

ਉਸ ਦਾ ਇਹ ਕਾਲਖ ਦੇਣ ਵਾਲਾ ਅਸਲਾ ਦੂਰ ਨਹੀਂ ਹੋ ਸਕਦਾ।

ਬੜੀਆਂ ਵਧੀਆ ਇਮਾਰਤਾਂ ਹੋਣ, ਜਿਨ੍ਹਾਂ ਦੇ ਚੁਫੇਰੇ ਸੋਹਣੀ ਚਿਤ੍ਰਕਾਰੀ ਕੀਤੀ ਹੋਈ ਹੋਵੇ, ਪਰ ਜੇ ਉਹਨਾਂ ਵਿਚ ਕੋਈ ਵੱਸੋਂ ਨਾ ਹੋਵੇ, ਜੇ ਉਹ ਸਦਾ ਖ਼ਾਲੀ ਪਈਆਂ ਰਹਿਣ, ਤਾਂ ਢਹਿ-ਢੇਰੀ ਹੋ ਜਾਂਦੀਆਂ ਹਨ।

ਬਗਲੇ ਵੇਖਣ ਨੂੰ ਸੋਹਣੇ ਲੱਗਦੇ ਹਨ, ਉਹਨਾਂ ਦੇ ਦੁੱਧ-ਚਿੱਟੇ ਖੰਭ ਭੀ ਚੰਗੇ ਲੱਗਦੇ ਹਨ। ਬਗਲੇ ਰਹਿੰਦੇ ਭੀ ਤੀਰਥਾਂ ਨਦੀਆਂ ਆਦਿਕ ਦੇ ਸੁਅੱਛ ਪਾਣੀਆਂ ਦੇ ਕੰਢੇ 'ਤੇ ਹਨ। ਪਰ ਉਹਨਾਂ ਦੀ ਕਰਤੂਤ ਸਦਾ ਇਹ ਹੁੰਦੀ ਹੈ ਕਿ ਪਾਣੀ ਵਿਚੋਂ ਡੱਡੀਆਂ ਮੱਛੀਆਂ ਫੜ ਕੇ ਖਾਂਦੇ ਹਨ। ਵੇਖਣ ਨੂੰ ਇਤਨੇ ਸੋਹਣੇ, ਤੇ ਕਰਤੂਤ ਇਹ!

ਸੱਜਣਾ! ਕਦੇ ਸਿੰਬਲ ਦਾ ਰੁੱਖ ਵੇਖਿਆ ਈ? ਕੈਸੇ ਗੂੜ੍ਹੇ ਲਾਲ ਰੰਗ ਦੇ ਫਲ ਲੱਗਦੇ ਹਨ ਉਸ ਨੂੰ! ਤੋਤੇ ਉਹਨਾਂ ਫਲਾਂ 'ਤੇ ਰੀਝ ਕੇ ਸਿੰਬਲ ਤੇ ਆ ਬੈਠਦੇ ਹਨ। ਪਰ ਜਦੋਂ ਫਲ ਨੂੰ ਚੁੰਝ ਮਾਰਦੇ ਹਨ ਤਾਂ ਉਸ ਦੇ ਵਿਚੋਂ ਰੂੰ ਹੀ ਨਿਕਲਦਾ ਹੈ; ਤੋਤਿਆਂ ਨੂੰ ਖਾਣ ਲਈ ਕੁਝ ਨਹੀਂ ਮਿਲਦਾ।

ਜਿਹੜਾ ਮਨੁੱਖ ਮਾਇਆ ਦੇ ਮੋਹ ਵਿਚ ਫਸ ਕੇ ਠੱਗੀ-ਫ਼ਰੇਬ ਨੂੰ ਆਪਣੀ ਰੋਜ਼ੀ ਕਮਾਣ ਦਾ ਵਸੀਲਾ ਬਣਾ ਲੈਂਦਾ ਹੈ, ਉਹ ਭੀ ਇਸੇ ਤਰ੍ਹਾਂ ਵੇਖਣ ਨੂੰ ਸੋਹਣਾ, ਈਮਾਨਦਾਰ ਤੇ ਦੀਨਦਾਰ ਬਣਿਆ ਰਹਿੰਦਾ ਹੈ, ਪਰ ਉਸ ਦੀ ਕਰਤੂਤ ਸਦਾ ਮਾੜੀ ਹੀ ਹੁੰਦੀ ਹੈ।

ਜੀਵਨ ਦਾ ਸਹੀ ਰਸਤਾ ਪਹਾੜ ਦੀ ਚੜ੍ਹਾਈ ਚੜ੍ਹਨ ਸਮਾਨ ਹੈ, ਜਿਸ ਦੇ ਲਾਂਭੇ ਖੱਡਾਂ ਹੀ ਖੱਡਾਂ ਹੋਣ, ਜਿਨ੍ਹਾਂ ਤੋਂ ਡਿੱਗਣ ਦਾ ਹਰ ਵੇਲੇ ਖ਼ਤਰਾ। ਮਾਇਆ ਦੇ ਮੋਹ ਵਿਚ ਅੰਨ੍ਹਾ ਹੋ ਚੁਕਾ ਮਨੁੱਖ ਮਾਇਆ ਇਕੱਠੀ ਕਰਨ ਵਾਸਤੇ ਅਨੇਕਾਂ ਅੱਤਿਆਚਾਰ, ਅਨੇਕਾਂ ਫ਼ਰੇਬ ਆਦਿਕ ਕਰਦਾ ਰਹਿੰਦਾ ਹੈ। ਪਰ ਜਿਨ੍ਹਾਂ ਦੀ ਖ਼ਾਤਰ ਕਰਦਾ ਹੈ, ਉਹ ਪਰਲੋਕ ਵਿਚ ਸਾਥ ਨਹੀਂ ਦੇ ਸਕਦੇ। ਫਿਰ ਭੀ ਮਾਇਆ ਦੇ ਮੋਹ ਦੀਆਂ ਫਾਹੀਆਂ ਅਜਿਹੀਆਂ ਪੱਕੀਆਂ ਹੁੰਦੀਆਂ ਹਨ ਕਿ ਮਨੁੱਖ ਇਨ੍ਹਾਂ ਦੀਆਂ ਪੀਡੀਆਂ ਗੰਢਾਂ ਖੋਲ੍ਹ ਨਹੀਂ ਸਕਦਾ।

ਗੁਰੂ ਦੀ ਰਾਹੀਂ ਪਰਮਾਤਮਾ ਦਾ ਸਿਮਰਨ ਹੀ ਅਜਿਹੇ ਠੱਗੀ-ਫ਼ਰੇਬ ਵਾਲੇ ਜੀਵਨ ਤੋਂ ਬਚਾਂਦਾ ਹੈ, ਤੇ ਹੱਕ ਦੀ ਕਮਾਈ ਦੇ ਗਾਡੀ-ਰਾਹ 'ਤੇ ਤੋਰਦਾ ਹੈ।

ਸਿਖ-ਦੁਨੀਆ ਵਿਚ ਇਹ ਸਾਖੀ ਆਮ ਪਰਸਿੱਧ ਹੈ। ਜਦੋਂ ਭਾਈ ਮਰਦਾਨੇ

ਦੀ ਰਬਾਬ ਨੇ ਇਲਾਹੀ ਸਰੂਰ ਦੇਣ ਵਾਲਾ ਸੂਹੀ ਰਾਗ ਅਲਾਪਿਆ, ਤੇ ਉਸ ਦੇ ਨਾਲ ਗੁਰੂ ਨਾਨਕ ਦੇਵ ਜੀ ਨੇ 'ਉਜਲੁ ਕੈਹਾ ਚਿਲਕਣਾ' ਸ਼ਬਦ ਜੋੜ ਕੇ ਠੱਗੀ ਵਾਲੇ ਜੀਵਨ ਦੇ ਪੜਦੇ ਪਾੜਨ ਵਾਲੀ ਧੁਨ ਉਠਾਈ, ਤਾਂ ਸੱਜਣ ਦੇ ਮਾਨੋ ਛੌੜ ਕੱਟੇ ਗਏ। ਸੱਜਣ ਉਸ ਧਾਰਮਿਕ ਨੀਂਦ ਵਿਚੋਂ ਜਾਗ ਪਿਆ। ਉਸ ਨੇ ਗੁਰੂ ਨਾਨਕ ਪਾਤਿਸ਼ਾਹ ਦੇ ਚਰਨਾਂ 'ਤੇ ਢਹਿ ਕੇ ਅਰਜ਼ੋਈ ਕੀਤੀ—ਪਾਤਿਸ਼ਾਹ! ਮੈਨੂੰ ਅਸਲ ਮਨੁੱਖਤਾ ਦੀਆਂ ਲੀਹਾਂ ਵਿਚ ਤੁਰਨ ਦੀ ਜਾਚ ਸਿਖਾਓ। ਤਾਂ ਗੁਰੂ ਪਾਤਿਸ਼ਾਹ ਨੇ ਦਿਆਲ ਹੋ ਕੇ ਆਖਿਆ:

**ਸੱਜਣਾ! ਕਿਰਤ-ਵਿਰਤ ਕਰਿ ਧਰਮ ਦੀ॥**
**ਸੱਜਣਾ! ਕਿਰਤ-ਵਿਰਤ ਕਰਿ ਧਰਮ ਦੀ॥**

ਚੁਰਾਈ ਹੋਈ ਪੋਥੀ ਤੋਂ ਕਿਤਨੇ ਹੀ ਪਾਠ ਕਰਦੇ ਜਾਓ, ਉਸ ਪੋਥੀ ਨੂੰ ਵੇਖ ਕੇ ਚੋਰੀ ਕਰਨ ਦੇ ਸੰਸਕਾਰ ਸਦਾ ਮਨ ਵਿਚ ਜੀਊਂਦੇ ਤੇ ਜਾਗਦੇ ਰਹਿਣਗੇ। ਫਿਰ ਮਲੀਨ ਮਨ ਨੂੰ ਸੁੱਧ-ਸਰੂਪ ਪ੍ਰਭੂ ਦਾ ਮੇਲ ਉਹਨਾਂ ਪਾਠਾਂ ਦੀ ਰਾਹੀਂ ਕਿਵੇਂ ਹੋ ਸਕੇਗਾ? ਸੱਜਣ ਨੇ ਲੋਕਾਂ ਦੇ ਲਹੂ-ਭਰੀ ਕਮਾਈ ਸਾਰੀ ਦੀ ਸਾਰੀ ਸੁੱਟ ਪਾਈ, ਵੰਡ ਦਿੱਤੀ, ਤੇ ਮਨੁੱਖਤਾ ਦਾ ਪੈਂਡਾ ਨਵੇਂ ਸਿਰਿਓਂ ਸ਼ੁਰੂ ਕੀਤੋਸੁ। ਉਸ ਪੈਂਡੇ ਦਾ ਪਹਿਲਾ ਕਦਮ ਹੈ:

**ਕਿਰਤ-ਵਿਰਤ ਕਰਿ ਧਰਮ ਦੀ॥**
**ਕਿਰਤ-ਵਿਰਤ ਕਰਿ ਧਰਮ ਦੀ॥**

ਜਿਸ ਸ਼ਬਦ ਦੀ ਬਰਕਤਿ ਨਾਲ ਸੱਜਣ ਨੂੰ ਸਹੀ ਜੀਵਨ-ਰਾਹ ਲੱਭਾ, ਉਹ ਸ਼ਬਦ ਹਰੇਕ ਮਨੁੱਖ-ਮਾਤ੍ਰ ਵਾਸਤੇ ਸਦਾ ਲਈ ਚਾਨਣ-ਮੁਨਾਰੇ ਦਾ ਕੰਮ ਦੇਂਦਾ ਰਹੇਗਾ। ਉਹ ਹੈ:

**ਸੂਹੀ ਮਹਲਾ ੧**
**ਉਜਲੁ ਕੈਹਾ ਚਿਲਕਣਾ, ਘੋਟਿਮ ਕਾਲੜੀ ਮਸੁ॥**
**ਧੋਤਿਆ ਜੂਠਿ ਨ ਉਤਰੈ, ਜੇ ਸਉ ਧੋਵਾ ਤਿਸੁ॥੧॥**
**ਸਜਣ ਸੇਈ ਨਾਲਿ ਮੈ, ਚਲਦਿਆ ਨਾਲਿ ਚਲੰਨਿ੍॥**
**ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨਿ੍॥੧॥ਰਹਾਉ॥**
**ਕੋਠੇ ਮੰਡਪ ਮਾੜੀਆ, ਪਾਸਹੁ ਚਿਤਵੀਆਹਾ॥**
**ਢਠੀਆ ਕੰਮਿ ਨ ਆਵਨੀ, ਵਿਚਹੁ ਸਖਣੀਆਹਾ॥੨॥**
**ਬਗਾ ਬਗੇ ਕਪੜੇ, ਤੀਰਥ ਮੰਝਿ ਵਸੰਨਿ॥**

ਘੁਟਿ ਘੁਟਿ ਜੀਆ ਖਾਵਣੇ, ਬਗੇ ਨ ਕਹੀਅਨਿ੍ ॥੩॥
ਸਿੰਮਲ ਰੁਖੁ ਸਰੀਰੁ ਮੈ, ਮੈਜਨ ਦੇਖਿ ਭੁਲੰਨਿ੍ ॥
ਸੇ ਫਲ ਕੰਮਿ ਨ ਆਵਨੀ੍, ਤੇ ਗੁਣ ਮੈ ਤਨਿ ਹੰਨਿ੍ ॥੪॥
ਅੰਧੁਲੈ ਭਾਰੁ ਉਠਾਇਆ, ਡੂਗਰ ਵਾਟ ਬਹੁਤੁ ॥
ਅਖੀ ਲੋੜੀ ਨਾ ਲਹਾ, ਹਉ ਚੜਿ ਲੰਘਾ ਕਿਤੁ ॥੫॥
ਚਾਕਰੀਆ ਚੰਗਿਆਈਆ, ਅਵਰ ਸਿਆਣਪ ਕਿਤੁ ॥
ਨਾਨਕ ਨਾਮੁ ਸਮਾਲਿ ਤੂੰ, ਬਧਾ ਛੁਟਹਿ ਜਿਤੁ ॥੬॥੧॥੩॥ *(ਪੰਨਾ ੭੨੯)*

## ਹਥਹੁ ਦੇ ਕੈ ਭਲਾ ਮਨਾਵੈ

ਨਿਰਾ ਆਪਣੇ ਲਈ ਜੀਊਣਾ ਪਸ਼ੂ-ਜੀਵਨ ਹੈ। ਧਰਮ ਦੀ ਕਿਰਤ-ਵਿਰਤ ਹੁੰਦਿਆਂ ਭੀ ਨਿਰਾ ਆਪਣੇ ਲਈ ਕਮਾਣਾ ਮਨੁੱਖਤਾ ਦਾ ਸਹੀ ਰਾਹ ਨਹੀਂ ਹੈ। ਇਕਾਂਤ ਥਾਵਾਂ ਵਿਚ ਬੈਠ ਕੇ ਨਾਮ-ਧਨ ਭੀ ਨਿਰਾ ਆਪਣੇ ਲਈ ਕਮਾ ਲੈਣਾ ਅਜੇ ਠੀਕ ਰਸਤਾ ਨਹੀਂ ਹੈ।

ਤੀਜੀ 'ਉਦਾਸੀ' ਸੰਨ ੧੫੨੧ ਵਿਚ ਖ਼ਤਮ ਹੋਈ ਸੀ, ਕਰਤਾਰਪੁਰ ਆ ਕੇ। ਉਸ ਤੋਂ ਪਿਛੋਂ ਗੁਰੂ ਨਾਨਕ ਦੇਵ ਜੀ ੧੯ ਸਾਲ ਕਰਤਾਰਪੁਰ ਰਹੇ। ਸੰਨ ੧੫੩੦ ਦੇ ਸ਼ਿਵਰਾਤ੍ਰੀ ਦੇ ਮੇਲੇ 'ਤੇ ਫ਼ਰਵਰੀ ਦੇ ਮਹੀਨੇ ਸਤਿਗੁਰੂ ਜੀ ਅੱਚਲ ਗਏ। 'ਅੱਚਲ' ਵਟਾਲੇ ਤੋਂ ਦੱਖਣ ਵਲ ੩ ਮੀਲਾਂ ਦੀ ਵਿੱਥ 'ਤੇ ਹੈ। ਉਥੇ ਜੋਗੀਆਂ ਦਾ ਇਕ ਮੰਦਰ ਹੈ। ਸਾਲ ਦੇ ਸਾਲ ਸ਼ਿਵਰਾਤ੍ਰੀ ਦੇ ਮੇਲੇ 'ਤੇ ਜੋਗੀ ਪਹਾੜਾਂ ਤੋਂ ਉਥੇ ਆ ਇਕੱਠੇ ਹੁੰਦੇ ਸਨ। ਪਿੰਡਾਂ ਦੇ ਲੋਕ ਉਹਨਾਂ ਦੀ ਬੜੀ ਪੂਜਾ-ਮਾਨਤਾ ਕਰਦੇ ਸਨ।

ਲੰਮੇ ਸਫ਼ਰਾਂ ਵੇਲੇ ਤਾਂ ਸਤਿਗੁਰੂ ਜੀ ਨੂੰ ਘਟ ਤੋਂ ਘਟ ਕੱਪੜੇ ਵਰਤਣ ਦੀ ਜ਼ਰੂਰਤ ਸੀ। ਕੱਪੜੇ ਭੀ ਉਹ ਹੋਣ ਜੋ ਛੇਤੀ ਮੈਲੇ ਨਾ ਹੋ ਜਾਣ। ਖੱਦਰ ਬੜੀ ਛੇਤੀ ਘੱਟੋ-ਘੱਟੀ ਹੋ ਜਾਂਦਾ ਹੈ। ਇਸ ਘੱਟੇ ਨੂੰ ਨਸ਼ਰ ਹੋਣ ਤੋਂ ਬਚਾਣ ਲਈ ਗੇਰੂਆ ਰੰਗ ਚੰਗਾ ਫਬਵਾਂ ਹੈ। ਪਰ ਸਾਧੂ ਲੋਕਾਂ ਨੇ ਸਹਿਜੇ ਸਹਿਜੇ ਇਸ ਨੂੰ ਧਾਰਮਿਕ ਹੱਦ-ਬੰਦੀ ਵਿਚ ਲੈ ਆਂਦਾ। ਗੁਰੂ ਨਾਨਕ ਦੇਵ ਜੀ ਨੇ ਭੀ ਲੰਮੇ ਸਫ਼ਰਾਂ (ਲੰਮੀਆਂ ਉਦਾਸੀਆਂ) ਦੀ ਲੋੜ ਅਨੁਸਾਰ ਉਹ ਬਸਤਰ ਪਾਏ ਸਨ, ਜਿਹਨਾਂ ਨੂੰ ਸਾਧੂ ਲੋਕ 'ਉਦਾਸੀ ਭੇਖ' ਆਖਦੇ ਸਨ। ਪਰ ਕਰਤਾਰਪੁਰੇ ਆ ਕੇ ਉਹ ਲੋੜ ਮੁੱਕ ਗਈ। ਉਥੇ ਰੋਜ਼ਾਨਾ, ਕੱਪੜੇ ਧੋਤੇ ਭੀ ਜਾ ਸਕਦੇ ਸਨ, ਤੇ, ਲੋੜ ਪਿਆਂ ਵਧੀਕ ਵਰਤੇ ਭੀ ਜਾ ਸਕਦੇ ਸਨ। ਸੋ, ਜਦੋਂ ਹਜ਼ੂਰ ਅੱਚਲ-ਵਟਾਲੇ

ਗਏ, ਤਦੋਂ ਸਾਧਾਰਨ 'ਗ੍ਰਿਹਸਤੀ' ਕੱਪੜੇ ਪਾਏ ਹੋਏ ਸਨ, ਜਿਹੇ ਕਿ ਉਹ ਉਥੇ ਹਰ ਰੋਜ਼ ਪਾਇਆ ਕਰਦੇ ਸਨ।

ਜਿਹੜੇ ਜੋਗੀਆਂ ਨੇ ਸਤਿਗੁਰੂ ਜੀ ਨੂੰ ਪਹਿਲਾਂ ਨਾਨਕ-ਮਤੇ ਜਾਂ ਸੁਮੇਰ-ਪਰਬਤ ਆਦਿ ਥਾਵਾਂ 'ਤੇ 'ਉਦਾਸੀ ਭੇਖ' ਵਿਚ ਵੇਖਿਆ ਸੀ, ਉਹ ਹੁਣ ਉਹਨਾਂ ਨੂੰ ਗ੍ਰਿਹਸਤੀ ਲਿਬਾਸ ਵਿਚ ਵੇਖ ਕੇ ਬੜੇ ਖਿੱਝੇ। ਤਰਕ ਕੀਤੀਓ ਨੇ ਕਿ ਇਸ ਤਰ੍ਹਾਂ ਦੁੱਧ ਵਿਚ ਕਾਂਜੀ ਮਿਲਾ ਦਿੱਤੀ ਗਈ ਹੈ, ਉੱਚਾ ਆਤਮਕ ਜੀਵਨ ਨਹੀਂ ਮਿਲੇਗਾ। ਗੁਰੂ ਨਾਨਕ ਦੇਵ ਜੀ ਨੇ ਉੱਤਰ ਦਿੱਤਾ ਕਿ ਜਿਸ ਗ੍ਰਿਹਸਤ ਨੂੰ ਤੁਸੀ ਮਾੜਾ ਆਖ ਰਹੇ ਹੋ, ਤਿਆਗੀ ਬਣ ਕੇ ਭੀ ਮੁੜ ਉਹਨਾਂ ਗ੍ਰਿਹਸਤੀਆਂ ਦੀ ਘਰੀਂ ਹੀ ਭੋਜਨ ਮੰਗਣ ਤੁਰ ਪੈਂਦੇ ਹੋ। ਇਹ ਇਕ ਅਜੀਬ ਹਾਸੋ-ਹੀਣੀ ਆਤਮਕ ਦਸ਼ਾ ਹੈ। ਸਦਾ ਦੂਜਿਆਂ ਅੱਗੇ ਹੱਥ ਅੱਡੀ ਰੱਖਣਾ ਜੀਵਨ ਦੀ ਉੱਚਤਾ ਵਲ ਨਹੀਂ ਲੈ ਜਾਂਦਾ। ਜੇ ਉੱਚਾ ਮਨੁੱਖਾ ਜੀਵਨ ਲੋੜਦੇ ਹੋ, ਤਾਂ ਦੂਜਿਆਂ ਦੀ ਸੇਵਾ ਕਰੋ, ਦੂਜਿਆਂ ਵਾਸਤੇ ਜੀਵੋ। ਜਿਤਨਾ ਵਧੀਕ ਦੂਜਿਆਂ ਲਈ ਜੀਵੋਗੇ, ਉਤਨਾ ਹੀ ਵਧੀਕ ਆਤਮਕ ਆਨੰਦ ਮਿਲੇਗਾ।

ਜੋਗੀਆਂ ਅਤੇ ਸਤਿਗੁਰੂ ਨਾਨਕ ਦੇਵ ਜੀ ਦੀ ਇਹ ਸਾਰੀ ਚਰਚਾ ਭਾਈ ਗੁਰਦਾਸ ਜੀ ਨੇ ਪਹਿਲੀ 'ਵਾਰ' ਵਿਚ ਬਿਆਨ ਕੀਤੀ ਹੈ। ਆਪ ਲਿਖਦੇ ਹਨ :

**ਖਾਧੀ ਖੁਣਸ ਜੋਗੀਸਰਾਂ, ਗੋਸਟਿ ਕਰਨਿ ਸਭੇ ਉਠਿ ਆਈ॥**<br>
**ਪੁਛੇ ਜੋਗੀ ਭੰਗਰਨਾਥੁ, ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ॥**<br>
**ਫਿਟਿਆ ਚਾਟਾ ਦੁੱਧ ਦਾ, ਰਿੜਕਿਆਂ ਮੱਖਣੁ ਹਥਿ ਨ ਆਈ॥**<br>
**ਭੇਖੁ ਉਤਾਰਿ ਉਦਾਸਿ ਦਾ, ਵਤਿ ਕਿਉਂ ਸੰਸਾਰੀ ਰੀਤਿ ਚਲਾਈ॥**<br>
**ਨਾਨਕੁ ਆਖੈ, ਭੰਗਰਨਾਥ ! ਤੇਰੀ ਮਾਉ ਕੁਚੱਜੀ ਆਹੀ॥**<br>
**ਭਾਂਡਾ ਧੋਇ ਨ ਜਾਤਿਓਨਿ, ਭਾਇ ਕੁਚੱਜੈ ਫੁਲੁ ਸੜਾਈ॥**<br>
**ਹੋਇ ਅਤੀਤੁ ਗ੍ਰਿਹਸਤਿ ਤਜਿ, ਫਿਰਿ ਉਨਹੂੰ ਕੇ ਘਰ ਮੰਗਣਿ ਜਾਈ॥**<br>
**ਬਿਨੁ ਦਿੱਤੇ ਕਛੁ ਹਥਿ ਨ ਆਈ॥੪੦॥੧॥**

ਗੁਰੂ ਨਾਨਕ ਦੇਵ ਜੀ ਨੇ ਜੀਵਨ ਦਾ ਇਹ ਸਿਧ-ਪੱਧਰਾ ਰਾਹ ਆਪ ਭੀ ਇਉਂ ਦੱਸ ਦਿੱਤਾ ਕਿ ਆਤਮਕ ਜੀਵਨ ਦੀ ਸੂਝ ਤੋਂ ਸੱਖਣਾ ਮਨੁੱਖ ਸਿਰਫ਼ ਰੋਜ਼ੀ ਦੀ ਖ਼ਾਤਰ ਹੀ ਹੋਰਨਾਂ ਨੂੰ ਧਾਰਮਿਕ ਗੀਤ ਸੁਣਾਂਦਾ ਫਿਰਦਾ ਹੈ। ਗਰੀਬ ਮੁੱਲਾਂ ਉਂਞ ਤਾਂ ਮਸੀਤ ਵਿਚ ਜਾ ਕੇ ਬਾਂਗ ਭੀ ਦੇਂਦਾ ਹੈ ਤੇ ਨਿਮਾਜ਼ ਭੀ ਪੜ੍ਹਦਾ-ਪੜ੍ਹਾਂਦਾ ਹੈ, ਪਰ ਉਸ ਨੇ ਭੀ ਇਸ ਸਾਰੇ ਉੱਦਮ ਨੂੰ ਸਿਰਫ਼ ਰੋਜ਼ੀ ਦਾ

ਵਸੀਲਾ ਹੀ ਬਣਾਇਆ ਹੁੰਦਾ ਹੈ।

ਜਿਹੜਾ ਮਨੁੱਖ ਖੱਟਣ-ਕਮਾਣ ਦੀ ਅਕਲ-ਸੂਝ ਨਹੀਂ ਸਿੱਖਦਾ, ਰੋਟੀਓਂ ਤੰਗ ਆ ਕੇ ਉਹ ਕਿਸੇ ਜੋਗੀ ਦਾ ਚੇਲਾ ਜਾ ਬਣਦਾ ਹੈ, ਤੇ ਕੰਨ ਪੜਵਾ ਕੇ ਮੁੰਦਰਾਂ ਪਾ ਲੈਂਦਾ ਹੈ। ਵੇਖਣ ਨੂੰ ਭਾਵੇਂ ਉਹ ਤਿਆਗੀ ਹੀ ਜਾਪਦਾ ਹੈ, ਪਰ ਉਸ ਨੇ ਭੀ ਸੌਖੀ ਭਿੱਖਿਆ ਦੀ ਖ਼ਾਤਰ ਹੀ ਕੰਨ ਪੜਵਾਏ। ਅਜਿਹੇ ਸੰਤਾਂ-ਸਾਧਾਂ ਦੀ ਚਰਨੀਂ ਲੱਗਦੇ ਫਿਰਿਆਂ ਕਿਸੇ ਨੂੰ ਕੋਈ ਆਤਮਕ ਜੀਵਨ ਦਾ ਲਾਭ ਨਹੀਂ ਹੋ ਸਕਦਾ।

ਜੀਵਨ ਦਾ ਸਹੀ ਰਾਹ ਇਹ ਹੈ ਕਿ ਹੱਕ ਦੀ ਕਮਾਈ ਕਰ ਕੇ ਉਸ ਵਿਚੋਂ ਲੋੜਵੰਦਿਆਂ ਦੀ ਸੇਵਾ ਭੀ ਵਿਤ-ਅਨੁਸਾਰ ਕਰਦੇ ਰਹੋ।

ਆਪ ਫ਼ੁਰਮਾਉਂਦੇ ਹਨ :

**ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥**
**ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥**
**ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥**
**ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥**

*(ਪੰਨਾ ੧੨੪੫)*

ਭਾਈ ਗੁਰਦਾਸ ਜੀ ਇਕ ਗੁਰਮੁਖ ਸਿਖ ਦੇ ਜੀਵਨ ਦਾ ਨਕਸ਼ਾ ਖਿੱਚਦੇ ਹੋਏ ਇਹੀ ਖ਼ਿਆਲ ਇਉਂ ਪੇਸ਼ ਕਰਦੇ ਹਨ ਕਿ ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਸਾਧ ਸੰਗਤਿ ਵਿਚ ਆ ਕੇ ਗੁਰੂ ਦੀ ਦੱਸੀ ਕਾਰ ਕਰਦਾ ਹੈ, ਉਸ ਦੇ ਹੱਥ ਸਫਲ ਹੋ ਜਾਂਦੇ ਹਨ। ਉਹ ਮਨੁੱਖ ਸੰਗਤਿ ਵਿਚ ਪੱਖਾ ਝਲਦਾ ਹੈ, ਪਾਣੀ ਢੋਂਦਾ ਹੈ ਤੇ ਪਿਲਾਂਦਾ ਹੈ, ਲੰਗਰ ਵਾਸਤੇ ਚੱਕੀ ਪੀਂਹਦਾ ਹੈ, ਸੰਗਤਾਂ ਨੂੰ ਇਸ਼ਨਾਨ ਕਰਾਂਦਾ ਹੈ। ਜਿਸ ਗੁਰਸਿਖ ਨੂੰ ਵਿੱਦਿਆ ਦੀ ਦਾਤਿ ਮਿਲੀ ਹੁੰਦੀ ਹੈ, ਉਹ ਆਪਣੀ ਹੱਥੀਂ ਗੁਰਬਾਣੀ ਦੀਆਂ ਪੋਥੀਆਂ ਲਿਖਦਾ ਹੈ। ਰਾਗ ਦੀ ਸੂਝ ਰੱਖਣ ਵਾਲਾ ਕੀਰਤਨ ਵਿਚ ਭਾਈਵਾਲ ਬਣਦਾ ਹੈ। ਸਫਲ ਜੀਵਨ ਵਾਲਾ ਸਿਖ ਹੱਕ ਦੀ ਕਮਾਈ ਕਰ ਕੇ ਦੂਜਿਆਂ ਦੀ ਸੇਵਾ ਕਰਨ ਵਿਚ ਖ਼ੁਸ਼ੀ ਪ੍ਰਾਪਤ ਕਰਦਾ ਹੈ। ਇਹ ਕੁਝ ਕਰਦਾ ਹੋਇਆ ਰਹਿੰਦਾ ਗਰੀਬੀ ਸੁਭਾਵ ਵਿਚ ਹੈ।

ਅਜਿਹਾ ਗੁਰਸਿਖ ਗੁਰੂ-ਪਾਰਸ ਦੇ ਚਰਨ ਛੁਹ ਕੇ ਪਰ-ਤਨ ਪਰ-ਧਨ ਆਦਿਕ ਵਿਕਾਰਾਂ ਤੋਂ ਸਦਾ ਬਚਿਆ ਰਹਿੰਦਾ ਹੈ, ਹਉਮੈ-ਅਹੰਕਾਰ ਤੋਂ ਦੂਰ ਰਹਿੰਦਾ ਹੈ, ਤੇ, ਸਦਾ ਗੁਰੂ-ਪਰਮਾਤਮਾ ਦੀ ਰਜ਼ਾ ਵਿਚ ਤੁਰਦਾ ਹੈ।

ਆਪ ਫ਼ੁਰਮਾਉਂਦੇ ਹਨ :

**ਗੁਰਮੁਖਿ ਹੱਥ ਸਕੱਥ ਹਨਿ, ਸਾਧ ਸੰਗਤਿ ਗੁਰ ਕਾਰ ਕਮਾਵੈ॥**
**ਪਾਣੀ ਪੱਖਾ ਪੀਹਣਾ, ਪੈਰ ਧੋਇ ਚਰਣਾਮ੍ਰਿਤੁ ਪਾਵੈ॥**
**ਗੁਰਬਾਣੀ ਲਿਖਿ ਪੋਥੀਆਂ, ਤਾਲ ਮ੍ਰਿਦੰਗੁ ਰਬਾਬ ਵਜਾਵੈ॥**
**ਨਮਸਕਾਰ ਡੰਡਉਤਿ ਕਰਿ, ਗੁਰਭਾਈ ਗਲਿ ਮਿਲਿ ਗਲਿ ਲਾਵੈ॥**
**ਕਿਰਤ-ਵਿਰਤ ਕਰਿ ਧਰਮ ਦੀ, ਹੱਥਹੁੰ ਦੇ ਕੈ ਭਲਾ ਮਨਾਵੈ॥**
**ਪਾਰਸ ਪਰਸਿ ਅਪਰਸੁ ਹੋਇ, ਪਰ ਤਨ ਪਰ ਧਨ ਹੱਥੁ ਨ ਲਾਵੈ॥**
**ਗੁਰਸਿੱਖੁ ਗੁਰਸਿਖ ਪੂਜਿ ਕੈ, ਭਾਇ ਭਗਤਿ ਭੈ ਭਾਣਾ ਭਾਵੈ॥**
**ਆਪੁ ਗਵਾਇ, ਨਾ ਆਪੁ ਗਣਾਵੈ॥੧੨॥ (੬)**

**ਕਿਰਤ-ਵਿਰਤ ਕਰਿ ਧਰਮ ਦੀ, ਹੱਥਹੁੰ ਦੇ ਕੈ ਭਲਾ ਮਨਾਵੈ॥**

## ਔਖੀ ਜੀਵਨ-ਖੇਡ

ਅੱਚਲ-ਵਟਾਲੇ ਜੋਗੀਆਂ ਨਾਲ ਗੁਰੂ ਨਾਨਕ ਪਾਤਿਸ਼ਾਹ ਦੀ ਤਕੜੀ ਬਹਿਸ ਹੋਈ ਸੀ। ਜੋਗੀ ਪਰਮਾਤਮਾ ਦੀ ਪ੍ਰਾਪਤੀ ਵਾਸਤੇ ਗ੍ਰਿਹਸਤ-ਜੀਵਨ ਨੂੰ ਛੱਡ ਕੇ ਜੰਗਲਾਂ ਦਾ ਵਸੇਬਾ ਜ਼ਰੂਰੀ ਦੱਸਦੇ ਸਨ। ਸਤਿਗੁਰੂ ਜੀ ਆਖਦੇ ਸਨ ਕਿ ਗ੍ਰਿਹਸਤ ਵਿੱਚ ਰਹਿ ਕੇ ਹੀ ਖ਼ੁਦ-ਗ਼ਰਜ਼ੀ ਛੱਡ ਕੇ ਦੂਜਿਆਂ ਲਈ ਜੀਊਣਾ ਸਹੀ ਰਸਤਾ ਹੈ। ਜੋਗੀ ਇਸ ਗੱਲ 'ਤੇ ਫ਼ਖ਼ਰ ਕਰਦੇ ਸਨ ਕਿ ਅਸੀ ਗ੍ਰਿਹਸਤ ਦੇ ਧੰਧਿਆਂ ਤੋਂ ਨਿਰਾਲੇ ਹੋ ਕੇ ਜੰਗਲਾਂ ਦੇ ਰੁੱਖਾਂ ਹੇਠ ਸਿਰ-ਲੁਕਾਈ ਕਰ ਲੈਂਦੇ ਹਾਂ, ਗਾਜਰ-ਮੂਲੀ ਨਾਲ ਗੁਜ਼ਰਾਨ ਕਰਦੇ ਹਾਂ ਅਤੇ ਤੀਰਥਾਂ 'ਤੇ ਇਸ਼ਨਾਨ ਕਰ ਕੇ ਆਤਮਕ ਆਨੰਦ ਲੈਂਦੇ ਹਾਂ। ਗੁਰੂ ਨਾਨਕ ਪਾਤਿਸ਼ਾਹ ਨੇ ਉਹਨਾਂ ਨੂੰ ਸਮਝਾਇਆ ਸੀ ਕਿ ਗ੍ਰਿਹਸਤ ਵਿਚ ਰਹਿੰਦਿਆਂ ਹੀ ਮਾਇਆ ਦੇ ਲਾਲਚ ਦੀ ਨੀਂਦ ਤੋਂ ਬਚਣਾ ਸਹੀ ਰਸਤਾ ਹੈ, ਗ੍ਰਿਹਸਤੀ ਹੁੰਦਿਆਂ ਹੀ ਪਰਾਏ ਘਰ ਵਲ ਚਿੱਤ ਡੋਲਣ ਨਹੀਂ ਦੇਣਾ, ਭੁੱਖ ਤੇ ਨੀਂਦ ਨੂੰ ਸਦਾ ਮਰਯਾਦਾ ਵਿਚ ਰੱਖਣਾ ਹੈ।

ਪਰ ਇਹ ਖੇਡ ਹੈ ਬੜੀ ਹੀ ਔਖੀ। ਤ੍ਰਿਸ਼ਨਾ ਬੜੀ ਬੁਰੀ ਬਲਾ ਹੈ। ਜਿਸ ਦਾ ਆਪਣਾ ਨਾ ਭਰੇ, ਉਹ ਕਿਸੇ ਅੱਗੇ ਕੀਹ ਧਰੇ ? ਮਨ ਮੁੜ ਮੁੜ ਤਾਂਘਦਾ ਹੈ, ਹੋਰ ਜੋੜ ਲਵਾਂ, ਹੋਰ ਇਕੱਠੀ ਕਰ ਲਵਾਂ। ਤੇ, ਇਸ ਤਰ੍ਹਾਂ ਸਹਿਜੇ ਸਹਿਜੇ ਮਨੁੱਖ ਬੜਾ ਖ਼ੁਦ-ਗਰਜ਼ ਬਣ ਕੇ ਦੂਜਿਆਂ ਦਾ ਲਹੂ ਚੂਸਣ ਦਾ ਆਦੀ ਬਣ ਜਾਂਦਾ ਹੈ।

ਅੱਚਲ-ਵਟਾਲੇ ਵਾਲੀ ਉਹ ਸਾਰੀ ਬਹਿਸ ਰਾਮਕਲੀ ਰਾਗ ਵਿਚ ਦਿੱਤੀ ਲੰਮੀ ਬਾਣੀ 'ਸਿਧ ਗੋਸਟਿ' ਵਿਚ ਦਰਜ ਹੈ। ਲਫ਼ਜ਼ 'ਸਿਧ ਗੋਸਟਿ' ਦੇ ਦੋ ਅਰਥ ਹਨ—੧. ਸਿੱਧਾਂ ਨਾਲ ਬਹਿਸ, ੨. ਪਰਮਾਤਮਾ ਨਾਲ ਮੇਲ-ਮਿਲਾਪ। ਭਾਵ ਇਹ ਹੈ ਕਿ ਸਿੱਧਾਂ ਨਾਲ ਬਹਿਸ ਇਸ ਮਜ਼ਮੂਨ 'ਤੇ ਹੋਈ ਸੀ ਕਿ ਪਰਮਾਤਮਾ ਨਾਲ ਮੇਲ-ਮਿਲਾਪ ਦਾ ਕੀ ਤਰੀਕਾ ਹੈ।

'ਸਿਧ ਗੋਸਟਿ' ਵਿਚ ਗੁਰੂ ਨਾਨਕ ਦੇਵ ਜੀ ਲਿਖਦੇ ਹਨ ਕਿ ਸਿੱਧਾਂ ਆਖਿਆ :

**ਹਾਟੀ ਬਾਟੀ ਰਹਹਿ ਨਿਰਾਲੇ, ਰੂਖਿ ਬਿਰਖਿ ਉਦਿਆਨੇ॥**
**ਕੰਦ-ਮੂਲੁ ਅਹਾਰੋ ਖਾਈਐ, ਅਉਧੂ ਬੋਲੈ ਗਿਆਨੇ॥**
**ਤੀਰਥਿ ਨਾਈਐ, ਸੁਖੁ ਫਲੁ ਪਾਈਐ, ਮੈਲੁ ਨ ਲਾਗੈ ਕਾਈ॥**
**ਗੋਰਖ-ਪੂਤੁ ਲੋਹਾਰੀਪਾ ਬੋਲੈ, ਜੋਗ ਜੁਗਤਿ ਬਿਧਿ ਸਾਈ॥੭॥**

ਇਸ ਦਾ ਉੱਤਰ ਸਤਿਗੁਰੂ ਜੀ ਨੇ ਇਉਂ ਦਿੱਤਾ ਸੀ :

**ਹਾਟੀ ਬਾਟੀ ਨੀਦ ਨ ਆਵੈ, ਪਰ ਘਰਿ ਚਿਤੁ ਨ ਡੋਲਾਈ॥**
**ਬਿਨੁ ਨਾਵੈ ਮਨੁ ਟੇਕ ਨ ਟਿਕਈ, ਨਾਨਕ ਭੂਖ ਨ ਜਾਈ॥**
**ਹਾਟੁ ਪਟਣੁ ਘਰੁ ਗੁਰੂ ਦਿਖਾਇਆ, ਸਹਜੇ ਸਚੁ ਵਾਪਾਰੋ॥**
**ਖੰਡਿਤ ਨਿਦ੍ਰਾ, ਅਲਪ ਅਹਾਰੰ, ਨਾਨਕ ਤਤੁ ਬੀਚਾਰੋ॥੮॥** *(ਪੰਨਾ ੯੩੯)*

## ਇਹ ਔਖੀ ਬਾਜ਼ੀ ਜਿੱਤਣ ਦਾ ਤਰੀਕਾ—ਨਾਮ ਵਿਚ ਟਿਕੋ

ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਨੂੰ ਆਖਿਆ ਸੀ ਕਿ ਮਾਇਆ ਦੀ ਭੁੱਖ ਤਦੋਂ ਹੀ ਦੂਰ ਹੋ ਸਕਦੀ ਹੈ ਜਦੋਂ ਮਨ ਦੀ ਦੌੜ-ਭੱਜ ਖ਼ਤਮ ਹੋਵੇ। ਤੇ, ਮਨ ਟਿਕਦਾ ਹੈ ਨਾਮ ਦੀ ਰਾਹੀਂ।

ਜਿਸ ਦਾ ਨਾਮ ਮੁੜ ਮੁੜ ਲੈਂਦੇ ਰਹੀਏ, ਜਿਸ ਨੂੰ ਮੁੜ ਮੁੜ ਯਾਦ ਕਰਦੇ ਰਹੀਏ, ਉਸ ਨਾਲ ਪਿਆਰ ਬਣਦਾ ਜਾਂਦਾ ਹੈ। ਜਿਸ ਨਾਲ ਪਿਆਰ ਪੈ ਜਾਂਦਾ ਹੈ, ਉਸ ਨੂੰ ਯਾਦ ਕਰਨ ਤੋਂ ਬਿਨਾ ਰਹਿ ਨਹੀਂ ਸਕੀਦਾ। ਯਾਦ ਤੇ ਪਿਆਰ, ਪਿਆਰ ਤੇ ਯਾਦ, ਇਕ ਦੂਜੇ ਦੀ ਮਦਦ ਕਰਦੇ ਹਨ। ਆਖ਼ਿਰ :

**ਕਬੀਰ ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ॥**
**ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤ ਤੂ॥੨੦੪॥**
*(ਪੰਨਾ ੧੩੭੫)*

'ਤੂੰ ਤੂੰ' ਆਖਦਿਆਂ 'ਤੂੰ' ਬਣ ਜਾਈਦਾ ਹੈ।

ਜਿਸ ਨੂੰ ਮੁੜ ਮੁੜ ਯਾਦ ਕਰਦੇ ਹਾਂ, ਉਸ ਨਾਲ ਪਿਆਰ ਦੀ ਗੰਢ ਪਿਆਂ ਉਸੇ ਵਰਗਾ ਸੁਭਾਉ ਬਣ ਜਾਂਦਾ ਹੈ। ਗੁਰਮਤਿ ਦੀ ਬੋਲੀ ਵਿਚ ਇਉਂ ਕਹਿ ਲਵੋ ਕਿ ਉਸ ਵਿਚ ਮਨ ਟਿਕ ਜਾਂਦਾ ਹੈ। ਜਿਸ ਨਾਲ ਸੁਭਾਉ ਮਿਲ ਜਾਏ, ਉਸ ਦਾ ਦੱਸਿਆ ਹੋਇਆ ਕਰਨ-ਜੋਗ ਕੰਮ ਚਾਉ ਨਾਲ ਕਰੀਦਾ ਹੈ, ਉਸ ਦਾ ਹੁਕਮ ਸੁਖਾਂਦਾ ਹੈ, ਕਿਉਂਕਿ ਉਹ ਆਪ ਪਿਆਰਾ ਲੱਗਦਾ ਹੈ। ਪੁੱਤਰ ਆਪਣੇ ਪਿਉ ਦਾ ਹੁਕਮ ਤਦੋਂ ਤਕ ਹੀ ਖ਼ੁਸ਼ੀ ਨਾਲ ਮੰਨਦਾ ਹੈ ਜਦ ਤਕ ਪਿਉ ਨਾਲ ਉਸ ਦਾ ਸੁਭਾਉ ਮਿਲਦਾ ਹੈ, ਜਦ ਤਕ ਪਿਉ ਉਸ ਨੂੰ ਪਿਆਰਾ ਲੱਗਦਾ ਹੈ।

ਜਗਤ ਦੇ ਸਾਰੇ ਜੀਵ ਪ੍ਰਭੂ-ਪਿਤਾ ਦੇ ਪੈਦਾ ਕੀਤੇ ਹੋਏ ਹਨ, ਉਹ ਇਹਨਾਂ ਸਭਨਾਂ ਵਾਸਤੇ ਬੇਅੰਤ ਪਦਾਰਥ ਪੈਦਾ ਕਰ ਰਿਹਾ ਹੈ। ਇਹ ਸਾਰਾ ਜਗਤ ਉਸ ਪ੍ਰਭੂ-ਪਿਤਾ ਦਾ ਇਕੋ ਟੱਬਰ ਹੈ। ਟੱਬਰ ਦੇ ਸਾਰੇ ਜੀਵਾਂ ਦੀ ਪਰਸਪਰ ਪਿਆਰ-ਸਾਂਝ ਉਸ ਨੂੰ ਪਿਆਰੀ ਲੱਗਦੀ ਹੈ। ਪਰ ਅਸੀ ਖ਼ੁਦਗ਼ਰਜ਼ ਹਾਂ, ਅਸੀ ਸਿਰਫ਼ ਆਪਣੇ ਆਪ ਨੂੰ ਪਿਆਰ ਕਰਦੇ ਹਾਂ। ਉਹ ਪਰ-ਸੁਆਰਥੀ ਹੈ, ਅਸੀ ਸੁਆਰਥੀ ਹਾਂ। ਉਹ ਸਭ ਨੂੰ ਪਿਆਰਨ ਵਾਲਾ ਹੈ, ਅਸੀ ਸਿਰਫ਼ ਆਪਣੇ ਆਪ ਨੂੰ ਪਿਆਰਨ ਵਾਲੇ। ਸਾਡੇ ਤੇ ਉਸ ਦੇ ਸੁਭਾਉ ਵਿਚ ਬੇਅੰਤ ਵਿੱਥ ਹੈ। ਸਾਡਾ ਤੇ ਉਸ ਦਾ ਮੇਲ ਕਿਵੇਂ ਬਣੇ ?

ਪਾਣੀ ਤੇ ਤੇਲ ਨੂੰ ਇਕ ਬੋਤਲ ਵਿਚ ਪਾ ਕੇ ਜਿਤਨਾ ਚਿਰ ਮਰਜ਼ੀ ਹੈ ਹਿਲਾਈ ਜਾਓ, ਉਹ ਵੱਖ ਦੇ ਵੱਖ ਹੀ ਰਹਿਣਗੇ। ਦੋਹਾਂ ਦਾ ਸੁਭਾਉ ਜੁ ਵੱਖ ਹੋਇਆ। ਉਹ ਚਾਹੁੰਦਾ ਹੈ ਅਸੀ ਵਿੱਥਾਂ ਨਾ ਬਣਾਈਏ, ਵਖੇਵੇਂ ਨਾ ਪਾਈਏ। ਪਰ ਅਸਾਂ ਉਸ ਦੀ ਬਖ਼ਸ਼ੀ ਸਾਂਝੀ ਦਾਤਿ ਵਿਚ ਵੱਟ-ਬੰਨੇ ਪਾ ਦਿੱਤੇ ਹਨ।

**ਸਾਹੁਰੜੀ ਵਥੁ ਸਭੁ ਕਿਛੁ ਸਾਝੀ, ਪੇਵਕੜੈ ਧਨ ਵਖੇ॥**

*(ਮ: ੧, ਬਸੰਤੁ, ਪੰਨਾ ੧੧੭੧)*

ਸੋ, ਜੇ ਅਸੀ ਚਾਹੁੰਦੇ ਹਾਂ ਕਿ ਸਾਨੂੰ ਉਸ ਦਾ ਹੁਕਮ ਪਿਆਰਾ ਲੱਗਦਾ ਰਹੇ, ਤਾਂ ਇਹ ਜ਼ਰੂਰੀ ਹੈ ਕਿ ਅਸੀ ਉਸ ਨਾਲ ਆਪਣਾ ਸੁਭਾਉ ਮਿਲਾਈਏ। ਸੁਭਾਉ ਤਦੋਂ ਹੀ ਮਿਲੇਗਾ, ਜਦੋਂ ਉਸ ਨਾਲ ਪਿਆਰ ਦੀ ਗੰਢ ਪਾਵਾਂਗੇ। ਪਿਆਰ ਵਧੇਗਾ ਉਸ ਨੂੰ ਮੁੜ ਮੁੜ ਯਾਦ ਕੀਤਿਆਂ। ਕੈਸਾ ਸਿੱਧਾ-ਪੱਧਰਾ ਗਾਡੀ-ਰਾਹੁ ਹੈ! ਗੁਰੂ-ਪਾਤਿਸ਼ਾਹ ਨੇ ਸ਼ਾਹੀ ਸੜਕ ਉਤੇ ਗੱਡੇ ਦੀਆਂ ਲੀਹਾਂ ਪਾ ਦਿੱਤੀਆਂ ਹਨ। ਗੁਰੂ 'ਤੇ ਯਕੀਨ ਰੱਖ ਕੇ ਸਿਖ, ਉਸ ਦੀ ਮਿਹਰ ਦੀ ਬਰਕਤਿ ਨਾਲ ਉਸ

ਗਾਡੀ ਰਾਹ ਉਤੇ ਤੁਰਦਾ ਜਾਏ:

> **ਹੁਕਮਿ ਰਜਾਈ ਚੱਲਣਾ, ਗੁਰਮੁਖਿ ਗਾਡੀ ਰਾਹੁ ਚਲਾਇਆ॥੧੭॥ (੧੨)**
>
> **ਲੀਹਾਂ ਅੰਦਰਿ ਚੱਲੀਐ ਜਿਉਂ ਗਾਡੀ ਰਾਹੁ॥**
> **ਹੁਕਮਿ ਰਜਾਈ ਚੱਲਣਾ, ਸਾਧ ਸੰਗਿ ਨਿਬਾਹੁ॥੧੪॥ (੯)**
>
> *(ਭਾਈ ਗੁਰਦਾਸ ਜੀ)*

## ਗਾਡੀ-ਰਾਹ

ਇਸ ਗਾਡੀ-ਰਾਹ ਦੀ ਵਿਆਖਿਆ ਭਾਈ ਗੁਰਦਾਸ ਜੀ ਵਾਰ ਨੰ: ੪੦ ਦੀ ਪਉੜੀ ਨੰ: ੧੧ ਵਿਚ ਇਉਂ ਕਰਦੇ ਹਨ:

> **ਗੁਰਸਿੱਖੁ ਭਲਕੇ ਉਠਿ ਕਰਿ, ਅੰਮ੍ਰਿਤ ਵੇਲੈ ਸਰਿ ਨਾਵੰਦਾ॥**
> **ਗੁਰ ਕੇ ਬਚਨ ਉਚਾਰਿ ਕੈ, ਧਰਮਸਾਲ ਦੀ ਸੁਰਤਿ ਕਰੰਦਾ॥**
> **ਸਾਧ ਸੰਗਤਿ ਵਿਚਿ ਜਾਇ ਕੈ, ਗੁਰਬਾਣੀ ਦੇ ਪ੍ਰੀਤਿ ਸੁਣੰਦਾ॥**
> **ਸ਼ੰਕਾ ਮਨਹੁ ਮਿਟਾਇ ਕੈ, ਗੁਰਸਿੱਖਾਂ ਦੀ ਸੇਵ ਕਰੰਦਾ॥**
> **ਕਿਰਤ-ਵਿਰਤ ਕਰਿ ਧਰਮ ਦੀ, ਲੈ ਪਰਸਾਦੁ ਆਣਿ ਵਰਤੰਦਾ॥**
> **ਗੁਰਸਿੱਖਾਂ ਨੋ ਦੇਇ ਕਰਿ, ਪਿਛਹੁ ਬਚਿਆ ਆਪਿ ਖਵੰਦਾ॥**
> **ਕਲੀਕਾਲਿ ਪਰਗਾਸੁ ਕਰਿ, ਗੁਰ ਚੇਲਾ, ਚੇਲਾ ਗੁਰ ਸੰਦਾ॥**
> **ਗੁਰਮੁਖਿ ਗਾਡੀ ਰਾਹਿ ਚਲੰਦਾ॥੧੧॥ (੪੦)**

(ੳ) ਹੱਕ ਦੀ ਕਮਾਈ, (ਅ) ਖ਼ਲਕਤਿ ਦੀ ਸੇਵਾ, (ੲ) ਖ਼ਾਲਕ ਦੀ ਬੰਦਗੀ—ਇਹ ਹੈ ਗੁਰੂ ਨਾਨਕ ਪਾਤਿਸ਼ਾਹ ਦਾ ਤੋਰਿਆ ਹੋਇਆ 'ਗਾਡੀ ਰਾਹ'। ਇਹਨਾਂ ਲੀਹਾਂ ਵਿਚ ਜੀਵਨ-ਗੱਡੀ ਨੂੰ ਤੋਰਿਆਂ ਮਾਇਆ-ਮੋਹ ਦੇ ਚਿੱਕੜ-ਖੋਭੇ ਵਿਚ ਇਸ ਦੇ ਫਸ ਜਾਣ ਦਾ ਕੋਈ ਖ਼ਤਰਾ ਪੈਦਾ ਨਹੀਂ ਹੋਵੇਗਾ।

## ਸਾਂਝੇ ਗੁਰੂ—ਗੁਰੂ ਨਾਨਕ ਦੇਵ ਜੀ ਦਾ

# ਸਿੱਧਾ ਪੱਧਰਾ ਜੀਵਨ-ਰਾਹ

ਪੰਦਰ੍ਹਵੀਂ ਸਦੀ ਵਿਚ ਭਰਮਾਂ-ਵਹਿਮਾਂ ਦਾ ਰਾਜ ਸੀ, ਰਸਮਾਂ-ਰੀਤਾਂ ਦੇ ਸੰਘਣੇ ਤਾਣੇ ਤਣੇ ਹੋਏ ਸਨ, ਧਰਮ-ਸੰਸਕਾਰਾਂ ਦੇ ਨਾਲ ਵਾਧੂ ਰਸਮਾਂ ਜੋੜੀਆਂ ਹੋਈਆਂ ਸਨ, ਜਿਨ੍ਹਾਂ ਦੇ ਕਾਰਨ ਧਰਮ ਦੀ ਕੀਮਤ ਸਸਤੀ ਹੋ ਗਈ ਹੋਈ ਸੀ। ਮਨੁੱਖ ਦੀ ਸੁਤੰਤਰ ਆਤਮਾ ਨੂੰ ਇਹਨਾਂ ਭਰਮਾਂ-ਵਹਿਮਾਂ ਨੇ, ਰੀਤਾਂ ਰਸਮਾਂ ਨੇ, ਜਕੜ ਕੇ ਇਸ ਦਾ ਸਾਹ ਘੁੱਟ ਦਿੱਤਾ ਹੋਇਆ ਸੀ।

ਭਾਈ ਗੁਰਦਾਸ ਜੀ ਨੇ ਇਸ ਹਾਲਤ ਨੂੰ ਇਉਂ ਬਿਆਨ ਕੀਤਾ ਹੋਇਆ ਹੈ:

**ਕਲਿਜੁਗਿ ਬੋਧ ਅਉਤਾਰੁ ਹੈ, ਬੋਧ ਅਬੋਧ ਨ ਦ੍ਰਿਸ਼ਟੀ ਆਵੈ॥**
**ਕੋਇ ਨ ਕਿਸੈ ਵਰਜਈ, ਸੋਈ ਕਰੈ ਜੋਈ ਮਨਿ ਭਾਵੈ॥**
**ਕਿਸੈ ਪੁਜਾਈ ਸਿਲਾ ਸੁੰਨ, ਕੋਈ ਗੋਰੀ ਮੜ੍ਹੀ ਪੁਜਾਵੈ॥**
**ਤੰਤ੍ਰ ਮੰਤ੍ਰ ਪਾਖੰਡ ਕਰਿ, ਕਲਹ ਕ੍ਰੋਧ ਬਹੁ ਵਾਦ ਵਧਾਵੈ॥**
**ਆਪੋ ਧਾਪੀ ਹੋਇ ਕੈ, ਨਿਆਰੇ ਨਿਆਰੇ ਧਰਮ ਚਲਾਵੈ॥**
**ਕੋਈ ਪੂਜੈ ਚੰਦ੍ਰ ਸੂਰ, ਕੋਈ ਧਰਤਿ ਆਕਾਸ ਮਨਾਵੈ॥**
**ਪਉਣੁ ਪਾਣੀ ਬੈਸੰਤਰੋ, ਧਰਮਰਾਜੁ ਕੋਈ ਤ੍ਰਿਪਤਾਵੈ॥**
**ਫੋਕਟ ਧਰਮੀ ਭਰਮ ਭੁਲਾਵੈ॥੧੮॥** (੧)

ਗੁਰੂ ਨਾਨਕ ਦੇਵ ਜੀ ਨੇ ਭਰਮਾਂ-ਵਹਿਮਾਂ ਦੀ ਇਸ ਹਕੂਮਤ ਦੇ ਵਿਰੁੱਧ ਖੁਲ੍ਹਮ-ਖੁਲ੍ਹਾ ਬਗ਼ਾਵਤ ਕੀਤੀ। ਲੋਕ ਆਪਣਾ ਆਪ ਭੁੱਲ ਗਏ ਸਨ। ਸਤਿਗੁਰੂ ਜੀ ਨੇ ਉਹਨਾਂ ਨੂੰ ਭਰਮ-ਗੜ੍ਹਾਂ ਦੇ ਹਨੇਰੇ ਵਿਚੋਂ ਧੂਹ ਕੇ ਬਾਹਰ ਸਰਬ-ਵਿਆਪਕ ਪਰਮਾਤਮਾ ਦੇ ਚਾਨਣ ਵਿਚ ਲਿਆਂਦਾ।

(੨) ਗੁਰੂ ਨਾਨਕ ਦੇਵ ਜੀ ਦੀ ਤਾਲੀਮ ਬੜੀ ਸਾਦੀ ਤੇ ਸੌਖੀ ਜਿਹੀ

ਹੈ, ਕੋਈ ਉਚੇਚ ਨਹੀਂ। ਕੋਈ ਖਰਚੀਲੀਆਂ ਰਸਮਾਂ ਨਹੀਂ। ਕੋਈ ਤਕਲੀਫ਼ ਦੇਣ ਵਾਲੀ ਗੱਲ ਨਹੀਂ। ਸਰੀਰ ਸਾੜਨ ਵਾਲੇ ਸਾਧਨ ਨਹੀਂ। ਇਕ ਲੱਤ ਦੇ ਭਾਰ ਖਲੋ ਕੇ ਜਪ ਕਰਨ ਦਾ ਹੁਕਮ ਨਹੀਂ। ਭੁਖ ਤੇ ਵਰਤਾਂ ਦਾ ਅਭਿਆਸ ਨਹੀਂ। ਤੀਰਥ-ਯਾਤ੍ਰਾ ਨਹੀਂ। ਇਸ ਧਰਮ ਦੇ ਸਾਰੇ ਹੀ ਸਾਧਨ ਬੜੇ ਸੌਖੇ ਹਨ। ਕੰਮ-ਕਾਰ ਕਰਦਿਆਂ, ਹਲ ਵਾਂਹਦਿਆਂ, ਗ੍ਰਿਹਸਤੀ ਹੁੰਦਿਆਂ, ਜ਼ਿੰਦਗੀ ਦੇ ਸਹੀ ਰਾਹੇ ਤੁਰ ਸਕਦੇ ਹਾਂ। ਕੋਈ ਨੀਯਤ ਅਸਥਾਨ ਨਹੀਂ, ਕਿਸੇ ਮਸਜਿਦ ਮੰਦਰ ਦਾ ਵਿਤਕਰਾ ਨਹੀਂ। ਹਰੇਕ ਮਨੁੱਖ ਆਪਣੇ ਥਾਂ ਰਹਿੰਦਿਆਂ, ਜੀਵਨ-ਵਿਚਾਰਾਂ ਨੂੰ ਸਰਲ ਰੱਖਦਿਆਂ, ਕਾਫ਼ਰ ਹੋਵੇ ਚਾਹੇ ਮੋਮਨ, ਬ੍ਰਾਹਮਣ ਹੋਵੇ ਚਾਹੇ ਸ਼ੂਦਰ, ਪਰਮਾਤਮਾ ਦਾ ਪ੍ਰੀਤਵਾਨ ਹੋ ਸਕਦਾ ਹੈ।

ਭਾਈ ਗੁਰਦਾਸ ਜੀ ਲਿਖਦੇ ਹਨ:

**ਨਿਰੰਕਾਰਿ ਆਕਾਰੁ ਕਰਿ, ਜੋਤਿ ਸਰੂਪੁ ਅਨੂਪੁ ਦਿਖਾਇਆ॥**
**ਵੇਦ ਕਤੇਬ ਅਗੋਚਰਾ, ਵਾਹਿਗੁਰੂ ਗੁਰ ਸਬਦੁ ਸੁਣਾਇਆ॥**
**ਚਾਰਿ ਵਰਨ ਚਾਰਿ ਮਜ਼ਹਬਾ, ਚਰਨ ਕਮਲ ਸਰਣਾਗਤਿ ਆਇਆ॥**
**ਪਾਰਸੁ ਪਰਸਿ ਅਪਰਸੁ ਜਗਿ, ਅਸ਼ਟਧਾਤੁ ਇਕ ਧਾਤੁ ਕਰਾਇਆ॥**
**ਪੈਰੀਂ ਪਾਇ ਨਿਵਾਇ ਕੈ, ਹਉਮੈ ਰੋਗੁ ਅਸਾਧੁ ਮਿਟਾਇਆ॥**
**ਹੁਕਮਿ ਰਜਾਈ ਚੱਲਣਾ, ਗੁਰਮੁਖਿ ਗਾਡੀ ਰਾਹੁ ਚਲਾਇਆ॥**
**ਪੂਰੈ ਪੂਰਾ ਥਾਟੁ ਬਣਾਇਆ॥੧੭॥ (੧੨)**

ਗੁਰੂ ਨਾਨਕ ਦੇਵ ਜੀ ਨੇ ਧਰਮ ਨੂੰ ਹੋਰ ਭੜਕਾਇਆ ਨਹੀਂ। ਕੋਈ ਔਖਾ ਰਸਤਾ ਨਹੀਂ ਦੱਸਿਆ। ਸਗੋਂ ਧਾਰਮਿਕ ਗੁੰਝਲਾਂ ਕੱਟ ਕੇ ਧਰਮ ਦੇ ਤੰਗ ਜਿਹੇ ਘੇਰੇ ਨੂੰ ਵਿਸ਼ਾਲ ਦੁਨੀਆ ਜੇਡਾ ਚੌੜਾ ਕਰ ਦਿੱਤਾ। ਉਹਨਾਂ ਦੇ ਉਪਦੇਸ਼ ਵਿਚ ਪਰਲੇ ਦਰਜੇ ਦੀ ਸਾਦਗੀ ਹੈ, ਜੀਵਨ-ਨਿਚੋੜ ਹੈ, ਧਰਮੀ ਬਣਨ ਦਾ ਢੰਗ ਹੈ, ਸੱਚ ਕਮਾਉਣ ਦੀ ਸਿੱਖਿਆ ਹੈ। ਗੁਰੂ ਨਾਨਕ ਸਾਹਿਬ ਦਾ ਰਸਤਾ ਬੜਾ ਸੌਖਾ ਜਿਹਾ ਗਾਡੀ-ਰਾਹ ਹੈ। ਭਾਈ ਗੁਰਦਾਸ ਜੀ ਨੇ ਉਸ ਰਾਹ ਦਾ ਇਉਂ ਜ਼ਿਕਰ ਕੀਤਾ ਹੈ:

**ਗੁਰਸਿਖੁ ਭਲਕੇ ਉਠਿ ਕਰਿ, ਅੰਮ੍ਰਿਤ ਵੇਲੈ ਸਰਿ ਨਾਵੰਦਾ॥**
**ਗੁਰ ਕੇ ਬਚਨ ਉਚਾਰਿ ਕੈ, ਧਰਮਸਾਲ ਦੀ ਸੁਰਤਿ ਕਰੰਦਾ॥**
**ਸਾਧ ਸੰਗਤਿ ਵਿਚਿ ਜਾਇ ਕੈ, ਗੁਰਬਾਣੀ ਦੇ ਪ੍ਰੀਤਿ ਸੁਣੰਦਾ॥**
**ਸੰਕਾ ਮਨਹੁ ਮਿਟਾਇ ਕੈ, ਗੁਰਸਿੱਖਾਂ ਦੀ ਸੇਵ ਕਰੰਦਾ॥**

**ਕਿਰਤ ਵਿਰਤ ਕਰਿ ਧਰਮ ਦੀ, ਲੈ ਪਰਸਾਦੁ ਆਣਿ ਵਰਤੰਦਾ॥**
**ਗੁਰਸਿੱਖਾਂ ਨੋ ਦੇਇ ਕਰਿ, ਪਿਛਹੁ ਬਚਿਆ ਆਪਿ ਖਵੰਦਾ॥**
**ਕਲੀਕਾਲਿ ਪਰਗਾਸੁ ਕਰਿ, ਗੁਰ ਚੇਲਾ, ਚੇਲਾ ਗੁਰ ਸੰਦਾ॥**
**ਗੁਰਮੁਖਿ ਗਾਡੀ ਰਾਹਿ ਚਲੰਦਾ॥੧੧॥ (੪੦)**

(੩) ਭਾਰਤ ਵਿਚ ਇਕ ਪਾਸੇ ਵਰਣ-ਵੰਡ ਨੇ ਮਨੁੱਖ-ਜਾਤੀ ਨੂੰ ਲੀਰਾਂ ਲੀਰਾਂ ਕੀਤਾ ਹੋਇਆ ਸੀ, ਦੂਜੇ ਪਾਸੇ ਬਾਹਰੋਂ ਆਏ ਹਾਕਮਾਂ ਨੇ ਕਾਫ਼ਰ ਮੋਮਨ ਦੇ ਝਗੜੇ ਖੜੇ ਕਰਾਏ ਹੋਏ ਸਨ। ਭਾਈ ਗੁਰਦਾਸ ਜੀ ਨੇ ਉਸ ਵਕਤ ਦੀ ਇਹ ਸਮਾਜਿਕ ਹਾਲਤ ਇਉਂ ਦੱਸੀ ਹੈ:

**ਚਾਰਿ ਵਰਨ ਚਾਰਿ ਮਜ਼ਹਬਾ, ਜਗ ਵਿਚਿ ਹਿੰਦੂ ਮੁਸਲਮਾਣੇ॥**
**ਖ਼ੁਦੀ ਬਖ਼ੀਲੀ ਤਕੱਬਰੀ, ਖਿੱਚੋਤਾਣ ਕਰੇਨਿ ਧਿਙਾਣੇ॥**
**ਗੰਗ ਬਨਾਰਸ ਹਿੰਦੂਆਂ, ਮੱਕਾ ਕਾਬਾ ਮੁਸਲਮਾਣੇ॥**
**ਸੁੰਨਤਿ ਮੁਸਲਮਾਣ ਦੀ, ਤਿਲਕ ਜੰਞੂ ਹਿੰਦੂ ਲੋਭਾਣੇ॥**
**ਰਾਮ ਰਹੀਮ ਕਹਾਇੰਦੇ, ਇਕੁ ਨਾਮੁ, ਦੁਇ ਰਾਹ ਭੁਲਾਣੇ॥**
**ਬੇਦ ਕਤੇਬ ਭੁਲਾਇ ਕੈ, ਮੋਹੇ ਲਾਲਚਿ ਦੁਨੀ ਸ਼ੈਤਾਣੇ॥**
**ਸਚੁ ਕਿਨਾਰੇ ਰਹਿ ਗਇਆ, ਖਹਿ ਮਰਦੇ ਬਾਹਮਣ ਮਉਲਾਣੇ॥**
**ਸਿਰਹੁ ਨ ਮਿਟੇ ਆਵਣ ਜਾਣੇ॥੨੧॥ (੧)**

ਗੁਰੂ ਨਾਨਕ ਦੇਵ ਜੀ ਦੀਆਂ ਨਜ਼ਰਾਂ ਵਿਚ ਮਨੁੱਖ ਦੀ ਕੋਈ ਜਾਤਿ ਨਹੀਂ ਸੀ, ਕੋਈ ਵਰਨ ਨਹੀਂ ਸੀ ਅਤੇ ਕੋਈ ਰੰਗ ਨਹੀਂ ਸੀ। ਜਨਮ ਮਰਨ ਦੇ ਗੇੜ ਦਾ ਊਚ ਨੀਚ ਖੜ੍ਰੀ ਸ਼ੂਦਰ ਦੀ ਜਾਤਿ ਨਾਲ ਕੋਈ ਰਿਸ਼ਤਾ ਨਹੀਂ ਸੀ। ਇਹ ਸੰਬੰਧ ਮਨੁੱਖ ਦੀ ਆਤਮਾ ਨਾਲ, ਮਨੁੱਖ ਦੇ ਕਰਮਾਂ ਤੇ ਪ੍ਰਤੀ-ਕਰਮਾਂ ਦਾ ਹੈ।

ਜਦੋਂ ਸਤਿਗੁਰੂ ਜੀ ਭਾਈ ਮਰਦਾਨੇ ਨੂੰ ਨਾਲ ਲੈ ਕੇ ਤੀਜੀ 'ਉਦਾਸੀ' ਸਮੇ ਮੱਕੇ ਗਏ, ਉਹ ਹੱਜ ਦਾ ਸਮਾ ਸੀ, ਭਾਰਤ ਦੇ ਅਨੇਕਾਂ ਮੁਸਲਮਾਨ ਹੱਜ ਕਰਨ ਗਏ ਸਨ। ਹਾਜੀਆਂ ਨੂੰ ਸਤਿਗੁਰੂ ਜੀ ਦੇ ਉਥੇ ਪਹੁੰਚਣ ਦਾ ਪਤਾ ਲੱਗਾ, ਉਹ ਰਲ ਕੇ ਉਹਨਾਂ ਪਾਸ ਆਏ ਤੇ ਪੁੱਛਣ ਲਗੇ ਕਿ ਹਿੰਦੂ ਵੱਡਾ ਹੈ ਜਾਂ ਮੁਸਲਮਾਨ। ਸਤਿਗੁਰੂ ਜੀ ਨੇ ਸਾਫ਼ ਲਫ਼ਜ਼ਾਂ ਵਿਚ ਉੱਤਰ ਦਿੱਤਾ ਕਿ ਨੇਕ ਅਮਲ ਹੀ ਮਨੁੱਖ ਨੂੰ ਵੱਡਾ ਬਣਾਂਦੇ ਹਨ। ਭਾਈ ਗੁਰਦਾਸ ਜੀ ਨੇ ਉਸ ਸਾਰੀ ਚਰਚਾ ਨੂੰ ਇਉਂ ਬਿਆਨ ਕੀਤਾ ਹੈ:

ਪੁੱਛਨਿ ਗੱਲ ਈਮਾਨ ਦੀ, ਕਾਜ਼ੀ ਮੁੱਲਾਂ ਇਕੱਠੇ ਹੋਈ॥
ਵੱਡਾ ਸਾਂਗੁ ਵਰਤਾਇਆ, ਲੱਖਿ ਨ ਸੱਕੈ ਕੁਦਰਤਿ ਕੋਈ॥
ਪੁੱਛਨਿ, ਖੋਲਿ੍ ਕਿਤਾਬ ਨੋ, ਵੱਡਾ ਹਿੰਦੂ ਕਿ ਮੁਸਲਮਾਨੋਈ॥
ਬਾਬਾ ਆਖੇ ਹਾਜੀਆਂ, ਸ਼ੁਭ ਅਮਲਾਂ ਬਾਝਹੁ ਦੋਵੇ ਰੋਈ॥
ਹਿੰਦੂ ਮੁਸਲਮਾਨ ਦੋਇ, ਦਰਗਹ ਅੰਦਰਿ ਲੈਨਿ ਨ ਢੋਈ॥
ਕੱਚਾ ਰੰਗੁ ਕਸੁੰਭ ਦਾ, ਪਾਣੀ ਧੋਤੇ ਥਿਰੁ ਨ ਰਹੋਈ॥
ਕਰਨਿ ਬਖੀਲੀ ਆਪਿ ਵਿਚਿ, ਰਾਮੁ ਰਹੀਮੁ ਇਕ ਥਾਇ ਖਲੋਈ॥
ਰਾਹਿ ਸ਼ੈਤਾਨੀ ਦੁਨੀਆ ਗੋਈ॥੩੩॥ (੧)

(੪) ਜਦੋਂ ਗੁਰੂ ਨਾਨਕ ਦੇਵ ਜੀ ਨੇ ਜਗਤ ਵਿਚ ਖਹਿ ਖਹਿ ਵੇਖੀ, ਦੁਖੀ ਲੋਕਾਂ ਨੂੰ ਸੁਖ ਦਾ ਰਾਹ ਦੱਸਣ ਲਈ ਆਪਣੇ ਸਾਰੇ ਸੁਖ ਕੁਰਬਾਨ ਕਰ ਕੇ ਘਰੋਂ ਹਜ਼ਾਰਾਂ ਮੀਲਾਂ ਦੇ ਪੈਦਲ ਸਫ਼ਰ ਗੁਜ਼ਾਰਨ ਲਈ ਚੱਲ ਪਏ। ਆਪਣੇ ਲੰਮੇ ਸਫ਼ਰਾਂ ਦਾ ਸਾਥੀ ਭਾਈ ਮਰਦਾਨੇ ਨੂੰ ਬਣਾਇਓ ਨੇ, ਜੋ ਇਕ ਗ਼ਰੀਬ ਮਿਰਾਸੀ ਸੀ। ਗ਼ਰੀਬਾਂ ਤੇ ਪੈਰਾਂ ਵਿਚ ਰੁਲਦੇ ਬੰਦਿਆਂ ਦੀ ਰੱਖਿਆ ਦੀ ਖ਼ਾਤਰ ਆਪਣੇ ਆਪ ਨੂੰ 'ਕੁਰਾਹੀਆ' ਅਖਵਾਇਓ ਨੇ।

ਪਹਿਲੀ ਹੀ 'ਉਦਾਸੀ' ਦੇ ਸ਼ੁਰੂ ਸ਼ੁਰੂ ਵਿਚ ਹੀ ਸਤਿਗੁਰੂ ਜੀ ਸੈਦਪੁਰ ਪਹੁੰਚੇ, ਜਿਸ ਨੂੰ ਅੱਜ ਐਮਨਾਬਾਦ ਆਖਦੇ ਹਾਂ। ਮਲਕ ਭਾਗੋ ਦੀ ਸਾਖੀ ਸਿਖ ਇਤਿਹਾਸ ਵਿਚ ਬੜੀ ਪਰਸਿੱਧ ਹੈ। ਉਸ ਨੇ ਗ਼ਰੀਬਾਂ ਦੇ ਲਹੂ ਚੋ ਚੋ ਕੇ, ਆਲੇ-ਦੁਆਲੇ ਦੀਆਂ ਝੁੱਗੀਆਂ ਢਾਹ ਕੇ ਆਪਣਾ ਹਾਤਾ ਹਰਾ ਕੀਤਾ ਹੋਇਆ ਸੀ। ਪਰ ਉਸ ਦੀ ਫੁਲਵਾੜੀ ਦੀ ਹਵਾੜ ਸਾਹ-ਘੁੱਟਵੀਂ ਸੀ। ਫੁੱਲਾਂ ਵਿਚ ਗ਼ਰੀਬਾਂ ਦੀਆਂ ਆਹਾਂ ਦਾ ਜਾਦੂ-ਭਰਿਆ ਅਸਰ ਸੀ।

ਸਰਾਧਾਂ ਦੇ ਦਿਨ ਸਨ, ਜਦੋਂ ਗੁਰੂ ਨਾਨਕ ਦੇਵ ਜੀ ਸੈਦਪੁਰ ਪਹੁੰਚੇ ਸਨ। ਭਾਗੋ ਨੇ ਆਪਣੇ ਪਿਉ ਦਾ ਸਰਾਧ ਕੀਤਾ। ਬ੍ਰਾਹਮਣਾਂ ਦਾ ਭੋਜਨ ਵਰਜਿਆ। ਇਹ ਲੋਕ ਧਰਮ ਦੇ ਨੇਤਾ ਅਖਵਾਂਦੇ ਸਨ, ਪਰ ਧਰਮ ਇਹਨਾਂ ਦੇ ਕਿਤੇ ਨੇੜੇ ਨਹੀਂ ਸੀ ਢੁਕਿਆ ਹੋਇਆ। ਇਹਨਾਂ ਕਿਉਂ ਪਰਵਾਹ ਕਰਨੀ ਸੀ ਇਹ ਵੇਖਣ ਦੀ ਕਿ ਇਹ ਦਾਨ-ਪੁੰਨ ਕਿਹੋ ਜਿਹੀ ਕਮਾਈ ਵਿਚੋਂ ਕੀਤਾ ਜਾ ਰਿਹਾ ਹੈ? ਇਹਨਾਂ ਲੋਕਾਂ ਦੀ ਇਹ ਅਤਿ ਦਰਜੇ ਦੀ ਗਿਰਾਵਟ ਵੇਖ ਕੇ ਹੀ ਸਤਿਗੁਰੂ ਜੀ ਨੇ ਇਹ ਆਖਿਆ ਸੀ:

**ਮਾਣਸਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥**
**ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨ੍ਾ ਭੀ ਆਵਹਿ ਓਹੀ ਸਾਦ॥**
**ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥**
**ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥੧॥੧੬॥**
*(ਆਸਾ ਦੀ ਵਾਰ, ਸਲੋਕ ਮ: ੧, ਪੰਨਾ ੪੭੧)*

ਗੁਰੂ ਨਾਨਕ ਦੇਵ ਜੀ ਨੂੰ ਮਲਕ ਭਾਗੋ ਦੇ ਇਸ ਭੋਜਨ ਨਾਲੋਂ ਹੱਕ ਦੀ ਕਮਾਈ ਕਰਨ ਵਾਲੇ ਗ਼ਰੀਬ ਕਿਰਤੀ ਭਾਈ ਲਾਲੋ ਦੀ ਸਾਦ-ਮੁਰਾਦੀ ਰੋਟੀ ਵਿਚ ਵਧੀਕ ਸੁਆਦ ਦਿੱਸਿਆ। ਭਾਈ ਲਾਲੋ ਕਿੱਲੇ ਘੜਦਾ ਘੜਦਾ ਪ੍ਰੇਮ-ਦ੍ਰਿਸ਼ਟੀ ਦਾ ਅੰਗ ਬਣ ਗਿਆ। ਉਸ ਦੀ ਜਾਤਿ ਨੀਵੀਂ ਸੀ, ਪਰ ਉਸ ਦੀ ਕਿਰਤ ਦਸਾਂ ਨਹੁੰਆਂ ਦੀ ਸੀ। ਉਸ ਦੇ ਅੰਦਰ ਨੇਕੀ ਦੀ ਤੜਪ ਸੀ। ਕਿਰਤੀ ਲਾਲੋ ਦੇ ਪ੍ਰੇਮ ਦੇ ਪ੍ਰਭਾਵ ਨੇ ਗੁਰੂ ਨਾਨਕ ਦੇਵ ਜੀ ਨੂੰ ਦੂਰੋਂ ਸੱਦ ਮੰਗਵਾਇਆ। ਮਲਕ ਭਾਗੋ ਅਮੀਰ ਹੁੰਦਾ ਹੋਇਆ ਭੀ ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ ਭਾਈ ਲਾਲੋ ਦੀ ਬਰਾਬਰੀ ਨਾ ਕਰ ਸਕਿਆ।

ਭਾਈ ਸੰਤੋਖ ਸਿੰਘ ਜੀ *ਸ੍ਰੀ ਗੁਰੂ ਨਾਨਕ ਪ੍ਰਕਾਸ਼* ਵਿਚ ਮਲਕ ਭਾਗੋ ਨੂੰ ਸੰਬੋਧਨ ਕਰ ਕੇ ਲਿਖਦੇ ਹਨ:

**ਚੌਪਈ:** **ਅਸਨ ਬਿਲੋਕਹੁ ਸ਼ੂਦਰ ਧਾਮੂ॥**
**ਨਿਕਸਤਿ ਪੈ ਜਿਹ ਤੇ ਅਭਿਰਾਮੂ॥**
**ਬ੍ਰਹਮ ਭੋਜ ਹੋਵਤਿ ਨਿਤ ਇਨ ਕੇ॥**
**ਕਰੋਂ ਅਹਾਰ ਸਦਨ ਹੌਂ ਜਿਨ ਕੇ॥੫੭॥**
**ਨਿਜ ਕਰ ਟਹਿਲ ਦਿਵਸ ਮਹਿ ਕਰਿਹੀ॥**
**ਬ੍ਰਿਤਿ ਨ ਕਲਿਮਲ ਕੀ ਉਰ ਧਰਿਹੀ॥**
**ਕਰਿ ਮਿਹਨਤ ਸੌਂ ਹਾਥ ਕਮਾਈ॥**
**ਬਹੁਤ ਅਥਿਤ ਕੋ ਦੇਯ ਤ ਖਾਈ॥੫੮॥**
**ਇਸ ਅਚਵੇ ਉਰ ਨਿਰਮਲ ਹੋਵਹਿ॥**
**ਜਨਮ ਜਨਮ ਮਲ ਜਲ ਸਮ ਧੋਵਹਿ॥**
**ਕਰਿ ਤੈਂ ਇਕਠੀ ਕਲਖੁ ਕਮਾਈ॥**
**ਕੀਰਤਿ ਕਾਰਣ ਨਰਨ ਖੁਵਾਈ॥੫੯॥**
**ਪਾਪ ਛਪਾਵਤਿ ਨਿਜ ਮਨ ਮਾਂਹੀ॥**

**ਨਹਿਨ ਸੁਨਾਇ ਦਿਖਾਵਹਿ ਕਾਹੀ॥**
**ਕਿਕਰ ਬੀਜ ਜਿਉਂ ਧਰਤਿ ਮਝਾਰੀ॥**
**ਉਗ ਲਗਿ ਕੰਟਕ, ਦੇ ਦੁਖ ਭਾਰੀ॥੬੦॥**

***ਪਦ ਅਰਥ:*** ਅਸਨ—ਭੋਜਨ। ਬਿਲੋਕਹੁ—ਵੇਖਦੇ ਹੋ। ਧਾਮੂ—ਘਰ। ਪੈ—ਦੁੱਧ। ਅਭਿਰਾਮੂ—ਸੁੰਦਰ। ਸਦਨ—ਘਰ। ਨਿਜ ਘਰ—ਆਪਣੇ ਹੱਥਾਂ ਨਾਲ। ਕਲਿਮਲ—ਪਾਪਾਂ ਦੀ ਮੈਲ। ਅਥਿਤ—ਅਥਿਤੀ, ਲੋੜਵੰਦਿਆਂ ਨੂੰ। ਅਚਵੇ—ਖਾਧਿਆਂ। ਤੈਂ—ਤੂੰ। ਕਲਖੁ—ਪਾਪਾਂ ਦੀ। ਨਰਨ—ਮਨੁੱਖਾਂ ਨੂੰ। ਕਾਹੀ—ਕਿਸੇ ਨੂੰ। ਕੰਟਕ—ਕੰਡੇ।

(੫) ਇਕੋ ਸਿਰਜਣਹਾਰ ਦੇ ਪੈਦਾ ਕੀਤੇ ਹੋਏ ਬੰਦੇ ਆਪੋ ਵਿਚ ਵਿੱਥਾਂ ਪਾ ਕੇ ਲੜ ਮਰ ਰਹੇ ਸਨ। ਇਕੋ ਬੋਹੜ ਦੀਆਂ ਟਾਹਣੀਆਂ ਵਿਤਕਰਿਆਂ ਦੇ ਝੱਖੜਾਂ ਦੇ ਅਸਰ ਹੇਠ ਆਪੋ ਵਿਚ ਖਹਿ ਰਹੀਆਂ ਸਨ। ਸਤਿਗੁਰੂ ਨਾਨਕ ਦੇਵ ਜੀ ਦਾ ਡੂੰਘਾ ਮਨੋਰਥ ਸੀ—ਖ਼ਲਕਤਿ ਦਾ ਪਰਸਪਰ ਮਿਲਾਪ। ਉਹ ਸਾਰੇ ਧਰਮਾਂ ਨੂੰ ਅਭੇਦ ਕਰ ਕੇ ਇਕ ਅਕਾਲ ਪੁਰਖ ਦਾ ਧਰਮ ਚਲਾਉਣ ਦਾ ਉਚੇਚਾ ਮਨੋਰਥ ਲੈ ਕੇ ਆਏ ਸਨ। ਉਹਨਾਂ ਵੇਖਿਆ ਕਿ ਕੋਈ ਲੰਘਦਾ ਜਾਂਦਾ ਹਿੰਦੂ ਮੁੱਲਾਂ ਦੀ ਬਾਂਗ ਸੁਣ ਕੇ ਕੰਨਾਂ ਵਿਚ ਉਂਗਲੀਆਂ ਦੇ ਲੈਂਦਾ ਸੀ, ਕੋਈ ਮੁਸਲਮਾਨ ਮੰਦਰ ਵਿਚ ਖੜਕਦੇ ਟੱਲ ਜਾਂ ਵੱਜਦੇ ਸੰਖ ਨੂੰ ਸਹਾਰ ਨਹੀਂ ਸਕਦਾ ਸੀ, ਕੋਈ ਥੱਕਿਆ ਨੀਵੀਂ ਜਾਤਿ ਦਾ ਮਨੁੱਖ ਮੰਦਰ ਦੇ ਖੂਹ ਵਿਚੋਂ ਘੁਟ ਦੋ ਘੁਟ ਪਾਣੀ ਪੀ ਕੇ ਥਕੇਵਾਂ ਨਹੀਂ ਲਾਹ ਸਕਦਾ ਸੀ। ਇਹ ਉਸ ਸਮੇ ਦੀ ਸਮਾਜਿਕ ਤੇ ਧਾਰਮਿਕ ਨਾ-ਮਿਲਵਰਤਣ ਸੀ। ਇਹ ਅਜੇ ਭੀ ਮੌਜੂਦ ਹੈ।

ਪਰ ਗੁਰੂ ਨਾਨਕ ਦੇਵ ਜੀ ਨੇ ਸਾਂਝੇ ਗੁਰਦੁਆਰਿਆਂ ਦੀ ਨੀਂਹ ਰੱਖੀ। ਜਿਥੇ ਕਿਧਰੇ ਗਏ, ਧਰਮਸਾਲ ਬਣਵਾਈ, ਕੀਰਤਨ ਤੇ ਲੰਗਰ ਦਾ ਹੁਕਮ ਕੀਤੋ ਨੇ। ਸਤਿਗੁਰੂ ਜੀ ਨੇ ਲੋਕਾਂ ਨੂੰ ਮਿਲ ਬੈਠਣ ਦਾ ਢੰਗ ਦੱਸਿਆ, ਕੁਹਜਾ ਮਜ਼ਹਬੀ ਤਅੱਸੁਬ ਦੂਰ ਕੀਤਾ, ਨਾ ਜਾਤਿ ਰਹਿਣ ਦਿੱਤੀ, ਨਾ ਕੌਮਾਂ ਕੌਮਾਂ ਦੇ ਭੇਦ ਰਹਿਣ ਦਿੱਤੇ। ਹਰੇਕ ਵਰਨ ਦਾ ਬੰਦਾ ਬਾਣੀ ਪੜ੍ਹ ਸਕਦਾ ਹੈ। ਲੰਗਰ ਦੀ ਇਕੋ ਪਾਲ ਵਿਚ ਵੱਡੇ ਤੋਂ ਵੱਡੇ ਤੇ ਨੀਵੇਂ ਤੋਂ ਨੀਵੇਂ ਮਨੁੱਖ ਬੈਠ ਕੇ ਪ੍ਰਸ਼ਾਦ ਛਕ ਸਕਦੇ ਹਨ। ਕੋਈ ਭਰਮ ਨਹੀਂ, ਕੋਈ ਭ੍ਰਿਸ਼ਟਤਾ ਨਹੀਂ, ਕਾਫ਼ਰ ਦੀ ਲਕੀਰ ਨਹੀਂ, ਮਲੇਛ ਦਾ ਪਰਛਾਵਾਂ ਨਹੀਂ ਅਤੇ ਸੁੱਚ ਦੀ ਹੱਦ ਨਹੀਂ। ਗੁਰੂ ਨਾਨਕ ਪਾਤਿਸ਼ਾਹ ਨੇ ਉੱਚੀ ਪੁਕਾਰ ਕੇ ਆਖ ਦਿੱਤਾ:

ਸੁਇਨੇ ਕਾ ਚਉਕਾ ਕੰਚਨ ਕੁਆਰ ॥
ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥
ਗੰਗਾ ਕਾ ਉਦਕੁ ਕਰੰਤੇ ਕੀ ਆਗਿ ॥
ਗਰੁੜਾ ਖਾਣਾ ਦੁਧ ਸਿਉ ਗਾਡਿ ॥੧॥
ਰੇ ਮਨ ਲੇਖੈ ਕਬਹੂ ਨ ਪਾਇ ॥
ਜਾਮਿ ਨ ਭੀਜੈ ਸਾਚ ਨਾਇ ॥੧॥ਰਹਾਉ॥
ਦਸ ਅਠ ਲੀਖੇ ਹੋਵਹਿ ਪਾਸਿ ॥
ਚਾਰੇ ਬੇਦ ਮੁਖਾਗਰ ਪਾਠਿ ॥
ਪੁਰਬੀ ਨਾਵੈ ਵਰਨਾਂ ਕੀ ਦਾਤਿ ॥
ਵਰਤ ਨੇਮ ਕਰੇ ਦਿਨ ਰਾਤਿ ॥੨॥
ਕਾਜੀ ਮੁਲਾਂ ਹੋਵਹਿ ਸੇਖ ॥
ਜੋਗੀ ਜੰਗਮ ਭਗਵੇ ਭੇਖ ॥
ਕੋ ਗਿਰਹੀ ਕਰਮਾਂ ਕੀ ਸੰਧਿ ॥
ਬਿਨੁ ਬੂਝੇ ਸਭ ਖੜੀਅਸਿ ਬੰਧਿ ॥੩॥
ਜੇਤੇ ਜੀਅ ਲਿਖੀ ਸਿਰਿ ਕਾਰ ॥
ਕਰਣੀ ਉਪਰਿ ਹੋਵਗਿ ਸਾਰ ॥
ਹੁਕਮੁ ਕਰਹਿ ਮੂਰਖ ਗਾਵਾਰ ॥
ਨਾਨਕ ਸਾਚੇ ਕੇ ਸਿਫਤਿ ਭੰਡਾਰ ॥੪॥੩॥

*(ਬਸੰਤ ਮ: ੧, ਪੰਨਾ ੧੧੬੯)*

# ਗੁਰੂ ਨਾਨਕ ਦੇਵ
# ਅਤੇ
# ਪਿਤਾ ਦੀ ਨਰਾਜ਼ਗੀ

## ਜੀਵਨ ਦਾ ਮਨੋਰਥ

ਜਦੋਂ ਛੋਟੀ ਉਮਰੇ ਗੁਰੂ ਨਾਨਕ ਦੇਵ ਜੀ ਨੂੰ ਪਾਂਧੇ ਪਾਸ ਪੜ੍ਹਨੇ ਬਿਠਾਇਆ ਗਿਆ, ਤਾਂ ਨਿਰੇ ਦੁਨੀਆ ਦੇ ਲੇਖੇ-ਪੱਤੇ ਵਿਚ ਰੁੱਝੇ ਹੋਏ ਪਾਂਧੇ ਦੀ ਸੁਰਤਿ ਸਹੀ ਪਾਸੇ ਲਾਣ ਵਾਸਤੇ, ਉਸ ਛੋਟੀ ਉਮਰੇ ਹੀ, ਉਸ ਨੂੰ ਪਰਮਾਤਮਾ ਦਾ ਨਾਮ ਜਪਣ ਦਾ ਉਪਦੇਸ਼ ਕੀਤਾ, ਜੋ ਉਨ੍ਹਾਂ ਨੇ ਸਿਰੀਰਾਗੁ ਦੇ ਇਕ ਸ਼ਬਦ ਵਿਚ ਇਉਂ ਦਰਜ ਕੀਤਾ :

**ਜਾਲਿ ਮੋਹੁ, ਘਸਿ ਮਸੁ ਕਰਿ, ਮਤਿ ਕਾਗਦੁ ਕਰਿ ਸਾਰੁ ॥**<br>
**ਭਾਉ ਕਲਮ ਕਰਿ ਚਿਤੁ ਲੇਖਾਰੀ, ਗੁਰ ਪੁਛਿ ਲਿਖੁ ਬੀਚਾਰੁ ॥**<br>
**ਲਿਖੁ ਨਾਮੁ, ਸਾਲਾਹ ਲਿਖੁ, ਲਿਖੁ ਅੰਤੁ ਨ ਪਾਰਾਵਾਰੁ ॥੧॥**<br>
**ਬਾਬਾ ਏਹੁ ਲੇਖਾ ਲਿਖਿ ਜਾਣੁ ॥**<br>
**ਜਿਥੈ ਲੇਖਾ ਮੰਗੀਐ, ਤਿਥੈ ਹੋਇ ਸਚਾ ਨੀਸਾਣੁ ॥੧॥ਰਹਾਉ॥**<br>
**ਜਿਥੈ ਮਿਲਹਿ ਵਡਿਆਈਆ, ਸਦ ਖੁਸੀਆ ਸਦ ਚਾਉ ॥**<br>
**ਤਿਨ ਮੁਖਿ ਟਿਕੇ ਨਿਕਲਹਿ, ਜਿਨ ਮਨਿ ਸਚਾ ਨਾਉ ॥**<br>
**ਕਰਮਿ ਮਿਲੈ ਤਾ ਪਾਈਐ, ਨਾਹੀ ਗਲੀ ਵਾਉ ਦੁਆਉ ॥੨॥੬॥**

*(ਸਿਰੀਰਾਗੁ ਮ: ੧, ਪੰਨਾ ੧੬)*

ਪਰ ਦੁਨੀਆ ਦੇ ਲੋਕਾਂ ਦਾ ਇਹ ਨਿਸ਼ਾਨਾ ਨਹੀਂ ਹੈ, ਇਸ ਵਾਸਤੇ ਉਹਨਾਂ ਨਾਲ ਟੱਕਰ ਹੋ ਹੀ ਜਾਂਦੀ ਹੈ।

(੨) ਪਰ ਇਸ ਦਾ ਇਹ ਭਾਵ ਨਹੀਂ ਹੈ ਕਿ ਗੁਰੂ ਨਾਨਕ ਦੇਵ ਜੀ ਗ੍ਰਿਹਸਤ ਤਿਆਗਣ ਦਾ ਉਪਦੇਸ਼ ਕਰਦੇ ਸਨ, ਜਾਂ, ਵੇਹਲੇ ਰਹਿ ਕੇ ਦੂਜਿਆਂ ਉਤੇ ਭਾਰੂ

ਹੋਣ ਦੀ ਜਾਚ ਸਿਖਾਉਂਦੇ ਸਨ। ਉਹ ਤਾਂ ਸਗੋਂ ਵੇਹਲੜਾਂ ਨੂੰ ਇਉਂ ਤਾੜਦੇ ਹਨ :

**ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥**
**ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥**
**ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥**
**ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥ (੨੨)**
*(ਸਾਰੰਗ ਕੀ ਵਾਰ, ਪੰਨਾ ੧੨੪੫)*

(੩) ਫਿਰ ਪਿਤਾ ਜੀ ਨਾਰਾਜ਼ ਕਿਉਂ ਸਨ ?

ਮਾਇਆ ਗੁਰੂ ਨਾਨਕ ਦੇਵ ਜੀ ਦੀ ਜ਼ਿੰਦਗੀ ਦਾ 'ਮਕਸਦ' ਨਹੀਂ ਸੀ। ਮਾਇਆ ਕੇਵਲ ਗੁਜ਼ਰਾਨ ਵਾਸਤੇ ਸੀ। ਤਲਵੰਡੀ ਰਹਿ ਕੇ ਸਤਿਗੁਰੂ ਜੀ ਨੇ ਡੰਗਰ ਚਾਰੇ, ਹਲ ਵਾਹਿਆ, ਵਣਜ ਵਪਾਰ ਕੀਤਾ, ਪਰ ਪਿਤਾ ਜੀ ਦੀ ਪੂਰੀ ਤਸੱਲੀ ਨਾ ਹੋਈ।

ਜੇ ਉਹਨਾਂ ਵਪਾਰ ਵਿਚ ਕਦੇ ਹੱਥ ਹੀ ਨਾ ਪਾਇਆ ਹੁੰਦਾ, ਤਾਂ ਪਹਿਲੀ ਹੀ ਵਾਰੀ ਉਹ ੨੦ ਰੁਪਏ ਲੈ ਕੇ ਨਾ ਤੁਰ ਪੈਂਦੇ। ਉਸ ਜ਼ਮਾਨੇ ਦੇ ਵੀਹ ਰੁਪਏ ਅੱਜ-ਕੱਲ੍ਹ ਇਕ ਹਜ਼ਾਰ ਰੁਪਏ ਦੇ ਨੇੜੇ-ਤੇੜੇ ਸਨ।

ਗੁਰੂ ਨਾਨਕ ਦੇਵ ਜੀ ਕਮਾਂਦੇ ਸਨ ਤੇ ਕਮਾਈ ਵਿਚੋਂ ਲੋੜਵੰਦਿਆਂ ਦੀ ਖੁਲ੍ਹੇ ਦਿਲ ਮਦਦ ਕਰਦੇ ਸਨ। ਪਿਤਾ ਜੀ ਨੂੰ ਉਹਨਾਂ ਦਾ ਇਹ ਖੁਲ੍ਹਾ ਹੱਥ ਪਸੰਦ ਨਹੀਂ ਸੀ।

(੪) ਕਬੀਰ ਜੀ ਭੀ ਟੱਬਰਦਾਰ ਸਨ; ਲੋਕਾਂ ਦੀ ਮਦਦ ਦੇ ਮੁਥਾਜ ਨਹੀਂ ਸਨ; ਮਾਂ, ਇਸਤ੍ਰੀ, ਪੁੱਤਰ ਧੀ ਦਾ ਬੋਝ ਉਹਨਾਂ ਦੇ ਸਿਰ 'ਤੇ ਸੀ; ਗੁਜ਼ਾਰਾ ਚੱਲ ਰਿਹਾ ਸੀ; ਕਰਜ਼ਾਈ ਭੀ ਨਹੀਂ ਸਨ; ਫਿਰ ਭੀ ਉਹਨਾਂ ਦੀ ਮਾਂ ਤੇ ਵਹੁਟੀ ਸਦਾ ਗਿਲਾ ਹੀ ਕਰਦੀਆਂ ਰਹੀਆਂ। ਕਬੀਰ ਜੀ ਇਸ ਹੱਡ-ਬੀਤੀ ਨੂੰ ਇਉਂ ਬਿਆਨ ਕਰਦੇ ਹਨ :

**ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥**
**ਏ ਬਾਰਿਕ ਕੈਸੇ ਜੀਵਹਿ ਰਘੁਰਾਈ॥੧॥**
**ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ॥**
**ਹਰਿ ਕਾ ਨਾਮੁ ਲਿਖਿ ਲੀਓ ਸਰੀਰ॥੧॥ਰਹਾਉ॥**

ਜਬ ਲਗੁ ਤਾਗਾ ਬਾਹਉ ਬੇਹੀ ॥
ਤਬ ਲਗੁ ਬਿਸਰੈ ਰਾਮੁ ਸਨੇਹੀ ॥੨॥
ਓਛੀ ਮਤਿ ਮੇਰੀ ਜਾਤਿ ਜੁਲਾਹਾ ॥
ਹਰਿ ਕਾ ਨਾਮੁ ਲਹਿਓ ਮੈ ਲਾਹਾ ॥੩॥
ਕਹਤ ਕਬੀਰੁ ਸੁਨਹੁ ਮੇਰੀ ਮਾਈ ॥
ਹਮਰਾ ਇਨ ਦਾ ਦਾਤਾ ਏਕੁ ਰਘੁਰਾਈ ॥੪॥੨॥

*(ਗੂਜਰੀ ਕਬੀਰ ਜੀ, ਪੰਨਾ ੫੨੪)*

ਨਿਤ ਉਠਿ ਕੋਰੀ ਗਾਗਰਿ ਆਨੈ, ਲੀਪਤ ਜੀਉ ਗਇਓ ॥
ਤਾਨਾ ਬਾਨਾ ਕਛੂ ਨ ਸੂਝੈ, ਹਰਿ ਹਰਿ ਰਸਿ ਲਪਟਿਓ ॥੧॥
ਹਮਾਰੇ ਕੁਲ ਕਉਨੇ ਰਾਮੁ ਕਹਿਓ ॥
ਜਬ ਕੀ ਮਾਲਾ ਲਈ ਨਿਪੂਤੇ, ਤਬ ਤੇ ਸੁਖੁ ਨ ਭਇਓ ॥੧॥ਰਹਾਉ॥
ਸੁਨਹੁ ਜਿਠਾਨੀ ਸੁਨਹੁ ਦਿਰਾਨੀ, ਅਚਰਜੁ ਏਕੁ ਭਇਓ ॥
ਸਾਤ ਸੂਤ ਇਨਿ ਮੁਡੀਂਏ ਖੋਏ, ਇਹੁ ਮੁਡੀਆ ਕਿਉ ਨਾ ਮੁਇਓ ॥੨॥
ਸਰਬ ਸੁਖਾ ਕਾ ਏਕੁ ਹਰਿ ਸੁਆਮੀ, ਸੋ ਗੁਰਿ ਨਾਮੁ ਦਇਓ ॥
ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ, ਹਰਨਾਖਸੁ ਨਖ ਬਿਦਰਿਓ ॥੩॥
ਘਰ ਕੇ ਦੇਵ ਪਿਤਰ ਕੀ ਛੋਡੀ, ਗੁਰ ਕੋ ਸਬਦੁ ਲਇਓ ॥
ਕਹਤ ਕਬੀਰੁ ਸਗਲ ਪਾਪ ਖੰਡਨੁ, ਸੰਤਹ ਲੈ ਉਧਰਿਓ ॥੪॥੪॥

*(ਬਿਲਾਵਲੁ ਕਬੀਰ ਜੀ, ਪੰਨਾ ੮੫੬)*

ਗੋਂਡ

ਤੂਟੇ ਤਾਗੇ ਨਿਖੁਟੀ ਪਾਨਿ ॥ ਦੁਆਰ ਊਪਰਿ ਝਿਲਕਾਵਹਿ ਕਾਨ ॥
ਕੂਚ ਬਿਚਾਰੇ ਫੂਏ ਫਾਲ ॥ ਇਆ ਮੁੰਡੀਆ ਸਿਰਿ ਚਢਿਬੋ ਕਾਲ ॥੧॥
ਇਹੁ ਮੁੰਡੀਆ ਸਗਲੋ ਦ੍ਰਬੁ ਖੋਈ ॥ ਆਵਤ ਜਾਤ ਨਾਕ ਸਰ ਹੋਈ ॥੧॥ਰਹਾਉ॥

ਤੁਰੀ ਨਾਰਿ ਕੀ ਛੋਡੀ ਬਾਤਾ ॥ ਰਾਮ ਨਾਮ ਵਾ ਕਾ ਮਨੁ ਰਾਤਾ ॥
ਲਰਿਕੀ ਲਰਿਕਨ ਖੈਬੋ ਨਾਹਿ ॥ ਮੁੰਡੀਆ ਅਨਦਿਨੁ ਧਾਪੇ ਜਾਹਿ ॥੨॥
ਇਕ ਦੁਇ ਮੰਦਰਿ ਇਕ ਦੁਇ ਬਾਟ ॥ ਹਮ ਕਉ ਸਾਥਰੁ ਉਨ ਕਉ ਖਾਟ ॥
ਮੂਡ ਪਲੋਸਿ ਕਮਰ ਬਧਿ ਪੋਥੀ ॥ ਹਮ ਕਉ ਚਾਬਨੁ ਉਨ ਕਉ ਰੋਟੀ ॥੩॥
ਮੁੰਡੀਆ ਮੁੰਡੀਆ ਹੂਏ ਏਕ ॥ ਏ ਮੁੰਡੀਆ ਬੂਡਤ ਕੀ ਟੇਕ ॥
ਸੁਨਿ ਅੰਧਲੀ ਲੋਈ ਬੇਪੀਰਿ ॥ ਇਨ ਮੁੰਡੀਅਨ ਭਜਿ ਸਰਨਿ ਕਬੀਰ ॥੪॥੩॥੬॥

*(ਪੰਨਾ ੮੭੧)*

(੫) ਸੁਲਤਾਨਪੁਰ ਜਾ ਕੇ ਭੀ ੩ ਸਾਲ ਦੇ ਕਰੀਬ ਮੋਦੀ ਦਾ ਕੰਮ ਕੀਤਾ। ਆਪਣੀ ਤਨਖ਼ਾਹ ਵਿਚੋਂ ਗ਼ਰੀਬਾਂ ਦੀ ਮਦਦ ਕਰਦੇ ਸਨ। ਨਵਾਬ ਉਹਨਾਂ ਦੇ ਕੰਮ 'ਤੇ ਬਹੁਤ ਖ਼ੁਸ਼ ਸੀ। ਗ਼ਰੀਬ ਲੋੜਵੰਦਿਆਂ ਨਾਲ ਪਿਆਰ ਕਰਨ ਦੇ ਕਾਰਨ ਸਤਿਗੁਰੂ ਜੀ ਦੀ ਸ਼ੋਭਾ ਦੂਰ ਦੂਰ ਤਕ ਖਿਲਰੀ। ਪਿਤਾ ਜੀ ਮਿਲਣ ਆਏ। ਪਰ ਉਹਨਾਂ ਦਾ ਦ੍ਰਿਸ਼ਟੀਕੋਣ ਹੋਰ ਸੀ। ਉਹ ਖ਼ੁਸ਼ ਨਾ ਹੋਏ।

ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:

**ਦ੍ਵੈ ਘਟਿਕਾ ਜਬ ਬੀਤ ਗਈ,**
**ਤਿਹ ਕਾਲ ਮੈ ਕਾਲੂ ਨੇ ਬਾਣੀ ਅਲਾਈ॥**
**ਬਹੁ ਕਾਲ ਭਯੋ, ਸੁਲਤਾਨਪੁਰੇ,**
**ਕ੍ਰਿਤ ਮੋਦੀ ਤੇ ਕੀਨੀ ਹੈ ਕੇਤੀ ਕਮਾਈ॥**
**ਸੁਨਿ ਪੰਕਜ-ਲੋਚਨ ਬੈਣ ਭਣੇ,**
**ਬਹੁ ਆਨਿ ਕਮਾਈ ਕਰੀ ਇਹ ਥਾਈਂ॥**
**ਨਹਿ ਹਾਥ ਮੈ ਆਥਿ ਕਰੈ ਥਿਰਤਾ,**
**ਉਤ ਆਵਤ ਹੈ ਇਤ ਯੋਂ ਚਲਿ ਜਾਈ॥**
**ਕਰ ਏਕ ਬਰਾਟਕਾ ਸੰਚਿ ਕਰੀ ਨਹਿ,**
**ਆਮਦ ਔ ਖ਼ਰਚੀ ਸਮਤਾਈ॥੩੯॥**

(੬) ਜ਼ਿੰਦਗੀ ਦਾ ਇਹ 'ਮਕਸਦ' ਕਿਸੇ ਵੇਹਲੇ ਸਮੇ 'ਤੇ ਨਹੀਂ ਸੁੱਟ ਦੇਣਾ, ਸ਼ੁਗਲ ਦੀ ਖ਼ਾਤਰ ਹੀ ਨਹੀਂ ਵਰਤਣਾ। ਇਸ ਦੇ ਵਾਸਤੇ ਇਉਂ ਹੀ ਮਿਹਨਤ ਕਰਨੀ ਹੈ ਜਿਵੇਂ ਇਕ ਜ਼ਿਮੀਦਾਰ ਨੇ ਖੇਤੀ ਵਿਚ, ਇਕ ਦੁਕਾਨਦਾਰ ਨੇ ਹੱਟੀ ਵਿਚ, ਇਕ ਵਪਾਰੀ ਨੇ ਵਪਾਰ ਵਿਚ ਅਤੇ ਇਕ ਮੁਲਾਜ਼ਮ ਨੇ ਮੁਲਾਜ਼ਮਤ ਵਿਚ ਕਰਨੀ ਹੈ:

**ਸੋਰਠਿ ਮ: ੧**
**ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ॥**
**ਨਾਮੁ ਬੀਜੁ, ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ॥**
**ਭਾਉ ਕਰਮੁ ਕਰਿ ਜੰਮਸੀ, ਸੇ ਘਰ ਭਾਗਠ ਦੇਖੁ॥੧॥**
**ਬਾਬਾ ਮਾਇਆ ਸਾਥਿ ਨ ਹੋਇ॥**
**ਇਨਿ ਮਾਇਆ ਜਗੁ ਮੋਹਿਆ, ਵਿਰਲਾ ਬੂਝੈ ਕੋਇ॥ਰਹਾਉ॥**
**ਹਾਣੁ ਹਟੁ ਕਰਿ ਆਰਜਾ, ਸਚੁ ਨਾਮੁ ਕਰਿ ਵਥੁ॥**

ਸੁਰਤਿ ਸੋਚ ਕਰਿ ਭਾਂਡਸਾਲ, ਤਿਸੁ ਵਿਚਿ ਤਿਸ ਨੋ ਰਖੁ ॥
ਵਣਜਾਰਿਆ ਸਿਉ ਵਣਜੁ ਕਰਿ, ਲੈ ਲਾਹਾ ਮਨ ਹਸੁ ॥੨॥
ਸੁਣਿ ਸਾਸਤ ਸਉਦਾਗਰੀ, ਸਤੁ ਘੋੜੇ ਲੈ ਚਲੁ ॥
ਖਰਚੁ ਬੰਨੁ ਚੰਗਿਆਈਆ, ਮਤੁ ਮਨ ਜਾਣਹਿ ਕਲੁ ॥
ਨਿਰੰਕਾਰ ਕੈ ਦੇਸਿ ਜਾਹਿ, ਤਾ ਸੁਖਿ ਲਹਹਿ ਮਹਲੁ ॥੩॥
ਲਾਇ ਚਿਤੁ ਕਰਿ ਚਾਕਰੀ, ਮੰਨਿ ਨਾਮੁ ਕਰਿ ਕੰਮੁ ॥
ਬੰਨੁ ਬਦੀਆ ਕਰਿ ਧਾਵਣੀ, ਤਾ ਕੋ ਆਖੈ ਧੰਨੁ ॥
ਨਾਨਕ ਵੇਖੈ ਨਦਰਿ ਕਰਿ, ਚੜੈ ਚਵਗਣ ਵੰਨੁ ॥੪॥੨॥

*(ਸੋਰਠਿ ਮ: ੧, ਪੰਨਾ ੫੯੫-੯੬)*

# ਧਰਮ

## ਗੁਰੂ ਨਾਨਕ ਦੇਵ ਜੀ ਦੇ ਦ੍ਰਿਸ਼ਟੀਕੋਣ ਤੋਂ

(੧) ਧਰਮ ਦੀ ਸੰਸਾਰ ਵਿਚ ਬੜੀ ਮਹਿਮਾ ਹੈ। ਧਰਮ ਦਾ ਪਾਲਣ ਕਰਨਾ ਹਰੇਕ ਪ੍ਰਾਣੀ ਵਾਸਤੇ ਜ਼ਰੂਰੀ ਮੰਨਿਆ ਗਿਆ ਹੈ। ਧਰਮ ਸੰਸਾਰ ਲਈ ਇਤਨਾ ਜ਼ਰੂਰੀ ਦਸਿਆ ਜਾਂਦਾ ਹੈ ਕਿ ਜੇ ਇਹ ਖ਼ਤਰੇ ਵਿਚ ਪੈ ਜਾਏ, ਇਸ ਵਿਚ ਗਿਲਾਨੀ ਆ ਜਾਏ ਤਾਂ ਪਰਮਾਤਮਾ ਨੂੰ ਭੀ ਫ਼ਿਕਰ ਪੈ ਜਾਂਦਾ ਹੈ ਤੇ ਇਸ ਦੇ ਬਚਾਵ ਦਾ ਕੋਈ ਉਪਾਉ ਕਰਨਾ ਪੈਂਦਾ ਹੈ। ਭਗਵਤ ਗੀਤਾ ਵਿਚ ਸ੍ਰੀ ਕ੍ਰਿਸ਼ਨ ਜੀ ਆਖਦੇ ਹਨ :

**यदा यदाइ धर्मस्य, ग्लानिर्भवति भारत।**
**अभ्युत्थानम धर्मस्य, तदात्मानं सृजाम्यहम् ॥੭॥੪॥**
**परित्राणां साधू नां विनाशाय च दुष्कृताम्।**
**धर्म सस्थापनार्थाय संभवामि युगे युगे ॥੮॥੪॥**

**ਯਦਾ ਯਦਾਇ ਧਰਮਸਜ, ਗਲਾਨਿਰਭਵਤਿ ਭਾਰਤ।**
**ਅਭੁਜਤਥਾਨਮ ਧਰਮਸਜ, ਤਦਾਤਮਾਨੰ ਸ੍ਰਿਜਾਮਹਯਮ ॥੭॥੪॥**
**ਪਰਿਤ੍ਰਾਂਣਯਾਂ ਸਾਧੂਨਾਂ, ਵਿਨਾਸ਼ਾਯ ਚ ਦੁਸ਼ਕ੍ਰਿਤਾਮ੍।**
**ਧਰਮ ਸੰਸਥਾਪਨਾਰਥਾਯ, ਸੰਭਵਾਮਿ ਯੁਗੇ ਯੁਗੇ ॥੮॥੪॥**

ਹੇ ਭਾਰਤ (ਅਰਜਨ)! ਜਦੋਂ ਜਦੋਂ ਵੀ ਸ੍ਰਿਸ਼ਟੀ ਵਿਚ ਧਰਮ ਦਾ ਪਤਨ ਹੋਇਆ ਹੈ, ਤਦੋਂ ਮੈਂ ਜਗਤ ਵਿਚ ਆ ਕੇ ਧਰਮ ਦਾ ਉਦੈ ਕਰ ਕੇ ਜਗਤ ਵਿਚ ਸੁਖ ਵਰਤਾ ਦਿੰਦਾ ਹਾਂ। ਸੰਤ-ਜਨਾਂ (ਧਰਮੀ-ਪੁਰਸ਼ਾਂ) ਦਾ ਮੈਂ ਉੱਧਾਰ ਕਰਦਾ ਹਾਂ ਤੇ ਦੁਸ਼ਟਾਂ ਦਾ ਸੰਘਾਰ (ਵਿਨਾਸ਼) ਕਰਦਾ ਹਾਂ। ਧਰਮ ਦੀ ਸਥਾਪਨਾ ਲਈ ਮੈਂ ਜੁਗਾਂ-ਜੁਗਾਂ ਵਿਚ ਅਵਤਾਰ ਧਾਰਦਾ ਹਾਂ।
ਜੁਗਾਂ ਤੋਂ ਹੀ ਇਹ ਖ਼ਿਆਲ ਚਲਿਆ ਆ ਰਿਹਾ ਹੈ ਕਿ ਧਰਮ ਮਨੁੱਖ ਮਾਤ੍ਰ ਲਈ ਬੜਾ ਜ਼ਰੂਰੀ ਹੈ, ਤੇ ਜੇ ਮਨੁੱਖ ਅਗਿਆਨਤਾ, ਬੇ-ਸਮਝੀ ਜਾਂ

ਕਿਸੇ ਹੋਰ ਕਾਰਨ ਧਰਮ ਤੋਂ ਡਿੱਗ ਜਾਣ, ਤਾਂ ਕੁਦਰਤ ਵਲੋਂ ਧਰਮ ਦੀ ਰਖਿਆ ਵਾਸਤੇ ਕੋਈ ਨਾ ਕੋਈ ਉਪਾਉ ਬਣ ਜਾਂਦਾ ਹੈ।

(੨) ਸੰਸਾਰ ਵਿਚ ਧਰਮੀ ਸਦਾਣ ਵਾਲਿਆਂ ਦੇ ਅਨੇਕਾਂ ਹੀ ਫ਼ਿਰਕੇ ਤੇ ਮਜ਼ਹਬ ਹਨ। ਸਾਰੇ ਹੀ ਲੋਕ ਆਪੋ ਆਪਣੀ ਸਮਝ ਅਨੁਸਾਰ ਆਪਣੇ ਆਪ ਨੂੰ ਧਰਮੀ ਸਮਝਦੇ ਹਨ। ਪਰ ਰੌਲਾ ਇਥੇ ਆ ਕੇ ਪੈਂਦਾ ਹੈ ਜਦੋਂ ਆਪਣੇ ਆਪ ਨੂੰ ਧਰਮੀ ਮੰਨਣ ਵਾਲੇ ਦੂਜੇ ਨੂੰ ਅਧਰਮੀ ਮੰਨ ਲੈਂਦੇ ਹਨ ਤੇ ਉਸ ਤੋਂ ਨਫ਼ਰਤ ਕਰਨ ਲਗ ਪੈਂਦੇ ਹਨ। ਜਿਸ ਚੀਜ਼ ਤੋਂ ਨਫ਼ਰਤ ਹੋਵੇ ਉਸ ਨੂੰ ਮੁਕਾਣ ਲਈ ਜਤਨ ਸ਼ੁਰੂ ਹੋ ਜਾਂਦੇ ਹਨ। ਬੱਸ! ਇਥੇ ਆ ਕੇ ਖੱਪ ਪੈ ਜਾਂਦੀ ਹੈ। ਧਰਮੀ ਸਦਾਣ ਵਾਲਿਆਂ ਦੀ ਆਪੋ ਵਿਚ ਲੜਾਈ ਸ਼ੁਰੂ ਹੋ ਜਾਂਦੀ ਹੈ, ਸੰਸਾਰ ਦੇ ਅਮਨ-ਸ਼ਾਂਤੀ ਦੇ ਰੂੰ ਵਿਚ ਅੱਗ ਦੀ ਚੰਗਿਆੜੀ ਆ ਪੈਂਦੀ ਹੈ।

ਜਗਤ ਵਿਚ ਧਰਮੀ ਸਦਾਣ ਵਾਲਿਆਂ ਦੀ ਗਿਣਤੀ ਕਰੋੜਾਂ ਤੇ ਅਰਬਾਂ ਤਕ ਪਹੁੰਚੀ ਹੋਈ ਹੈ। ਉਹਨਾਂ ਦੇ ਲੱਖਾਂ ਤੇ ਕਰੋੜਾਂ ਰੁਪਇਆਂ ਦੇ ਧਰਮ-ਮੰਦਰ ਬਣੇ ਹੋਏ ਹਨ, ਜਿਥੇ ਹਰ ਰੋਜ਼ ਨੇਮ ਨਾਲ ਅਣਗਿਣਤ ਲੋਕ ਪੂਜਾ ਪਾਠ ਕਰਦੇ ਹਨ, ਚੜ੍ਹਾਵੇ ਚੜ੍ਹਾਂਦੇ ਹਨ, ਤੇ ਆਪੋ ਆਪਣੇ ਧਰਮ-ਗ੍ਰੰਥਾਂ ਦੇ ਅਖੰਡ ਪਾਠ ਜਾਰੀ ਰਖਦੇ ਹਨ। ਗੁਰਪੁਰਬਾਂ 'ਤੇ ਸਿੱਖਾਂ ਨੂੰ ਗੁਰਦੁਆਰਿਆਂ ਵਿਚ, ਈਦਾਂ 'ਤੇ ਮੁਸਲਮਾਨਾਂ ਨੂੰ ਮਸਜਿਦਾਂ ਵਿਚ, ਤੇ ਪੁਰਬਾਂ ਸਮੇ ਹਿੰਦੂਆਂ ਨੂੰ ਤੀਰਥਾਂ 'ਤੇ ਜਾ ਕੇ ਵੇਖੋ। ਸ਼ਰਧਾਲੂਆਂ ਦੀਆਂ ਭੀੜਾਂ ਆਪਣੇ ਧਰਮਾਂ ਮਜ਼ਹਬਾਂ ਦੀਆਂ ਰਸਮਾਂ ਕਰ ਕਰ ਕੇ ਧਰਮੀ ਬਣਨ ਵਿਚ ਜੁਟੀਆਂ ਹੁੰਦੀਆਂ ਹਨ।

(੩) ਜੇ ਧਰਮ ਇਹੋ ਕੁਝ ਹੋਵੇ ਤਾਂ ਇਸ ਦੇ ਕਮਾਣ ਵਿਚ ਲੋਕਾਂ ਵਲੋਂ ਕੋਈ ਕਸਰ ਨਹੀਂ ਜਾਪਦੀ। ਫਿਰ ਸੰਸਾਰ ਵਿਚ ਅਸ਼ਾਂਤੀ ਕਿਉਂ ਹੈ? ਹੈਰਾਨੀ ਵਾਲੀ ਗੱਲ ਇਹ ਹੈ ਕਿ ਖ਼ਾਸ ਧਰਮ ਕਮਾਣ ਵਾਲੇ ਦਿਹਾੜੇ ਹੀ ਈਦ ਨੂੰ, ਗੁਰਪੁਰਬਾਂ ਨੂੰ ਜਾਂ ਜਨਮ-ਅਸ਼ਟਮੀ ਨੂੰ ਹੀ ਅਮਨ ਵਧੀਕ ਖ਼ਤਰੇ ਵਿਚ ਪੈ ਜਾਂਦਾ ਹੈ। ਸਰਕਾਰ ਨੂੰ ਭੀ ਇਸੇ ਹੀ ਸਮੇ ਵਧੇਰੇ ਫ਼ਿਕਰ ਹੁੰਦਾ ਹੈ, ਕਿਉਂਕਿ ਭਰਾਵਾਂ ਦਾ ਖ਼ੂਨ ਡੋਲ੍ਹ ਕੇ ਆਪਣੇ ਮਜ਼ਹਬ ਦੀ ਵਿਸ਼ੇਸ਼ਤਾ ਦਾ ਸਬੂਤ ਦੇਣ ਲਈ ਇਹਨਾਂ ਹੀ ਦਿਨਾਂ ਵਿਚ ਧਰਮ ਦਾ ਜੋਸ਼ ਵਧੀਕ ਉੱਛਲਦਾ ਹੈ। ਇਸ ਹਾਲਤ ਨੂੰ ਵੇਖ ਕੇ ਕੁਦਰਤੀ ਤੌਰ 'ਤੇ ਮਨੁੱਖ ਦੇ ਮਨ ਵਿਚ ਵਿਚਾਰ ਉੱਠਣੀ ਚਾਹੀਦੀ ਹੈ ਕਿ ਕੀ 'ਧਰਮ' ਇਹੋ ਕੁਝ ਹੈ ਜਾਂ ਇਸ ਵਿਚ ਕੋਈ ਕੂਣ-ਕਸਰ ਹੈ।

(੪) ਪੰਦਰ੍ਹਵੀਂ ਸਦੀ ਵਿਚ ਜਦੋਂ ਸੰਨ ੧੪੬੯ ਵਿਚ ਗੁਰੂ ਨਾਨਕ ਦੇਵ

ਜੀ ਦਾ ਜਨਮ ਹੋਇਆ, ਉਸ ਸਮੇ ਭੀ ਮਜ਼ਹਬਾਂ ਦਾ ਜ਼ੋਰ ਘੱਟ ਨਹੀਂ ਸੀ। ਮਜ਼ਹਬੀ ਰਸਮਾਂ ਕਮਾਣ ਤੇ ਪੁਰਬ ਮਨਾਣ ਵਿਚ ਸ਼ਰਧਾਲੂਆਂ ਦਾ ਇਹੋ ਜਿਹਾ ਹੀ ਜੋਸ਼ ਸੀ। ਸੰਤਾਂ ਸਾਧਾਂ, ਜੋਗੀਆਂ ਜਤੀਆਂ ਸੰਨਿਆਸੀਆਂ, ਪੀਰਾਂ ਫ਼ਕੀਰਾਂ ਦੀ ਗਿਣਤੀ ਲੱਖਾਂ ਤਕ ਅੱਪੜੀ ਹੋਈ ਸੀ, ਜੋ ਸੰਸਾਰ ਵਿਚ ਕੇਵਲ ਧਰਮ-ਪਰਚਾਰ ਲਈ ਫਿਰਦੇ ਸਨ।

ਹਿੰਦੁਸਤਾਨ ਵਿਚ ਭੀ ਤੇ ਹੋਰ ਦੇਸਾਂ ਵਿਚ ਭੀ ਧਰਮ-ਪਰਚਾਰ ਲਈ ਤਲਵਾਰਾਂ ਸੂਤ ਕੇ ਚੜ੍ਹਾਈਆਂ ਹੁੰਦੀਆਂ ਸਨ। ਦੂਜੇ ਮਤਾਂ ਦੇ ਧਰਮ-ਅਸਥਾਨਾਂ ਨੂੰ ਬਰਬਾਦ ਕਰ ਕੇ, ਉਹਨਾਂ ਨੂੰ ਲੁੱਟ-ਪੁੱਟ ਕੇ, ਉਹਨਾਂ ਦੀਆਂ ਇਸਤ੍ਰੀਆਂ ਬੱਚਿਆਂ ਨੂੰ ਬੇ-ਦਰਦੀ ਨਾਲ ਕਤਲ ਕਰ ਕੇ ਜਾਂ ਪਸ਼ੂਆਂ ਵਾਂਗ ਵੇਚ-ਵੱਟ ਕੇ ਫ਼ਖ਼ਰ ਕੀਤਾ ਜਾਂਦਾ ਸੀ ਕਿ ਅਸਾਂ ਆਪਣੇ ਧਰਮ ਦਾ ਪਰਚਾਰ ਕੀਤਾ ਹੈ, ਦੀਨ ਦਾ ਵਾਧਾ ਕੀਤਾ ਹੈ ਤੇ ਸਾਡੇ ਵਾਸਤੇ ਹੁਣ ਬਹਿਸ਼ਤਾਂ ਦੇ ਦਰਵਾਜ਼ੇ ਖੁਲ੍ਹ ਜਾਣਗੇ।

ਭਾਈ ਗੁਰਦਾਸ ਜੀ ਉਸ ਸਮੇ ਦੀ ਧਾਰਮਿਕ ਹਾਲਤ ਇਉਂ ਬਿਆਨ ਕਰਦੇ ਹਨ :

**ਭਈ ਗਿਲਾਨਿ ਜਗਤ ਵਿਚਿ, ਚਾਰਿ ਵਰਨ ਆਸ਼੍ਰਮ ਉਪਾਏ॥**
**ਦਸ ਨਾਮ ਸੰਨਿਆਸੀਆਂ, ਜੋਗੀ ਬਾਰਹ ਪੰਥ ਚਲਾਏ॥**
**ਜੰਗਮ ਅਤੇ ਸਰੇਵੜੇ, ਦਗੇ ਦਿਗੰਬਰ ਵਾਦ ਕਰਾਏ॥**
**ਬ੍ਰਾਹਮਣ ਬਹੁ ਪਰਕਾਰ ਕਰਿ, ਸ਼ਾਸਤ੍ਰ ਵੇਦ ਪੁਰਾਣ ਲੜਾਏ॥**
**ਖਟ ਦਰਸਨ ਬਹੁ ਵੈਰ ਕਰਿ, ਨਾਲਿ ਛਤੀਸ ਪਖੰਡ ਚਲਾਏ॥**
**ਤੰਤ੍ਰ ਮੰਤ੍ਰ ਰਸਾਇਣਾ, ਕਰਾਮਾਤਿ ਕਾਲਖ ਲਪਟਾਏ॥**
**ਏਕਸ ਤੇ ਬਹੁ ਰੂਪ ਕਰਿ, ਰੂਪ ਕਰੂਪੀ ਘਣੇ ਦਿਖਾਏ॥**
**ਕਲਜੁਗ ਅੰਦਰਿ ਭਰਮ ਭੁਲਾਏ॥੧੯॥ (੧)**

**ਬਹੁ ਵਾਟੀਂ ਜਗਿ ਚੱਲੀਆਂ, ਜਬ ਹੀ ਭਏ ਮੁਹੰਮਦ ਯਾਰਾ॥**
**ਕੌਮ ਬਹੱਤਰ ਸੰਗ ਕਰਿ, ਬਹੁ ਬਿਧਿ ਵੈਰ ਵਿਰੋਧ ਪਸਾਰਾ॥**
**ਰੋਜ਼ੇ ਈਦ ਨਿਮਾਜ਼ ਕਰਿ, ਕਰਮੀ ਬੰਦ ਕੀਆ ਸੰਸਾਰਾ॥**
**ਪੀਰ ਪਿਕੰਬਰ ਅਉਲੀਏ, ਗਉਂਸ ਕੁਤਬ ਬਹੁ ਭੇਖ ਸਵਾਰਾ॥**
**ਠਾਕੁਰਦੁਆਰੇ ਢਾਹਿ ਕੈ, ਤਿਹ ਠਉੜੀਂ ਮਸੀਤ ਉਸਾਰਾ॥**
**ਮਾਰਨਿ ਗਊ ਗਰੀਬ ਨੋ, ਧਰਤੀ ਉਪਰਿ ਪਾਪ ਬਿਥਾਰਾ॥**
**ਕਾਫ਼ਰ ਮੁਲਹਦ ਇਰਮਨੀ, ਰੂਮੀ ਜੰਗੀ ਦੁਸ਼ਮਨ ਦਾਰਾ॥**
**ਪਾਪੇ ਦਾ ਵਰਤਿਆ ਵਰਤਾਰਾ॥੨੦॥ (੧)**

**ਚਾਰਿ ਵਰਨ ਚਾਰਿ ਮਜ਼ਹਬਾ, ਜਗ ਵਿਚਿ ਹਿੰਦੂ ਮੁਸਲਮਾਣੇ॥**
**ਖ਼ੁਦੀ ਬਖ਼ੀਲੀ ਤਕੱਬਰੀ, ਖਿੰਚੋਤਾਣ ਕਰੇਨਿ ਧਿਙਾਣੇ॥**
**ਗੰਗ ਬਨਾਰਸਿ ਹਿੰਦੂਆਂ, ਮੱਕਾ ਕਾਬਾ ਮੁਸਲਮਾਣੇ॥**
**ਸੁੰਨਤਿ ਮੁਸਲਮਾਣ ਦੀ, ਤਿਲਕੁ ਜੰਞੂ ਹਿੰਦੂ ਲੋਭਾਣੇ॥**
**ਰਾਮ ਰਹੀਮ ਕਹਾਇੰਦੇ, ਇੱਕ ਨਾਮੁ ਦੁਇ ਰਾਹ ਭੁਲਾਣੇ॥**
**ਬੇਦ ਕਤੇਬ ਭੁਲਾਇ ਕੈ, ਮੋਹੇ ਲਾਲਚ ਦੁਨੀ ਸ਼ੈਤਾਣੇ॥**
**ਸਚੁ ਕਿਨਾਰੈ ਰਹਿ ਗਇਆ, ਖਹਿ ਮਰਦੇ ਬਾਮ੍ਣ ਮੌਲਾਣੇ॥**
**ਸਿਰਹੁ ਨ ਮਿਟੇ ਆਵਣ ਜਾਣੇ॥੨੧॥ (੧)**

**ਚਾਰੇ ਜਾਗੇ ਚਹੁ ਜੁਗੀ, ਪੰਚਾਇਣੁ ਪ੍ਰਭੁ ਆਪੇ ਹੋਆ॥**
**ਆਪੇ ਪੱਟੀ, ਕਲਮ ਆਪਿ, ਆਪੇ ਲਿਖਣਹਾਰਾ ਹੋਆ॥**
**ਬਾਝ ਗੁਰੂ ਅੰਧੇਰੁ ਹੈ, ਖਹਿ ਖਹਿ ਮਰਦੇ ਬਹੁ ਬਿਧਿ ਲੋਆ॥**
**ਵਰਤਿਆ ਪਾਪੁ ਜਗਤ੍ਰ ਤੇ, ਧਉਲੁ ਉਡੀਣਾ ਨਿਸਦਿਨ ਰੋਆ॥**
**ਬਾਝ ਦਇਆ ਬਲ-ਹੀਣੁ ਹੋ, ਨਿੱਘਰ ਚਲੋ ਰਸਾਤਲਿ ਟੋਆ॥**
**ਖੜਾ ਇੱਕਤੈ ਪੈਰ ਤੇ, ਪਾਪ ਸੰਗਿ ਬਹੁ ਭਾਰਾ ਹੋਆ॥**
**ਥੰਮੇ੍ ਕੋਇ ਨ ਸਾਧ ਬਿਨੁ, ਸਾਧੁ ਨ ਦਿੱਸੈ ਜਗ ਵਿਚਿ ਕੋਆ॥**
**ਧਰਮੁ ਧਉਲੁ ਪੁਕਾਰੈ ਤਲੈ ਖੜੋਆ॥੨੨॥ (੧)**

ਗੁਰੂ ਨਾਨਕ ਦੇਵ ਜੀ ਆਪ, ਆਪਣੇ ਉਸ ਸਮੇ ਦਾ ਹਾਲ ਇਉਂ ਦੱਸਦੇ ਹਨ:

**ਕਲਿ ਕਾਤੀ, ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ, ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ॥**
**ਹਉ ਭਾਲਿ ਵਿਕੁੰਨੀ ਹੋਈ॥**
**ਆਧੇਰੈ ਰਾਹੁ ਨ ਕੋਈ॥**
**ਵਿਚਿ ਹਉਮੈ ਕਰਿ ਦੁਖੁ ਰੋਈ॥**
**ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥੧॥ (੧੬)**

*(ਮਾਝ ਕੀ ਵਾਰ, ਪੰਨਾ ੧੪੫)*

(੫) ਵਿਚਾਰਨ ਵਾਲੀ ਗੱਲ ਇਹ ਹੈ ਕਿ ਉਹ 'ਧਰਮ' ਕੀ ਹੈ?

ਗੁਰੂ ਨਾਨਕ ਦੇਵ ਜੀ ਨੇ ਆਪ ਹੀ ਸੱਚੇ ਧਰਮ ਦੀ ਵਿਆਖਿਆ ਇਉਂ ਕੀਤੀ ਹੈ:

**ਧੌਲੁ ਧਰਮੁ, ਦਇਆ ਕਾ ਪੂਤੁ ॥੧੬॥** *(ਜਪੁਜੀ)*

ਭਾਵ, ਧਰਮ ਉਸ ਜਜ਼ਬੇ ਦਾ ਨਾਮ ਹੈ ਜੋ ਕਿਸੇ ਦੁਖੀ ਮਜ਼ਲੂਮ ਨੂੰ ਵੇਖ ਕੇ ਮਨੁੱਖੀ ਦਿਲ ਵਿਚ ਪੈਦਾ ਹੁੰਦਾ ਹੈ। ਇਹੋ ਜਜ਼ਬਾ ਸਾਰੀ ਸ੍ਰਿਸ਼ਟੀ ਦਾ ਸਹਾਰਾ ਹੈ। ਇਹੋ ਜਜ਼ਬਾ ਦੁਖੀਆਂ ਮਜ਼ਲੂਮਾਂ ਦੀ ਸਹਾਇਤਾ ਕਰਵਾਂਦਾ ਹੈ ਤੇ ਕੁਰਬਾਨੀਆਂ ਦੇ ਇਤਿਹਾਸ ਬਣਾਂਦਾ ਹੈ। ਜਦੋਂ ਕੋਈ ਜ਼ਾਲਮ, ਕੋਈ ਅੱਨਿਆਈ ਕਿਸੇ ਗ਼ਰੀਬ ਉਤੇ ਜ਼ੁਲਮ ਕਰ ਰਿਹਾ ਹੋਵੇ, ਧੱਕਾ ਕਰ ਰਿਹਾ ਹੋਵੇ, ਕਿਸੇ ਦੀ ਕਮਾਈ ਖੋ ਰਿਹਾ ਹੋਵੇ, ਤਾਂ ਸੱਚੇ ਧਰਮ ਦੇ ਚਮਕਣ ਦਾ ਸਮਾ ਆਉਂਦਾ ਹੈ। ਜਿਨ੍ਹਾਂ ਹਿਰਦਿਆਂ ਵਿਚ ਅਜਿਹੇ ਸਮੇ ਜ਼ੁਲਮ ਅੱਨਿਆਇ ਤੇ ਧੱਕੇ ਦੇ ਵਿਰੁੱਧ ਜੋਸ਼ ਪੈਦਾ ਹੁੰਦਾ ਹੈ, ਕੁਰਬਾਨੀ ਲਈ ਉਬਾਲ ਉੱਠਦਾ ਹੈ, ਉਹ ਹਿਰਦੇ ਧਰਮੀ ਤੇ ਦਇਆ-ਵਾਨ ਹਿਰਦੇ ਹੁੰਦੇ ਹਨ।

(੬) ਗੁਰੂ ਨਾਨਕ ਦੇਵ ਜੀ ਨੇ ਜਿਹੜਾ ਵੱਡਾ ਕੰਮ ਹਿੰਦੁਸਤਾਨ ਦੀ ਧਾਰਮਿਕ ਦੁਨੀਆ ਵਿਚ ਕੀਤਾ, ਉਹ ਇਹ ਸੀ ਕਿ ਲੋਕ ਧਰਮ ਦੇ ਅਸੂਲਾਂ ਨੂੰ ਨਿਰਾ ਦਿਮਾਗ਼ੀ ਮਨੌਤ ਤਕ ਹੀ ਮਹਿਦੂਦ ਨਾ ਰੱਖਣ, ਸਗੋਂ ਉਹਨਾਂ ਨੂੰ ਆਪਣੀ ਰੋਜ਼ਾਨਾ ਜ਼ਿੰਦਗੀ ਦਾ ਹਿੱਸਾ ਬਣਾਣ। ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ ਧਾਰਮਿਕ ਜ਼ਿੰਦਗੀ ਕਿਸੇ ਖ਼ਾਸ ਲਿਬਾਸ, ਸ਼ਕਲ ਜਾਂ ਪੈਸੇ ਨਾਲ ਸੰਬੰਧ ਨਹੀਂ ਰੱਖਦੀ। ਜਿਥੇ ਭੀ ਤੁਸੀ ਹੋਵੋ, ਉਥੋਂ ਹੀ ਧਾਰਮਿਕ ਅਸੂਲਾਂ ਨੂੰ ਜ਼ਿੰਦਗੀ ਵਿਚ ਵਰਤੋ। ਇਹ ਗੱਲ ਉਹਨਾਂ ਨੇ ਜੋਗੀਆਂ, ਮੁਸਲਮਾਨ ਫ਼ਕੀਰਾਂ ਤੇ ਹੋਰ ਅੱਡ ਅੱਡ ਫ਼ਿਰਕਿਆਂ ਦੇ ਆਗੂਆਂ ਨਾਲ ਵਿਚਾਰ ਕਰ ਕੇ ਬਹੁਤ ਚੰਗੀ ਤਰ੍ਹਾਂ ਪਰਗਟ ਕਰ ਦਿੱਤੀ।

ਜਦੋਂ ਗੁਰੂ ਨਾਨਕ ਦੇਵ ਜੀ ਸੁਮੇਰ ਪਰਬਤ 'ਤੇ ਸਿੱਧਾਂ ਨੂੰ ਮਿਲੇ ਸਨ, ਸਿੱਧਾਂ ਦੇ ਇਹ ਪੁੱਛਣ 'ਤੇ ਕਿ ਭਾਰਤ-ਵਰਸ਼ ਦਾ ਕੀ ਹਾਲ ਹੈ, ਉਹਨਾਂ ਜੋ ਉੱਤਰ ਦਿੱਤਾ ਸੀ, ਉਹ ਭਾਈ ਗੁਰਦਾਸ ਜੀ ਨੇ ਇਉਂ ਲਿਖਿਆ ਹੈ:

**ਫਿਰਿ ਪੁਛਣਿ ਸਿਧ, ਨਾਨਕਾ ! ਮਾਤਲੋਕ ਵਿਚਿ ਕਿਆ ਵਰਤਾਰਾ ॥**
**ਸਭਿ ਸਿੱਧੀਂ ਇਹ ਬੁਝਿਆ, ਕਲਿ ਤਾਰਣ ਨਾਨਕ ਅਵਤਾਰਾ ॥**
**ਬਾਬੈ ਆਖਿਆ, ਨਾਥ ਜੀ ! ਸੱਚ ਚੰਦ੍ਰਮਾ, ਕੂੜੁ ਅੰਧਾਰਾ ॥**
**ਕੂੜੁ ਅਮਾਵਸਿ ਵਰਤਿਆ, ਹਉ ਭਾਲਣ ਚੜਿਆ ਸੰਸਾਰਾ ॥**
**ਪਾਪ-ਗਿਰਾਸੀ ਪਿਰਥਮੀ, ਧਉਲੁ ਖੜਾ ਧਰ ਹੇਠਿ ਪੁਕਾਰਾ ॥**
**ਸਿੱਧ ਛਪਿ ਬੈਠੇ ਪਰਬਤੀਂ, ਕਉਣੁ ਜਗਤ ਕਉ ਪਾਰਿ ਉਤਾਰਾ ॥**

**ਜੋਗੀ ਗਿਆਨ-ਵਿਹੂਣਿਆ, ਨਿਸਦਿਨ ਅੰਗ ਲਗਾਇਨਿ ਛਾਰਾ॥**
**ਬਾਝ ਗੁਰੂ ਡੁਬਾ ਜਗੁ ਸਾਰਾ॥੨੯॥ (੧)**

ਜੋਗੀਆਂ ਨੂੰ ਕਹਿਣ ਲੱਗੇ—ਚਾਹੀਦਾ ਇਹ ਸੀ ਕਿ ਤੁਸੀ ਲੋਕ, ਜਿਨ੍ਹਾਂ ਕਾਮਯਾਬੀ ਹਾਸਲ ਕੀਤੀ ਸੀ, ਦੁਨੀਆ ਵਿਚ ਰਹਿ ਕੇ ਨਮੂਨਾ ਬਣਦੇ। ਪਰ ਤੁਸੀ ਪਹਾੜਾਂ ਵਿਚ ਲੁਕ ਕੇ ਬੈਠ ਗਏ, ਤੇ ਹੁਣ ਉਥੇ ਆਗੂ ਅਗਿਆਨੀ ਰਹਿ ਗਏ ਹਨ, ਜਿਨ੍ਹਾਂ ਨੇ ਧਰਮ ਨੂੰ ਬਾਹਰਲੇ ਭੇਖ ਤਕ ਹੀ ਮਹਿਦੂਦ ਕਰ ਦਿੱਤਾ ਹੈ। ਮੂਰਖ ਜੋਗੀ ਇਸ ਗੱਲ ਉਤੇ ਹੀ ਜ਼ੋਰ ਦੇ ਰਹੇ ਹਨ ਕਿ ਰਾਤ ਦਿਨ ਆਪਣੇ ਪਿੰਡੇ 'ਤੇ ਹੀ ਸੁਆਹ ਮਲੀ ਜਾਏ।

ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ 'ਤਿਆਗ' ਇਹ ਨਹੀਂ ਸੀ ਕਿ ਕਿਰਤ-ਕਾਰ ਕਰਨੀ ਛੱਡ ਦਿਉ। 'ਤਿਆਗ' ਕਿਰਿਆ ਵਿਚੋਂ ਖ਼ੁਦਗ਼ਰਜ਼ੀ ਦਾ ਤਿਆਗ ਸੀ। ਆਮ ਤੌਰ 'ਤੇ ਮਨੁੱਖ ਜਿਤਨੀ ਕਿਰਿਆ ਕਰਦਾ ਹੈ, ਉਸ ਦੀ ਤਹਿ ਹੇਠਾਂ ਗੁਪਤ ਜਾਂ ਪਰਗਟ ਖ਼ੁਦਗ਼ਰਜ਼ੀ ਹੁੰਦੀ ਹੈ। ਉਸ ਦਾ ਨਤੀਜਾ ਹੋਰਨਾਂ ਵਾਸਤੇ ਵੈਰ-ਵਿਰੋਧ ਨਿਕਲਦਾ ਹੈ। ਜੇ ਕਿਰਿਆ ਦੀ ਨੀਂਹ ਖ਼ੁਦਗ਼ਰਜ਼ੀ ਨਾ ਹੋਵੇ, ਤਾਂ ਵੈਰ-ਵਿਰੋਧ ਦੀ ਥਾਂ ਲੋਕਾਂ ਦਾ ਆਦਰ ਤੇ ਪਿਆਰ ਉਸ ਦੇ ਹਿੱਸੇ ਆਵੇ। ਸਿਖ-ਧਰਮ ਦੀ ਬੋਲੀ ਵਿਚ ਅਸੀ ਇਸ ਨੂੰ 'ਸੇਵਾ' ਆਖਦੇ ਹਾਂ। ਇਹ 'ਸੇਵਾ' 'ਦੂਜਿਆਂ ਦੀ ਭਲਾਈ ਲਈ ਉੱਦਮ' ਗੁਰਸਿਖ ਦੀ ਖ਼ੁਰਾਕ ਹੈ। ਭਾਈ ਗੁਰਦਾਸ ਜੀ ਲਿਖਦੇ ਹਨ :

**ਉੱਤਮ ਮੱਧਮ ਨੀਚ ਲੱਖ, ਗੁਰਮੁਖਿ ਨੀਚਹੁ ਨੀਚੁ ਸਦਾਏ॥**
**ਪੈਰੀਂ ਪੈ ਪਾਖਾਕੁ ਹੋਇ, ਗੁਰਮੁਖਿ ਗੁਰਸਿਖੁ ਆਪੁ ਗਵਾਏ॥**
**ਸਾਧ ਸੰਗਤਿ ਭਉ ਭਾਉ ਕਰਿ, ਸੇਵਕੁ ਸੇਵਾ ਕਾਰ ਕਮਾਏ॥**
**ਮਿਠਾ ਬੋਲਣੁ ਨਿਵਿ ਚਲਣੁ, ਹੱਥਹੁ ਦੇ ਕੈ ਭਲਾ ਮਨਾਏ॥**
**ਸਬਦਿ ਸੁਰਤਿ ਲਿਵਲੀਣ ਹੋਇ, ਦਰਗਹ ਮਾਣੁ ਨਿਮਾਣਾ ਪਾਏ॥**
**ਚਲਣੁ ਜਾਣਿ ਅਜਾਣੁ ਹੋਇ, ਆਸਾ ਵਿਚਿ ਨਿਰਾਸੁ ਵਲਾਏ॥**
**ਗੁਰਮੁਖਿ ਸੁਖ ਫਲੁ ਅਲਖੁ ਲਖਾਏ॥੨੪॥ (੮)**

# ਗੁਰੂ ਨਾਨਕ ਦੇਵ ਜੀ
# ਤੇ
# ਇਸਤ੍ਰੀ ਜਾਤੀ

(੧) ਰੋਗ ਦਾ ਸੁਭਾਵ ਹੈ ਕਿ ਜੇ ਮੁੱਢ ਵਿਚ ਹੀ ਨਾ ਦਬਾਇਆ ਜਾਏ, ਤਾਂ ਬਹੁਤ ਵਧ ਜਾਂਦਾ ਹੈ, ਤੇ ਅੰਤ ਵਿਚ ਲਾ-ਇਲਾਜ ਜਿਹਾ ਹੋ ਜਾਂਦਾ ਹੈ।

ਇਹੀ ਹਾਲ ਹੈ ਮਾਨਸਕ ਰੋਗ ਦਾ।

(੨) ਮਨੁੱਖ ਦੇ ਮਨ ਨੂੰ ਅਨੇਕਾਂ ਰੋਗ ਚੰਬੜੇ ਹੋਏ ਹਨ, ਪਰ ਸਭ ਰੋਗਾਂ ਤੋਂ ਬਲੀ ਰੋਗ ਹੈ 'ਹਉਮੈ'—ਇਸ ਨੂੰ ਸਭ ਰੋਗਾਂ ਦੀ ਜੜ੍ਹ ਸਮਝ ਲਵੋ।

ਮਨੁੱਖ ਦਾ ਹੋਰ ਜੂਨਾਂ ਨਾਲ ਟਾਕਰਾ ਕਰ ਕੇ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ :

**ਹਉਮੈ ਰੋਗੁ ਮਾਨੁਖ ਕਉ ਦੀਨਾ॥ ਕਾਮ ਰੋਗਿ ਮੈਗਲੁ ਬਸਿ ਲੀਨਾ॥**
**ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥ ਨਾਦ ਰੋਗਿ ਖਪਿ ਗਏ ਕੁਰੰਗਾ॥੧॥**
**ਜੋ ਜੋ ਦੀਸੈ ਸੋ ਸੋ ਰੋਗੀ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥੧॥ਰਹਾਉ॥**
**ਜਿਹਵਾ ਰੋਗਿ ਮੀਨੁ ਗ੍ਰਸਿਆਨੋ॥ ਬਾਸਨ ਰੋਗਿ ਭਵਰੁ ਬਿਨਸਾਨੋ॥**
**ਹੇਤ ਰੋਗ ਕਾ ਸਗਲ ਸੰਸਾਰਾ॥ ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ॥੨॥**
**ਰੋਗੇ ਮਰਤਾ ਰੋਗੇ ਜਨਮੈ॥ ਰੋਗੇ ਫਿਰਿ ਫਿਰਿ ਜੋਨੀ ਭਰਮੈ॥**
**ਰੋਗ ਬੰਧ ਰਹਨੁ ਰਤੀ ਨ ਪਾਵੈ॥ ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ॥੩॥**
**ਪਾਰਬ੍ਰਹਮਿ ਜਿਸੁ ਕੀਨੀ ਦਇਆ॥ ਬਾਹ ਪਕੜਿ ਰੋਗਹੁ ਕਢਿ ਲਇਆ॥**
**ਤੂਟੇ ਬੰਧਨ ਸਾਧ ਸੰਗੁ ਪਾਇਆ॥ ਕਹੁ ਨਾਨਕ ਗੁਰਿ ਰੋਗੁ ਮਿਟਾਇਆ॥੪॥੭॥੨੦॥**

*(ਭੈਰਉ ਮ: ੫, ਪੰਨਾ ੧੧੪੦-੪੧)*

(੩) ਇਸ 'ਹਉਮੈ' ਰੋਗ ਦੇ ਕਾਰੇ ਵੇਖੋ—'ਦੋ ਸੰਸਾਰ ਜੁੱਧ' ਹੋ ਚੁਕੇ ਹਨ, ਬੇਅੰਤ ਤਬਾਹੀ ਹੋਈ। ਪਰ ਹੁਣ ਫਿਰ ਨਵੇਂ ਜੁੱਧ ਦੇ ਡਰਾਵੇ ਮਿਲ ਰਹੇ ਹਨ,

ਜਿਸ ਵਿਚ ਐਟਮ ਤੇ ਹਾਈਡਰੋਜਨ ਬੰਬ ਵਰਤ ਕੇ ਦੇਸਾਂ ਦੇ ਦੇਸ ਹੀ ਮੁਕਾ ਦੇਣ ਦੀਆਂ ਨੀਅਤਾਂ ਹਨ।

ਸੋ, ਇਤਨੀ ਭਿਆਨਕ ਦਸ਼ਾ 'ਤੇ ਅੱਪੜਿਆ ਹੋਇਆ ਇਹ ਰੋਗ ਬਹੁਤ ਹੀ ਪੁਰਾਣਾ ਚਲਿਆ ਆ ਰਿਹਾ ਹੈ।

(੪) ਇਸ ਰੋਗ ਨੇ ਇਤਨਾ ਜ਼ੋਰ ਫੜਿਆ ਕਿ ਸਦਾ ਦੇ ਸਾਥੀ ਇਸਤ੍ਰੀ ਮਰਦ ਵਿਚ ਭੀ ਦੁਫੇੜ ਚਲੀ ਆ ਰਹੀ ਹੈ।

(ੳ) ਕੁਦਰਤ ਵਲੋਂ ਇਸਤ੍ਰੀ ਨੂੰ ਮਾਂ, ਤੇ ਮਰਦ ਨੂੰ ਪਿਉ ਦਾ ਫ਼ਰਜ਼ ਮਿਲਿਆ। ਇਸਤ੍ਰੀ ਦੇ ਜ਼ਿੰਮੇ ਬੱਚੇ ਪਾਲਣ ਦਾ ਕੰਮ ਹੈ, ਤੇ ਇਸ ਕਰਕੇ ਇਸ ਦਾ ਸੁਭਾਉ ਪਿਆਰ ਵਾਲਾ ਹੈ। ਰੋਟੀ ਕਮਾਣ ਵਿਚ ਪਰਵਿਰਤ ਮਨੁੱਖ ਦੁਨੀਆ ਦੀ ਰਾਜਨੀਤਕ ਬਣਤਰ ਉਤੇ ਭੀ ਕਬਜ਼ਾ ਕਰੀ ਆ ਰਿਹਾ ਹੈ।

(ਅ) ਇਸਤ੍ਰੀ ਸਰੀਰਕ ਤੌਰ 'ਤੇ ਭੀ ਮਰਦ ਨਾਲੋਂ ਕਮਜ਼ੋਰ ਹੈ।

(੫) ਇਹ ਖ਼ਿਆਲ ਮਜ਼ਹਬ ਵਿਚ ਭੀ ਆ ਵੜਿਆ ਕਿ ਇਸਤ੍ਰੀ ਨਾਲੋਂ ਮਰਦ ਦਾ ਹੱਕ ਵਧੀਕ ਹੈ।

ਦੁਨੀਆ ਦੇ ਮਜ਼ਹਬ ਦੋ ਹਿੱਸਿਆਂ ਵਿਚ ਵੰਡੇ ਹੋਏ ਹਨ —ਵੈਦਕ ਅਤੇ ਸਾਮੀ (Semitic)।

(ੳ) ਵੈਦਕ ਧਰਮ ਦੀ ਤਾਲੀਮ ਦਾ ਅਸਰ:

੧. ਮਰਦ ਵਿਸ਼ਨੂੰ ਭਗਵਾਨ ਦਾ ਅਤੇ ਇਸਤ੍ਰੀ ਲੱਛਮੀ (ਮਾਇਆ) ਦਾ ਅਵਤਾਰ।

੨. ਉਮਰ ਦੀ ਵੰਡ (ਬ੍ਰਹਮਚਰਜ, ਗ੍ਰਿਹਸਤ, ਵਾਨਪ੍ਰਸਥ, ਸੰਨਿਆਸ) ਵਿਚੋਂ ਕੇਵਲ ਚੌਥਾ ਹਿੱਸਾ ਇਸਤ੍ਰੀ ਨਾਲ ਗੁਜ਼ਾਰਨਾ।

੩. ਇਸਤ੍ਰੀ ਦੇ ਜੀਵਨ ਦਾ ਕੋਈ ਆਪਣਾ ਪ੍ਰੋਗਰਾਮ ਨਹੀਂ ਹੈ; ਕੇਵਲ ਪਤੀ ਦੀ ਭਗਤੀ, ਉਸ ਦੇ ਮੋਏ ਪਿਛੋਂ ਸਤੀ ਜਾਂ ਸਿਰ ਮੁਨਾ ਕੇ ਕਾਂਸ਼ੀ।

੪. ਜਨੇਊ ਦੀ ਮਨਾਹੀ, ਜਿਵੇਂ ਸ਼ੂਦਰ ਨੂੰ ਮਨਾਹੀ ਹੈ। ਸੁਤੰਤਰ ਤੌਰ 'ਤੇ ਧਾਰਮਿਕ ਕ੍ਰਿਆ ਕਰਨ ਦੀ ਆਗਿਆ ਨਹੀਂ ਹੈ।

(ਅ) ਸਾਮੀ ਮਜ਼ਹਬਾਂ ਦੀ ਤਾਲੀਮ:

੧. ਰੱਬ ਨੇ ਪੈਦਾਇਸ਼ ਦਾ ਸਿਲਸਿਲਾ ਮਨੁੱਖ 'ਤੇ ਹੀ ਬੰਦ ਕਰ ਦਿੱਤਾ।

੨. ਮਰਦ ਦੀ ਮੰਗ 'ਤੇ ਉਸ ਦੇ ਦਿਲ-ਪਰਚਾਵੇ ਲਈ ਉਸੇ ਦੀ ਹੱਡੀ ਵਿਚੋਂ ਇਸਤ੍ਰੀ ਬਣਾਈ।

੩. ਇਸ ਖਿਡੌਣੇ ਨੇ ਸ਼ੈਤਾਨ ਦੇ ਆਖੇ ਲੱਗ ਕੇ ਆਦਮ ਨੂੰ ਖ਼ੁਦਾ ਦੇ ਹੁਕਮ ਤੋਂ ਗੁਮਰਾਹ ਕਰਾਇਆ।

੪. ਮਰਦ ਦੀ ਬਰਾਬਰੀ ਦੋ ਔਰਤਾਂ ਨਾਲ; ਜਮਾਇਤੀ ਕਰਮ ਧਰਮ ਤੋਂ ਔਰਤ ਵਾਂਜੀ ਹੋਈ; ਪਰਦੇ ਦੀ ਕੈਦ ਲਾ ਕੇ ਮਰਦ ਤੋਂ ਅੱਧੀ ਕੀਤੀ ਗਈ।

(੬) ਗੁਰੂ ਨਾਨਕ ਦੇਵ ਜੀ ਦਾ ਸੁਨੇਹਾ ਹੈ 'ਪ੍ਰੇਮ ਪਿਆਰ' ਦਾ। ਪਿਆਰ ਪਹਿਲਾਂ ਘਰ ਤੋਂ ਹੀ ਸ਼ੁਰੂ—ਇਸਤ੍ਰੀ ਸੰਬੰਧੀ :

(ੳ) **ਭੰਡਿ ਜੰਮੀਐ, ਭੰਡਿ ਨਿੰਮੀਐ, ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ॥**
**ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ॥੨॥ (੧੯)**

*(ਆਸਾ ਦੀ ਵਾਰ, ਪੰਨਾ ੪੭੩)*

(ਅ) ਸਰੀਰਾਂ ਦੀ ਬਣਤਰ ਜਗਤ-ਮਰਯਾਦਾ ਦੇ ਵੱਖ ਵੱਖ ਕੰਮ ਕਰਨ ਵਾਸਤੇ ਹੈ; ਪਰ ਨਿਰਾ ਸਰੀਰ ਮਨੁੱਖ-ਹਸਤੀ ਨਹੀਂ ਹੈ, ਆਤਮਾ ਇਸਤ੍ਰੀ ਮਰਦ ਦੋਹਾਂ ਵਿਚ ਇਕੋ ਜਿਹੀ ਹੈ। ਇਕੋ ਦਰਜੇ ਦੇ ਦੋ ਅਫ਼ਸਰ ਦੋ ਅੱਡ ਅੱਡ ਬੰਗਲਿਆਂ ਵਿਚ ਉਤਰੇ ਹੋਏ ਹਨ। ਬੰਗਲਿਆਂ ਦੀ ਬਨਾਵਟ ਦੇ ਫ਼ਰਕ ਕਰਕੇ ਉਹਨਾਂ ਦੇ ਅਹੁਦਿਆਂ ਵਿਚ ਫ਼ਰਕ ਨਹੀਂ ਪੈ ਸਕਦਾ :

**ਜੀਅ ਉਪਾਇ ਜੁਗਤਿ ਹਥਿ ਕੀਨ੍ਹੀ,**
**ਕਾਲੀ ਨਥਿ ਕਿਆ ਵਡਾ ਭਇਆ॥**
**ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ,**
**ਸਰਬ ਨਿਰੰਤਰਿ ਰਵਿ ਰਹਿਆ॥੨॥੭॥** *(ਆਸਾ ਮ: ੧, ਪੰਨਾ ੩੫੦)*

(ੲ) ਗੁਰੂ ਅਮਰਦਾਸ ਜੀ ਨੇ ਪਰਦੇ ਅਤੇ ਸਤੀ ਦੀ ਰਸਮ ਦੇ ਵਿਰੁੱਧ ਪਰਚਾਰ ਕੀਤਾ; ਅਕਬਰ ਨੂੰ ਪ੍ਰੇਰਿਆ ਕਿ ਸਤੀ ਦੀ ਰਸਮ ਨੂੰ ਬੰਦ ਕਰੇ।

(ਸ) ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦੀ ਰਹਿਤ ਇਸਤ੍ਰੀ ਮਰਦ ਦੋਵਾਂ ਵਾਸਤੇ ਇਕ-ਸਮਾਨ ਰੱਖੀ।

(ਹ) ਰਹਿਤਾਂ-ਕੁਰਹਿਤਾਂ ਮਨੁੱਖ ਵਾਸਤੇ ਤੇ ਇਸਤ੍ਰੀ ਵਾਸਤੇ ਭੀ ਉਹੀ ਹਨ। ਪਤੀ-ਬ੍ਰਤ ਤੇ ਇਸਤ੍ਰੀ-ਬ੍ਰਤ ਧਰਮ ਸਾਂਝਾ ਹੈ।

ਪਰ, ਵੈਦਕ ਧਰਮ ਦੀ ਜੋ ਵਧੀਕੀ ਇਸ ਬਾਰੇ ਇਸਤ੍ਰੀ ਉਤੇ ਹੋ ਰਹੀ ਸੀ, ਉਸ ਦੀ ਯਾਦਗਾਰ ਸਦੀਆਂ ਤੋਂ ਮੁਲਤਾਨ ਵਿਚ ਚਲੀ ਆ ਰਹੀ ਹੈ। ਮੁਲਤਾਨ ਪ੍ਰਹਿਲਾਦ ਦੀ ਨਗਰੀ ਹਿੰਦੂ-ਧਰਮ ਦਾ ਗੜ੍ਹ ਸੀ। ਉਥੇ ਵਿਭਚਾਰ ਦਾ ਦੰਡ ਸਿਰਫ਼ ਇਸਤ੍ਰੀ ਨੂੰ ਦਿੱਤਾ ਗਿਆ। ਅਜੇ ਤਕ 'ਮੰਦਰ ਜੋਗ ਮਾਇਆ' ਕਾਇਮ ਹੈ, ਮੁਲਤਾਨ ਰੇਲਵੇ ਸਟੇਸ਼ਨ ਤੋਂ ਡੇਢ ਮੀਲ ਦੇ ਫ਼ਾਸਲੇ 'ਤੇ। 'ਜੋਗ ਮਾਇਆ' ਉਸ ਇਸਤ੍ਰੀ ਦਾ ਨਾਮ ਸੀ। ਉਸ ਨੂੰ ਪਹਿਲਾਂ ਖੋਤੇ 'ਤੇ ਚਾੜ੍ਹ ਕੇ ਸ਼ਹਿਰ ਵਿਚ ਨਸ਼ਰ ਕੀਤਾ ਗਿਆ, ਫਿਰ ਇਕ ਖ਼ੂਹ ਵਿਚ ਸੁੱਟ ਕੇ ਪੱਥਰ ਮਾਰ ਮਾਰ ਕੇ ਜਾਨੋਂ ਮਾਰਿਆ। ਇਸਤ੍ਰੀ ਜਾਤੀ ਨੂੰ ਡਰਾਣ ਲਈ ਉਥੇ ਮੰਦਰ ਬਣਵਾਇਆ ਗਿਆ। ਪਰ ਉਸ ਦੇ ਸਾਥੀ ਕੁਕਰਮੀ ਮਨੁੱਖ ਨੂੰ ਕੋਈ ਦੰਡ ਨਾ ਮਿਲਿਆ।

# ਗੁਰੂ ਨਾਨਕ ਪਾਤਿਸ਼ਾਹ

# ਸੁਚੱਜਾ ਗ੍ਰਿਹਸਤੀ

(੧) ਪੰਜਾਬ ਦੇ ਇਕ ਗ੍ਰਿਹਸਤੀ ਦਾ ਘਰ ਤੱਕੋ। ਜਦ ਤਕ ਪਰਵਾਰ ਵਿਚ ਮਾਪੇ ਜੀਊਂਦੇ ਹਨ, ਸਾਰੇ ਕਮਾਊ ਪੁੱਤਰ ਪੈਸਾ ਕਮਾ ਕੇ ਪਿਉ ਦੇ ਅੱਗੇ ਲਿਆ ਰੱਖਦੇ ਹਨ। ਸਾਰੀ ਕਮਾਈ ਪਿਉ ਨੂੰ ਖ਼ੁਸ਼ ਕਰਨ ਖ਼ਾਤਰ ਹੋ ਰਹੀ ਹੈ, ਕਮਾਈ ਵੇਲੇ ਪਿਉ ਦੀਆਂ ਹਦਾਇਤਾਂ ਤੇ ਪਿਉ ਦਾ ਪਿਆਰ ਚੇਤੇ ਹੈ।

**ਨਤੀਜਾ**—ਭਰਾਵਾਂ ਨੂੰ ਆਪੋ ਵਿਚ ਕੋਈ ਗਿਲਾ ਨਹੀਂ, ਕੋਈ ਨਫ਼ਰਤ ਨਹੀਂ, ਕੋਈ ਵੈਰ-ਵਿਰੋਧ ਨਹੀਂ।

ਇਕ ਪਿਉ ਦੀ ਹਸਤੀ ਸਿਰ 'ਤੇ ਟਿਕੀ ਹੋਣ ਕਰਕੇ ਸਾਰਾ ਪਰਵਾਰ ਸੁਖੀ ਵੱਸ ਰਿਹਾ ਹੈ।

**ਪਰ**—ਆਉਣ ਪਰਾਈਆਂ, ਵਿਛੋੜਨ ਭਾਈਆਂ।

ਪਿਉ ਸਿਰ 'ਤੇ ਮੌਜੂਦ ਹੈ, ਪਿਉ ਨਾਲੋਂ ਪਰਾਈ-ਜਾਈ ਵਧੀਕ ਪਿਆਰੀ ਹੋ ਗਈ ਹੈ, ਪਿਉ ਨਾਲੋਂ ਚਿਤ ਟੁੱਟ ਗਿਆ ਹੈ, ਪਿਉ ਨਾਲੋਂ ਟੁੱਟਦਿਆਂ ਨਿੱਕੇ ਭਰਾ ਨਖੱਟੂ ਦਿੱਸ ਰਹੇ ਹਨ, ਗਿਲਾ ਵਧ ਰਿਹਾ ਹੈ, ਸਾਰਾ ਘਰ ਹੁਣ ਨਰਕ ਸਮਾਨ ਹੋ ਗਿਆ ਹੈ।

ਉਹੀ ਘਰ ਹੈ, ਉਹੀ ਪਰਵਾਰ ਦੇ ਜਣੇ ਹਨ, ਉਹੀ ਮਾਪੇ ਹਨ, ਪਰ ਸਿਆਣੇ ਪੁੱਤਾਂ ਦੀ **ਜ਼ਿੰਦਗੀ ਦਾ ਨਿਸ਼ਾਨਾ** ਬਦਲ ਜਾਣ 'ਤੇ ਘਰ ਦਾ ਨਕਸ਼ਾ ਹੀ ਬਦਲ ਗਿਆ ਹੈ। ਪਹਿਲਾਂ ਨਿਸ਼ਾਨਾ ਸੀ ਪਿਉ ਦੀ ਖ਼ੁਸ਼ੀ ਹਾਸਲ ਕਰਨੀ, ਪਿਉ ਦਾ ਹੱਥ ਸਿਰ 'ਤੇ ਵੇਖ ਕੇ ਖ਼ੁਸ਼ ਹੋਣਾ, ਪਰ ਹੁਣ ਦਾ ਨਿਸ਼ਾਨਾ ਹੈ ਉਸ ਦੀ ਖ਼ੁਸ਼ੀ ਹਾਸਲ ਕਰਨੀ ਜਿਸ ਨੇ ਦਿਲ ਵਿਚ ਨਵਾਂ ਡੇਰਾ ਲਾਇਆ ਹੈ।

ਹੁਣ ਪਰਾਇਆਂ ਨਾਲ ਸਲਾਹਾਂ; ਪਰਾਇਆਂ ਅੱਗੇ ਸ਼ਿਕਾਇਤਾਂ।

ਪਰਵਾਰ ਦੇ ਹਰੇਕ ਕਮਾਊ ਦਾ ਨਿਸ਼ਾਨਾ ਆਪੋ ਆਪਣੇ ਟੱਬਰ ਦਾ ਸੁਖ

ਹੋ ਗਿਆ ਹੈ, ਏਸ ਵਾਸਤੇ ਇਕ ਦਾ ਸੁਖ ਦੂਜੇ ਨੂੰ ਨਹੀਂ ਭਾਉਂਦਾ।

(੨) ਜਿਤਨਾ ਵਿੱਤ, ਉਤਨੀ ਦੂਰ ਦੀ ਨਿਗਾਹ।

ਵੱਡੇ ਵਿੱਤ ਵਾਲੇ, ਅਰਸ਼ੀ ਨਿਗਾਹ ਵਾਲੇ ਆਏ। ਉਹਨਾਂ 'ਜਗਤ-ਘਰ' ਵਿਚ ਇਹੀ ਦੁਫੇੜ ਵੇਖੀ ਤੇ ਫ਼ੁਰਮਾਇਆ :

**ਨਾਨਕ ਦੁਨੀਆ ਕੈਸੀ ਹੋਈ॥**
**ਸਾਲਕੁ ਮਿਤੁ ਨ ਰਹਿਓ ਕੋਈ॥**
**ਭਾਈ ਬੰਧੀ ਹੇਤੁ ਚੁਕਾਇਆ॥**
**ਦੁਨੀਆ ਕਾਰਣਿ ਦੀਨੁ ਗਵਾਇਆ॥੫॥** *(ਮ: ੧, ਪੰਨਾ ੧੪੧੦)*

ਕਿਉਂ 'ਕੋਈ ਸਾਲਕੁ ਮਿਤੁ ਨ ਰਹਿਓ'?

'ਦੁਨੀਆ ਕਾਰਣਿ'। ਜਗਤ-ਜੀਵਾਂ ਦੀ ਜ਼ਿੰਦਗੀ ਦਾ ਨਿਸ਼ਾਨਾ 'ਦੁਨੀਆ' ਹੈ, ਨਿਸ਼ਾਨਾ ਸਾਂਝਾ ਨਹੀਂ ਰਿਹਾ, ਇਸ ਵਾਸਤੇ ਏਥੋਂ ਤਕ ਖਹਿ ਖਹਿ, ਕਿ :

**ਇਸਤ੍ਰੀ ਪੁਰਖੈ ਦਾਮ ਹਿਤੁ ਭਾਵੈ ਆਇ ਕਿਥਾਊਂ ਜਾਈ॥੩੦॥ (੧)**
*(ਭਾਈ ਗੁਰਦਾਸ ਜੀ)*

ਸੋ, ਅਰਸ਼ੀ ਨਿਗਾਹ ਵਾਲੇ ਗੁਰੂ ਨਾਨਕ ਪਿਆਰੇ ਨੇ ਆਖਿਆ—**ਜ਼ਿੰਦਗੀ ਦਾ ਨਿਸ਼ਾਨਾ, ਜ਼ਿੰਦਗੀ ਦਾ ਮਕਸਦ** ਸਾਂਝੇ ਕਾਦਰ ਪਿਤਾ ਨੂੰ ਬਣਾਓ, ਉਸ ਦੀ ਹੋਂਦ ਨੂੰ ਚਿੱਤ ਵਿਚ ਟਿਕਾਓ। ਬੱਸ! ਇਹੀ ਜਗਤ-ਪਰਵਾਰ ਦੀ ਸੁਖੀ ਵਸੋਂ ਦਾ ਤਰੀਕਾ ਹੈ; ਫ਼ੁਰਮਾਇਆ :

**ਐਸਾ ਗਿਆਨ ਜਪਹੁ ਮਨ ਮੇਰੇ॥**
**ਹੋਵਹੁ ਚਾਕਰ ਸਾਚੇ ਕੇਰੇ॥੧॥ਰਹਾਉ॥** *(ਸੂਹੀ ਮ: ੧, ਪੰਨਾ ੭੨੮)*

੭ ਸਾਲ ਦੀ ਉਮਰ ਵਿਚ ਪਾਂਧੇ ਪਾਸ ਪੜ੍ਹਨ ਭੇਜੇ ਗਏ, ਤਾਂ ਪਾਂਧੇ ਨੂੰ ਪੁੱਛਿਆ—ਪੰਡਿਤ ਜੀ! 'ਦੁਨੀਆ ਕਾਰਣਿ' ਹੀ ਵਿੱਦਿਆ ਸਿਖਾਉਂਦੇ ਹਉ ਜਾਂ ਕਾਦਰ ਦੀ ਸਾਂਝ ਦਾ ਭੀ ਕੋਈ ਲੇਖਾ ਲਿਖਣਾ ਜਾਣਦੇ ਹਉ। ਸੱਤ ਸਾਲ ਦੇ ਬਾਲਕ-ਗੁਰੂ ਤੋਂ ਇਹ ਅਗੰਮੀ ਗੱਲ ਸੁਣ ਕੇ ਪਾਂਧਾ ਹੈਰਾਨ ਜਿਹਾ ਹੋ ਗਿਆ ਤੇ ਕੁਝ ਅਹੁੜਿਆ ਨਾ। ਤਾਂ ਬਚਨ ਹੋਇਆ :

**ਜਾਲਿ ਮੋਹੁ, ਘਸਿ ਮਸੁ ਕਰਿ, ਮਤਿ ਕਾਗਦੁ ਕਰਿ ਸਾਰੁ॥**
**ਭਾਉ ਕਲਮ ਕਰਿ ਚਿਤੁ ਲੇਖਾਰੀ, ਗੁਰ ਪੁਛਿ ਲਿਖੁ ਬੀਚਾਰੁ॥**
**ਲਿਖੁ ਨਾਮੁ, ਸਾਲਾਹ ਲਿਖੁ, ਲਿਖੁ ਅੰਤੁ ਨ ਪਾਰਾਵਾਰੁ॥੧॥**

**ਬਾਬਾ ਏਹੁ ਲੇਖਾ ਲਿਖਿ ਜਾਣੁ ॥**
**ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥੧॥ਰਹਾਉ॥**
*(ਸਿਰੀਰਾਗੁ ਮ: ੧, ਪੰਨਾ ੧੬)*

(੩) ਕੀ ਇਸ ਅਰਸ਼ੀ ਲਿਖਾਰੀ ਨੇ ਗ੍ਰਿਹਸਤੀ ਦੇ ਲੇਖੇ ਵੱਲੋਂ ਉੱਕੀ ਮਨਾਹੀ ਕਰ ਦਿੱਤੀ ? ਕੀ ਵਿਹਲੇ ਰਹਿ ਕੇ ਦੂਜਿਆਂ ਉੱਤੇ ਭਾਰੂ ਹੋਣ ਦੀ ਜਾਚ ਸਿਖਾਈ ?

ਨਹੀਂ—ਘਰਾਂ ਵਿਚ ਹੀ ਰਹਿਣ ਦੀ ਪਰਵਾਨਗੀ ਦਿੱਤੀ :

**ਬਾਵਨ ਚੰਦਨੁ ਆਖੀਐ, ਬਹਿਲੇ ਬਿਸੀਅਰ ਤਿਸੁ ਲਪਟਾਹੀਂ ॥**
**ਪਾਰਸੁ ਅੰਦਰਿ ਪੱਥਰਾਂ, ਪੱਥਰ ਪਾਰਸ ਹੋਇ ਨ ਜਾਹੀਂ ॥**
**ਮਣੀ ਜਿਨ੍ਹਾਂ ਸੱਪਾਂ ਸਿਰੀਂ, ਓਇ ਭੀ ਸੱਪਾਂ ਵਿਚਿ ਫਿਰਾਹੀਂ ॥**
**ਲਹਿਰੀਂ ਅੰਦਰਿ ਹੰਸੁਲੇ, ਮਾਣਕ ਮੋਤੀ ਚੁਗਿ ਚੁਗਿ ਖਾਹੀਂ ॥**
**ਜਿਉਂ ਜਲਿ ਕਵਲੁ ਅਲਿਪਤੁ ਹੈ, ਘਰਬਾਰੀ ਗੁਰਸਿੱਖ ਤਿਵਾਹੀਂ ॥**
**ਆਸਾ ਵਿਚਿ ਨਿਰਾਸ ਹੋਇ, ਜੀਵਨ-ਮੁਕਤਿ ਜੁਗਤਿ ਜੀਵਾਹੀਂ ॥**
**ਸਾਧ ਸੰਗਤਿ ਕਿਤੁ ਮੁਖਿ ਸਾਲਾਹੀਂ ॥੧੫॥ (੬)** *(ਭਾਈ ਗੁਰਦਾਸ ਜੀ)*

ਇਹ ਭੀ ਫ਼ੁਰਮਾਇਆ ਕਿ ਹੱਕ-ਹਲਾਲ ਦੀ ਕਿਰਤ ਕਰੋ ਤੇ ਵੰਡ ਛਕੋ, ਇਹ ਹੀ ਹੈ ਜ਼ਿੰਦਗੀ ਦਾ ਸੁਚੱਜਾ ਰਾਹ :

**ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹੁ ਪਛਾਣਹਿ ਸੇਇ ॥੧॥ (੨੨)** *(ਸਾਰੰਗ ਕੀ ਵਾਰ, ਪੰਨਾ ੧੨੪੫)*

ਹਜ਼ੂਰ ਦੇ ਘਰੋਕੇ ਜੀਵਨ ਵਲ ਤੱਕ ਕੇ ਵੇਖੋ। ਤਲਵੰਡੀ ਵਿਚ ਉਮਰ ਦੇ ਪਹਿਲੇ ੩੫ ਸਾਲ ਰਹੇ। ਘਰ ਦੇ ਕੰਮ-ਕਾਰ ਵਿਚ ਪਿਤਾ ਜੀ ਦਾ ਹੱਥ ਵਟਾਉਣ ਲਈ ਡੰਗਰ ਭੀ ਚਾਰਦੇ ਰਹੇ, ਹਲ ਭੀ ਵਾਂਹਦੇ ਰਹੇ ਤੇ ਵਣਜ ਵਪਾਰ ਭੀ ਕਰਦੇ ਰਹੇ। ਭਲਾ ਸੋਚੋ, ਜੇ ਕਦੇ ਵਪਾਰ ਨੂੰ, ਹੱਟੀ ਦੇ ਕਾਰ-ਵਿਹਾਰ ਨੂੰ, ਹੱਥ ਹੀ ਨਾ ਪਾਇਆ ਹੁੰਦਾ ਤਾਂ ੩੫ ਸਾਲ ਦੀ ਉਮਰੇ ਦੁਨੀਆ ਦੇ ਕਾਰ-ਵਿਹਾਰ ਤੋਂ ਚੰਗੇ ਜਾਣੂ ਪਿਤਾ ਜੀ, ਜੋ ਪਟਵਾਰੀ ਭੀ ਸਨ, ਇਹਨਾਂ ਨੂੰ ਅਚਨਚੇਤ ੨੦ ਰੁਪਏ[੧] ਲੈ ਕੇ ਕਿਵੇਂ ਪਰਦੇਸ ਵਿਚ ਸੌਦਾ ਕਰਨ ਲਈ ਤੁਰਨ ਦੇਂਦੇ ? ਹਾਂ, ਇਤਿਹਾਸ ਇਹ ਗਵਾਹੀ ਦੇਂਦਾ ਹੈ ਕਿ ਆਮ ਤੌਰ 'ਤੇ ਪਿਤਾ ਜੀ ਦੀ ਤਸੱਲੀ ਇਹਨਾਂ ਦੇ ਕੰਮ ਨਾਲ ਨਹੀਂ ਸੀ ਹੁੰਦੀ।

---

੧. *ਨੋਟ*—ਉਸ ਸਮੇ ਦੇ ੨੦ ਰੁਪਏ ਅੱਜ ਦੇ ਸ਼ਾਇਦ ੧੦੦੦ ਰੁਪਏ ਨਾਲੋਂ ਭੀ ਵਧੀਕ ਕੀਮਤ ਰੱਖਦੇ ਸਨ।

ਗੱਲ ਭੀ ਸੱਚੀ ਹੈ। ਤਸੱਲੀ ਹੁੰਦੀ ਭੀ ਕਿਵੇਂ ? ਦੋਹਾਂ ਦਾ ਨੁਕਤਾ-ਨਿਗਾਹ ਵੱਖੋ-ਵੱਖਰਾ ਸੀ। ਗੁਰੂ ਨਾਨਕ ਸਾਹਿਬ ਦੀ ਜ਼ਿੰਦਗੀ ਦਾ ਮਕਸਦ ਅਰਸ਼ੀ ਕਾਦਰ ਪਿਤਾ ਦੀ ਪ੍ਰਸੰਨਤਾ ਸੀ, ਪਰ ਜਗਤ ਦਾ ਨਿਸ਼ਾਨਾ ਨਿਰੀ 'ਦੁਨੀਆ' ਹੈ; ਪਿਤਾ ਜੀ ਭੀ ਇਹਨਾਂ ਨੂੰ ਕੁਝ ਅਜਿਹੇ ਹੀ ਰੂਪ ਵਿਚ ਵੇਖਣਾ ਲੋੜਦੇ ਸਨ।

ਹੁਣ ੩੫ ਸਾਲ ਦੇ ਜੁਆਨ ਗੱਭਰੂ ਹੋਏ। ਪਿਤਾ ਜੀ ਕਿਸੇ ਵਧੀਕ ਲਾਹੇਵੰਦੇ ਕੰਮ ਵਿਚ ਇਹਨਾਂ ਨੂੰ ਲਾਉਣਾ ਚਾਹੁੰਦੇ ਸਨ, ਆਪਣੇ ਮਿਹਮਾਨ ਭਾਈ ਜੈਰਾਮ ਜੀ ਨਾਲ ਵਿਚਾਰ ਕੀਤੀਓ ਨੇ। ਇਹ ਸੁਲਤਾਨਪੁਰ ਦੇ ਨਵਾਬ ਦੇ ਕਾਰਦਾਰ ਸਨ। ਦੋਹਾਂ ਦੀ ਸਲਾਹ ਰਲੀ, ਤੇ ਹਜ਼ੂਰ ਨੂੰ ਸੁਲਤਾਨਪੁਰ ਭਾਈ ਜੈਰਾਮ ਨਾਲ ਭੇਜਿਆ ਗਿਆ। ਨਵਾਬ ਦੌਲਤ ਖ਼ਾਂ ਨੇ ਇਹਨਾਂ ਨੂੰ ਹੋਣਹਾਰ ਤੱਕਿਆ ਤੇ ਮੋਦੀ ਬਣਾ ਲਿਆ।

ਉਹਨੀਂ ਦਿਨੀਂ ਸਰਕਾਰੀ ਮਾਮਲੇ ਜਿਨਸ ਵਿਚ ਹੀ ਉੱਘਰਦੇ ਸਨ, ਇਹ ਜਿਨਸ ਸਰਕਾਰੀ ਮੋਦੀਖ਼ਾਨੇ ਵਿਚ ਇਕੱਠੀ ਹੋ ਕੇ ਵਿਕਦੀ ਸੀ ਤੇ ਨਕਦ ਰਕਮ ਖ਼ਜ਼ਾਨੇ ਵਿਚ ਜਮ੍ਹਾ ਹੁੰਦੀ ਸੀ। ਮੋਦੀ ਨੂੰ ਭੀ ਤਨਖ਼ਾਹ ਜਿਨਸ ਹੀ ਮਿਲਦੀ ਸੀ। ਇਹ ਸੀ ਕੰਮ, ਜੋ ਸਤਿਗੁਰੂ ਜੀ ਨੇ ੩ ਸਾਲ ਇਸ ਤਰ੍ਹਾਂ ਨਿਬਾਹਿਆ ਕਿ ਨਵਾਬ ਇਹਨਾਂ 'ਤੇ ਸਦਾ ਖ਼ੁਸ਼ ਸੀ, ਕਿਉਂਕਿ ਘਾਲ ਕਮਾਈ ਕਰਨੀ ਤਾਂ ਹਜ਼ੂਰ ਦਾ ਸਿੱਖਾਂ ਨੂੰ ਭੀ ਹੁਕਮ ਸੀ। ਹਾਂ, ਜ਼ਿੰਦਗੀ ਦਾ ਮਕਸਦ ਇਹ ਨਹੀਂ ਸੀ, ਇਸ ਵਾਸਤੇ ਕਮਾ ਕੇ ਜਗਤ-ਪਿਤਾ ਦੇ ਲੋੜਵੰਦੇ ਬੱਚਿਆਂ ਨਾਲ ਮਿਲ ਕੇ ਵਰਤਦੇ ਸਨ, ਤਾਹੀਏਂ ਜਦੋਂ ਇਕ ਵਾਰੀ ਪਿਤਾ ਜੀ ਨੇ ਇਥੇ ਆ ਕੇ ਪੁੱਛਿਆ, ਕਿਤਨੀ ਮਾਇਆ ਜੋੜੀ ਜੇ, ਤਾਂ ਆਪ ਨੇ ਇਉਂ ਉੱਤਰ ਦਿੱਤਾ ਕਿ ਆਮਦਨ ਖ਼ਰਚ ਬਰਾਬਰ ਹੀ ਹੈ, ਮਾਇਆ ਹੱਥ ਵਿਚ ਟਿਕਦੀ ਨਹੀਂ।

ਕਵੀ ਸੰਤੋਖ ਸਿੰਘ ਜੀ, *ਨਾਨਕ ਪ੍ਰਕਾਸ਼* ਵਿਚ ਇਉਂ ਲਿਖਦੇ ਹਨ :

**ਦ੍ਵੈ ਘਟਿਕਾ ਜਬ ਬੀਤ ਗਈ, ਤਿਹ ਕਾਲ ਮੈ ਕਾਲੂ ਨੇ ਬਾਣੀ ਅਲਾਈ॥**
**ਬਹੁ ਕਾਲ ਭਯੋ ਸੁਲਤਾਨਪੁਰੇ, ਕ੍ਰਿਤ ਮੋਦੀ ਤੇ ਕੀਨੀ ਹੈ ਕੇਤੀ ਕਮਾਈ॥**
**ਸੁਨਿ ਪੰਕਜ-ਲੋਚਨ ਬੈਣ ਭਣੇ, ਬਹੁ ਆਨਿ ਕਮਾਈ ਕਰੀ ਇਹ ਥਾਈਂ॥**
**ਨਹਿ ਹਾਥ ਮੈ ਆਥਿ[1] ਕਰੈ ਥਿਰਤਾ, ਉਤ ਆਵਤ ਹੈ ਇਤ ਯੋਂ ਚੱਲਿ ਜਾਈ॥**
**ਕਰ ਏਕ ਬਰਾਟਕਾ[2] ਸੰਚਿ ਕਰੀ ਨਹਿ, ਆਮਦ ਔ ਖਰਚੀ ਸਮਤਾਈ॥੩੯॥**

---

੧. ਆਥਿ—ਮਾਇਆ। ੨. ਬਰਾਟਕਾ—ਕੌਡੀ।

# ਗੁਰੂ ਨਾਨਕ ਦੇਵ ਜੀ
# ਤੇ
# ਰਿੱਧੀਆਂ ਸਿੱਧੀਆਂ

(੧) ਮੰਜ਼ਲ ਉਤੇ ਅੱਪੜਨ ਦੇ ਰਸਤੇ ਵਿਚ ਇਨਸਾਨ ਨੂੰ ਕਈ ਰੁਕਾਵਟਾਂ ਆਉਂਦੀਆਂ ਹਨ। ਕਮਜ਼ੋਰ ਬੰਦਾ ਪੈਂਡਾ ਕਰਦਾ ਥੱਕ ਜਾਏ, ਉਸ ਦੇ ਵਾਸਤੇ ਇਹੀ ਤਕੜੀ ਰੁਕਾਵਟ ਹੈ। ਜੇ ਸਰੀਰ ਦਾ ਤਕੜਾ ਹੋਵੇ, ਫਿਰ ਭੀ ਜੇ ਰਾਹ ਵਿਚ ਮਨ ਨੂੰ ਖਿੱਚ ਪਾਣ ਵਾਲੀਆਂ ਚੀਜ਼ਾਂ ਹੋਣ ਤਾਂ ਭੀ ਉਹਨੀਂ ਥਾਈਂ ਅਟਕਿਆਂ ਪੈਂਡਾ ਖੋਟਾ ਹੁੰਦਾ ਹੈ।

ਪਰਮਾਰਥ ਦੇ ਰਸਤੇ ਵਿਚ ਇਸ ਤੋਂ ਭੀ ਵਧੇਰੇ ਸੁਚੇਤ ਰਹਿਣ ਦੀ ਲੋੜ ਹੁੰਦੀ ਹੈ, ਕਿਉਂਕਿ ਉਹ ਰਸਤਾ ਹੈ ਭੀ ਬੜਾ ਔਖਾ। ਉਸ ਰਸਤੇ ਬਾਰੇ ਫ਼ਰੀਦ ਜੀ ਲਿਖਦੇ ਹਨ :

**ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥**
**ਬਾਵਲਿ ਹੋਈ ਸੋ ਸਹੁ ਲੋਰਉ ॥**
**ਤੈ ਸਹਿ ਮਨ ਮਹਿ ਕੀਆ ਰੋਸੁ ॥**
**ਮੁਝੁ ਅਵਗਨ ਸਹ ਨਾਹੀ ਦੋਸੁ ॥੧॥**
**ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥**
**ਜੋਬਨੁ ਖੋਇ ਪਾਛੈ ਪਛੁਤਾਨੀ ॥੧॥ਰਹਾਉ॥**
**ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥**
**ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥**
**ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥**
**ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥**
**ਵਿਧਣ ਖੂਹੀ ਮੁੰਧ ਇਕੇਲੀ ॥**
**ਨਾ ਕੋ ਸਾਥੀ ਨਾ ਕੋ ਬੇਲੀ ॥**

**ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ॥**
**ਜਾ ਫਿਰ ਦੇਖਾ ਤਾ ਮੇਰਾ ਅਲਹੁ ਬੇਲੀ॥੩॥**
**ਵਾਟ ਹਮਾਰੀ ਖਰੀ ਉਡੀਣੀ॥**
**ਖੰਨਿਅਹੁ ਤਿਖੀ ਬਹੁਤੁ ਪਿਈਣੀ॥**
**ਉਸੁ ਊਪਰਿ ਹੈ ਮਾਰਗੁ ਮੇਰਾ॥**
**ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ॥੪॥੧॥** *(ਸੂਹੀ, ਪੰਨਾ ੭੯੪)*

ਪਰਮਾਰਥ ਦੇ ਪੈਂਡੇ ਬਾਰੇ ਇਕ ਹਜ਼ੂਰੀ ਕਵੀ ਨੇ ਲਿਖਿਆ ਹੈ:

**ਮੁਸ਼ਕਲ ਮਿਲਨੁ ਮਾਹੀ ਨੂੰ ਹੀਰੇ, ਲੱਖ ਔਝੜ ਝੰਗ ਬਲਾਈਂ।**
**ਕਰਿ ਕਰਿ ਸ਼ੇਰ ਜਮਾਤੀਂ ਬੈਠੇ, ਨਾਗ ਬੈਠੇ ਵਲ ਖਾਈ।**

ਭਗਤ ਕਾਹਨੇ ਨੇ ਆਖਿਆ:

**ਅਉਝੜ ਪੰਥ ਪ੍ਰੇਮ ਦੇ ਪੈਂਡੇ, ਮੈਂ ਇਕੱਲੜੀ ਮੁੱਠੀ।**

(੨) ਪਰਮਾਰਥ ਦੇ ਰਸਤੇ ਦੀਆਂ ਸਾਰੀਆਂ ਰੁਕਾਵਟਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਚਾਰ ਹਿੱਸਿਆਂ ਵਿਚ ਵੰਡਿਆ ਹੈ:

(ੳ) ਰਤਨਾਂ ਨਾਲ ਜੜੇ ਹੋਏ, ਕਸਤੂਰੀ ਕੇਸਰ ਨਾਲ ਲਿਪੇ ਹੋਏ, ਮੋਤੀਆਂ ਦੇ ਮੰਦਰ।

(ਅ) ਲਾਲਾਂ ਨਾਲ ਜੜੇ ਹੋਏ ਪਲੰਘ ਦੀ ਸੇਜ ਉਤੇ ਬੈਠੀ ਸੁੰਦਰ ਇਸਤ੍ਰੀ।

(ੲ) ਲਸ਼ਕਰਾਂ ਦੀ ਸਰਦਾਰੀ, ਤੇ ਤਖ਼ਤ ਉਤੇ ਬੈਠ ਕੇ ਬਾਦਸ਼ਾਹੀ।

(ਸ) ਆਪਣੀ ਮਰਜ਼ੀ ਨਾਲ ਗੁਪਤ ਪਰਗਟ ਹੋ ਜਾਣ ਵਾਲੀਆਂ ਰਿੱਧੀਆਂ ਸਿੱਧੀਆਂ।

ਸਿਰੀ ਰਾਗ ਵਿਚ ਆਪ ਇਉਂ ਫ਼ੁਰਮਾਂਦੇ ਹਨ:

**ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ॥**
**ਕਸਤੂਰਿ ਕੁੰਗੂ ਅਗਰਿ ਚੰਦਨਿ, ਲੀਪਿ ਆਵੈ ਚਾਉ॥**
**ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੧॥**
**ਹਰਿ ਬਿਨੁ ਜੀਉ ਜਲਿ ਬਲਿ ਜਾਉ॥**
**ਮੈ ਆਪਣਾ ਗੁਰੁ ਪੂਛਿ ਦੇਖਿਆ, ਅਵਰੁ ਨਾਹੀ ਥਾਉ॥੧॥ਰਹਾਉ॥**
**ਧਰਤੀ ਤ ਹੀਰੇ ਲਾਲ ਜੜਤੀ, ਪਲਘਿ ਲਾਲ ਜੜਾਉ॥**

**ਮੋਹਣੀ ਮੁਖਿ ਮਣੀ ਸੋਹੈ, ਕਰੇ ਰੰਗਿ ਪਸਾਉ ॥**
**ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੨॥**
**ਸਿਧੁ ਹੋਵਾ, ਸਿਧਿ ਲਾਈ, ਰਿਧਿ ਆਖਾ ਆਉ ॥**
**ਗੁਪਤੁ ਪਰਗਟੁ ਹੋਇ ਬੈਸਾ, ਲੋਕੁ ਰਾਖੈ ਭਾਉ ॥**
**ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੩॥**
**ਸੁਲਤਾਨੁ ਹੋਵਾ ਮੇਲਿ ਲਸਕਰ, ਤਖਤਿ ਰਾਖਾ ਪਾਉ ॥**
**ਹੁਕਮੁ ਹਾਸਲੁ ਕਰੀ ਬੈਠਾ, ਨਾਨਕਾ ਸਭ ਵਾਉ ॥**
**ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੪॥੧॥** *(ਪੰਨਾ ੧੪)*

(੩) ਮਹਲ-ਮਾੜੀਆਂ, ਸੁੰਦਰਤਾ ਅਤੇ ਹਕੂਮਤ—ਇਹ ਤਿੰਨੇ ਪਰਮਾਰਥ ਦੇ ਰਾਹੀ ਉਤੇ ਬਾਹਰੋਂ ਚੋਟ ਕਰਦੀਆਂ ਹਨ। ਪਰ ਰਿੱਧੀਆਂ ਸਿੱਧੀਆਂ ਦੀ ਅਵਸਥਾ ਵਿਚ ਪਹੁੰਚੇ ਹੋਏ ਮਨੁੱਖ ਵਾਸਤੇ ਕੇਵਲ ਸੰਕਲਪ ਹੀ, ਮਨ ਦਾ ਫੁਰਨਾ ਹੀ, ਰੁਕਾਵਨ ਪਾਣ ਦਾ ਸਾਮਾਨ ਤਿਆਰ ਕਰ ਦੇਂਦਾ ਹੈ, ਜਿਵੇਂ ਮੱਕੜੀ ਜਾਲਾ ਆਪ ਹੀ ਤਣਦੀ ਹੈ ਤੇ ਆਖ਼ਰ ਆਪ ਹੀ ਉਸ ਵਿਚ ਫਸ ਕੇ ਮਰਦੀ ਹੈ।

ਸੋ, ਰਿੱਧੀਆਂ ਸਿੱਧੀਆਂ ਵਾਲੀ ਰੁਕਾਵਟ ਵਲੋਂ ਵਧੀਕ ਸੁਚੇਤ ਰਹਿਣ ਦੀ ਲੋੜ ਹੁੰਦੀ ਹੈ।

ਇਸ ਸਾਰੀ ਵਿਚਾਰ ਦਾ ਸਿੱਟਾ ਇਹ ਹੈ ਕਿ ਪਰਮਾਰਥ ਦੇ ਰਾਹੀ ਨੂੰ ਰਿੱਧੀਆਂ ਸਿੱਧੀਆਂ ਕਰਾਮਾਤਾਂ ਤੋਂ ਉਸੇ ਤਰ੍ਹਾਂ ਬਚਣਾ ਚਾਹੀਦਾ ਹੈ, ਜਿਵੇਂ ਰੂਪ-ਮਦ ਭਰੀਆਂ ਯੁਵਤੀਆਂ ਤੋਂ ਅਤੇ ਰਾਜ ਹਕੂਮਤ ਦੇ ਮਦ ਤੋਂ।

ਪਰ ਧਾਰਮਿਕ ਜਗਤ ਵਿਚ, ਇਸ ਦੇ ਉਲ਼ਟ ਵਰਤੋਂ ਵੇਖਣ ਵਿਚ ਆ ਰਹੀ ਹੈ। ਰਿੱਧੀਆਂ ਸਿੱਧੀਆਂ ਤੇ ਕਰਾਮਾਤਾਂ ਦੀ ਢੂੰਢ-ਭਾਲ ਕੀਤੀ ਜਾਂਦੀ ਹੈ, ਸੰਤਾਂ ਮਹਾਤਮਾਂ ਦੇ ਲੱਛਣ ਹੀ ਇਹ ਦੱਸੇ ਜਾਂਦੇ ਹਨ ਕਿ ਉਹ ਕਰਾਮਾਤਾਂ ਵਿਖਾ ਸਕਦੇ ਹਨ। ਰਿੱਧੀਆਂ ਸਿੱਧੀਆਂ ਵਾਲੇ ਵਹਿਣਾਂ ਵਿਚ ਪੈ ਕੇ ਲੋਕ, ਮਨੁੱਖਾਂ ਤੋਂ ਉਤਰ ਕੇ, ਪਸ਼ੂ ਪੰਛੀਆਂ, ਟੋਇਆਂ ਟਿੱਬਿਆਂ ਅਤੇ ਰੁੱਖਾਂ ਦੀ ਪੂਜਾ 'ਤੇ ਪਹੁੰਚ ਜਾਂਦੇ ਹਨ।

ਸਾਮੀ (ਇਸਲਾਮ, ਈਸਾਈ ਮੱਤ ਆਦਿਕ) ਮਜ਼ਹਬਾਂ ਵਿਚ ਨਬੀ ਪੈਗ਼ੰਬਰ ਦੇ ਨਿਸ਼ਾਨਾਂ ਵਿਚੋਂ 'ਮੁਅਜਜ਼ਾ' (ਕਰਾਮਾਤ) ਇਕ ਖ਼ਾਸ ਸ਼ੈ ਮੰਨੀ ਗਈ ਹੈ।

ਹਿੰਦੂ ਜੋਗੀ ਤਾਂ ਤਾਣ ਹੀ ਰਿੱਧੀਆਂ ਸਿੱਧੀਆਂ ਦਾ ਰਖਦਾ ਸੀ।

(੪) ਸਿਖ ਧਰਮ ਰਿੱਧੀਆਂ ਸਿੱਧੀਆਂ ਤੇ ਕਰਾਮਾਤਾਂ ਦੀ ਹਸਤੀ ਤੋਂ ਇਨਕਾਰ ਨਹੀਂ ਕਰਦਾ। ਕਰਾਮਾਤ ਕੀ ਹੈ ? ਆਮ ਲੋਕਾਂ ਨਾਲੋਂ ਮਾਨਸਕ ਤੌਰ 'ਤੇ ਵਧੇਰੇ ਬਲੀ ਮਨੁੱਖ ਦੇ ਕੀਤੇ ਹੋਏ ਕੰਮਾਂ ਦਾ ਨਾਮ ਕਰਾਮਾਤ ਹੈ, ਕਿਉਂਕਿ ਮਨੁੱਖ ਕਈ ਸਾਧਨਾਂ ਨਾਲ ਆਪਣਾ ਮਾਨਸਕ ਬਲ ਵਧਾ ਸਕਦਾ ਹੈ।

ਸੂਰਜ ਦੀਆਂ ਕਿਰਨਾਂ ਆਤਸ਼ੀ ਸ਼ੀਸ਼ੇ ਦੀ ਰਾਹੀਂ ਇਕ ਨੁਕਤੇ 'ਤੇ ਅਪੜ ਕੇ ਅੱਗ ਬਾਲ ਦੇਣ ਦੀ ਸਮਰੱਥਾ ਵਾਲੀਆਂ ਹੋ ਜਾਂਦੀਆਂ ਹਨ। ਇਸੇ ਤਰ੍ਹਾਂ ਮਨ ਦੇ ਖਿੰਡੇ ਹੋਏ ਫੁਰਨੇ ਇਕ ਟਿਕਾਣੇ 'ਤੇ ਲਿਆਉਣ ਦਾ ਅਭਿਆਸ ਕੀਤਿਆਂ, ਮਨ ਬਹੁਤ ਬਲੀ ਹੋ ਜਾਂਦਾ ਹੈ। ਮੈਸਮਿਰਿਜ਼ਮ, ਹਮਜ਼ਾਦ, ਹਿਪਨਾਟਿਜ਼ਮ ਆਦਿਕ ਅਭਿਆਸ ਜਗਤ-ਪਰਸਿੱਧ ਹਨ।

ਪਰ ਇਹ ਬਲ ਨਿਰਾ ਵਿਹਾਰ-ਸਿੱਧੀ ਹੀ ਹੈ। ਪਰਮਾਰਥ ਨਾਲ ਇਸ ਦਾ ਕੋਈ ਸੰਬੰਧ ਨਹੀਂ ਹੈ। ਜਿਵੇਂ ਮਾਇਆਧਾਰੀ ਵਾਸਤੇ ਪਰਮਾਰਥ ਵਿਚ ਜੁੜਨਾ ਗ਼ਰੀਬ ਨਾਲੋਂ ਵਧੀਕ ਔਖਾ ਹੈ, ਤਿਵੇਂ ਕਰਾਮਾਤ ਵਾਲੇ ਸਿੱਧਾਂ ਲਈ ਸਾਧਾਰਨ ਜਗਿਆਸੂ ਨਾਲੋਂ ਵਧੀਕ ਕਠਨ ਹੈ।

(੫) ਗੁਰੂ ਨਾਨਕ ਸਾਹਿਬ ਦਾ ਜੀਵਨ-ਇਤਿਹਾਸ ਪੜ੍ਹ ਕੇ ਵੇਖੋ। ਉਹਨਾਂ ਆਪਣੀ ਗੌਰਵਤਾ, ਆਪਣੇ ਮੱਤ ਦੀ ਸੱਚਾਈ, ਆਪਣੇ ਪੰਥ ਦੀ ਮਹੱਤਤਾ ਵਿਖਾਣ ਵਾਸਤੇ ਕਦੇ ਕਰਾਮਾਤ ਤੋਂ ਕੰਮ ਨਹੀਂ ਸੀ ਲਿਆ।

(ੳ) ਜਦੋਂ ਗੁਰੂ ਨਾਨਕ ਦੇਵ ਜੀ ਸੁਮੇਰ ਪਰਬਤ 'ਤੇ ਜਾ ਕੇ ਸਿੱਧਾਂ ਨੂੰ ਮਿਲੇ, ਉਹਨਾਂ ਸਤਿਗੁਰੂ ਜੀ ਨੂੰ ਆਪਣੇ ਮੱਤ ਵਲ ਖਿੱਚ ਪਾਣ ਵਾਸਤੇ ਕਰਾਮਾਤਾਂ ਦਾ ਦਬਾਉ ਵਰਤਿਆ। ਗੁਰੂ ਨਾਨਕ ਦੇਵ ਜੀ ਨੂੰ ਖੱਪਰ ਦਿਤੋ ਨੇ, ਤੇ ਕਹਿਣ ਲੱਗੇ ਕਿ ਫਲਾਣੇ ਸਰ ਤੋਂ ਪਾਣੀ ਭਰ ਲਿਆਵੋ। ਜਦੋਂ ਸਤਿਗੁਰੂ ਜੀ ਉਥੇ ਪਹੁੰਚੇ, ਸਿੱਧਾਂ ਨੇ ਆਪਣੀਆਂ ਸਿੱਧੀਆਂ ਦੇ ਬਲ ਨਾਲ ਪਾਣੀ ਦੇ ਥਾਂ ਉਥੇ ਰਤਨ ਜਵਾਹਰ ਬਣਾ ਦਿਤੇ। ਸਤਿਗੁਰੂ ਜੀ ਨੇ ਉਹਨਾਂ ਦੀ ਇਸ ਮਾਨਸਕ ਤਾਕਤ ਦਾ ਕੌਡੀ ਭੀ ਮੁੱਲ ਨਾ ਪਾਇਆ, ਰਤਨਾਂ ਵਲ ਤੱਕਿਆ ਭੀ ਨਾ, ਤੇ ਵਾਪਸ ਆ ਕੇ ਸਿਰਫ਼ ਇਹ ਕਹਿ ਦਿਤਾ ਕਿ ਉਥੇ ਪਾਣੀ ਨਹੀਂ ਹੈ।

ਉਹਨਾਂ ਸਿੱਧਾਂ ਦੀ ਬਜ਼ੁਰਗੀ ਦੇ ਕਾਇਲ ਹੋਣ ਦੇ ਥਾਂ ਗੁਰੂ ਨਾਨਕ ਦੇਵ ਜੀ ਨੇ ਉਹਨਾਂ ਨੂੰ ਝਾੜ ਪਾਈ, ਜਦੋਂ ਉਹਨਾਂ ਸਤਿਗੁਰੂ ਜੀ ਤੋਂ ਮਾਤ-ਲੋਕ ਦਾ ਹਾਲ ਪੁੱਛਿਆ। ਸਤਿਗੁਰੂ ਜੀ ਕਹਿਣ ਲੱਗੇ ਕਿ ਤੁਹਾਡਾ ਫ਼ਰਜ਼ ਸੀ ਦੁਨੀਆ

ਦੇ ਲੋਕਾਂ ਦੀ ਅਗਵਾਈ ਕਰਨੀ, ਪਰ ਤੁਸੀ ਸੁਆਰਥੀ ਬਣ ਕੇ ਪਹਾੜੀਂ ਆ ਲੁਕੇ ਹੋ। ਤੇ, ਉਥੇ ਗਿਆਨ-ਵਿਹੂਣੇ ਜੋਗੀ ਪਿੰਡੇ ਨੂੰ ਨਿਰੀ ਸੁਆਹ ਮਲ ਮਲ ਕੇ ਹੀ ਆਪਣੇ ਆਪ ਨੂੰ ਗ੍ਰਿਹਸਤੀਆਂ ਨਾਲੋਂ ਚੰਗੇ ਸਮਝ ਰਹੇ ਹਨ।

ਇਸ ਸਾਰੀ ਘਟਨਾ ਨੂੰ ਭਾਈ ਗੁਰਦਾਸ ਜੀ ਨੇ ਇਉਂ ਬਿਆਨ ਕੀਤਾ ਹੈ :

**ਬਾਬੇ ਡਿੱਠੀ ਪਿਰਥਵੀ, ਨਵੈ ਖੰਡ ਜਿਥੈ ਤਕ ਆਹੀ॥**
**ਫਿਰਿ ਜਾ ਚੜ੍ਹੇ ਸੁਮੇਰ ਪਰ, ਸਿੱਧ ਮੰਡਲੀ ਦ੍ਰਿਸ਼ਟੀ ਆਈ॥**
**ਚੌਰਾਸੀਹ ਸਿੱਧ ਗੋਰਖਾਦਿ, ਮਨ ਅੰਦਰਿ ਗਣਤੀ ਵਰਤਾਈ॥**
**ਸਿਧ ਪੁੱਛਣਿ ਸੁਣਿ ਬਾਲਿਆ, ਕਉਣ ਸ਼ਕਤਿ ਤੁਹਿ ਏਥੈ ਲਿਆਈ॥**
**ਹਉ ਜਪਿਆ ਪਰਮੇਸਰੋ, ਭਾਉ ਭਗਤਿ ਸੰਗਿ ਤਾੜੀ ਲਾਈ॥**
**ਆਖਣਿ ਸਿੱਧ, ਸੁਣਿ ਬਾਲਿਆ ! ਆਪਣਾ ਨਾਉ ਤੁਮ ਦੇਹੁ ਬਤਾਈ॥**
**ਬਾਬਾ ਆਖੇ, ਨਾਥ ਜੀ ! ਨਾਨਕ, ਨਾਮੁ ਜਪੈ ਗਤਿ ਪਾਈ॥**
**ਨੀਚੁ ਕਹਾਇ ਊਚਿ ਘਰਿ ਆਈ॥੨੮॥ (੧)**

**ਫਿਰਿ ਪੁੱਛਣਿ ਸਿੱਧ, ਨਾਨਕਾ ! ਮਾਤਲੋਕ ਵਿਚਿ ਕਿਆ ਵਰਤਾਰਾ॥**
**ਸਭ ਸਿੱਧੀਂ ਇਹ ਬੁਝਿਆ, ਕਲਿ ਤਾਰਣ ਨਾਨਕ ਅਵਤਾਰਾ॥**
**ਬਾਬੈ ਆਖਿਆ, ਨਾਥ ਜੀ ! ਸੱਚ ਚੰਦ੍ਰਮਾ, ਕੂੜ੍ਹ ਅੰਧਾਰਾ॥**
**ਕੂੜ੍ਹ ਅਮਾਵਸਿ ਵਰਤਿਆ, ਹਉ ਭਾਲਣ ਚੜ੍ਹਿਆ ਸੰਸਾਰਾ॥**
**ਪਾਪ-ਗਿਰਾਸੀ ਪਿਰਥਮੀ, ਧਉਲੁ ਖੜਾ ਧਰ ਹੇਠਿ ਪੁਕਾਰਾ॥**
**ਸਿਧ ਛਪਿ ਬੈਠੇ ਪਰਬਤੀਂ, ਕਉਣੁ ਜਗਤ ਕਉ ਪਾਰਿ ਉਤਾਰਾ॥**
**ਜੋਗੀ ਗਿਆਨ-ਵਿਹੂਣਿਆਂ, ਨਿਸਦਿਨ ਅੰਗ ਲਗਾਇਨਿ ਛਾਰਾ॥**
**ਬਾਝੁ ਗੁਰੂ ਡੁੱਬਾ ਜਗੁ ਸਾਰਾ॥੨੯॥ (੧)**

ਦੇਸ ਦੀ ਭੈੜੀ ਹਾਲਤ ਦਾ ਬਿਆਨ ਇਉਂ ਕੀਤੋ ਨੇ :

**ਕਲਿ ਆਈ ਕੁੱਤੇ-ਮੁਹੀ, ਖਾਜੁ ਹੋਆ ਮੁਰਦਾਰੁ, ਗੁਸਾਈਂ॥**
**ਰਾਜੇ ਪਾਪ ਕਮਾਂਵਦੇ, ਉਲਟੀ ਵਾੜ ਖੇਤ ਕਉ ਖਾਈ॥**
**ਪਰਜਾ ਅੰਧੀ ਗਿਆਨ ਬਿਨੁ, ਕੂੜ੍ਹ ਕੁਸੱਤੁ ਮੁਖਹੁ ਆਲਾਈ॥**
**ਚੇਲੇ ਸਾਜ ਵਜਾਇੰਦੇ, ਨੱਚਨਿ ਗੁਰੂ ਬਹੁਤੁ ਬਿਧਿ, ਭਾਈ॥**
**ਸੇਵਕ ਬੈਠਨਿ ਘਰਾਂ ਵਿਚਿ, ਗੁਰ ਉਠਿ ਘਰੀਂ ਤਿਨਾੜੇ ਜਾਈ॥**
**ਕਾਜ਼ੀ ਹੋਈ ਰਿਸ਼ਵਤੀ, ਵੱਢੀ ਲੈ ਕੈ ਹੱਕੁ ਗਵਾਈ॥**
**ਇਸਤ੍ਰੀ ਪੁਰਖੈ ਦਾਮ ਹਿਤੁ, ਭਾਵੈਂ ਆਇ ਕਿਥਾਊਂ ਜਾਈ॥**
**ਵਰਤਿਆ ਪਾਪ ਸਭਸ ਜਗ ਮਾਂਹੀ॥੩੦॥ (੧)**

ਸਤਿਗੁਰੂ ਜੀ ਨੂੰ ਭਰਮਾਣ ਵਾਸਤੇ :

**ਸਿੱਧੀਂ ਮਨੈ ਬਿਚਾਰਿਆ, ਕਿਵੈਂ ਦਰਸਨੁ ਏਹੁ ਲੇਵੈ ਬਾਲਾ॥**
**ਐਸਾ ਜੋਗੀ ਕਲੀ ਮਾਹਿ, ਹਮਰੈ ਪੰਥਿ ਕਰੇ ਉਜਿਆਲਾ॥**
**ਖੱਪਰੁ ਦਿੱਤਾ ਨਾਥ ਜੀ, ਪਾਣੀ ਭਰਿ ਲੈਵਣ ਉਠਿ ਚਾਲਾ॥**
**ਬਾਬਾ ਆਇਆ ਪਾਣੀਐ, ਡਿੱਠੇ ਰਤਨ ਜਵਾਹਰ ਲਾਲਾ॥**
**ਸਤਿਗੁਰੁ ਅਗਮੁ ਅਗਾਧੁ ਪੁਰਖੁ, ਕੇਹੜਾ ਝੱਲੇ ਗੁਰੂ ਦੀ ਝਾਲਾ॥**
**ਫਿਰਿ ਆਇਆ ਗੁਰੁ, ਨਾਥ ਜੀ ! ਪਾਣੀ ਠਉੜ ਨਹੀ ਉਸੁ ਤਾਲਾ॥**
**ਸਬਦਿ ਜਿਤੀ ਸਿੱਧ-ਮੰਡਲੀ, ਕੀਤੋਸੁ ਆਪਣਾ ਪੰਥੁ ਨਿਰਾਲਾ॥**
**ਕਲਿਜੁਗਿ ਨਾਨਕਿ ਨਾਮੁ ਸੁਖਾਲਾ॥੩੧॥ (੧)**

(ਅ) ਸੰਨ ੧੫੩੦ ਦੇ ਸ਼ੁਰੂ ਵਿਚ ਸਤਿਗੁਰੂ ਜੀ ਅੱਚਲ ਪਹੁੰਚੇ। ਇਹ ਥਾਂ ਵਟਾਲੇ ਤੋਂ ਦੱਖਣ ਪਾਸੇ ੩ ਮੀਲਾਂ 'ਤੇ ਹੈ। ਸ਼ਿਵਰਾਤ੍ਰੀ ਦੇ ਮੌਕੇ 'ਤੇ ਹਰ ਸਾਲ ਇਥੇ ਜੋਗੀਆਂ ਦਾ ਮੇਲਾ ਲਗਦਾ ਸੀ। ਆਲੇ-ਦੁਆਲੇ ਦੇ ਲੋਕ ਇਹਨਾਂ ਦੇ ਸਰਾਪਾਂ ਤੋਂ ਡਰਦੇ ਅਤੇ ਵਰਾਂ ਦੀ ਆਸ 'ਤੇ ਇਹਨਾਂ ਦੀ ਸੇਵਾ ਕਰਿਆ ਕਰਦੇ ਸਨ। ਗੁਰੂ ਨਾਨਕ ਦੇਵ ਜੀ ਤਦੋਂ ਕਰਤਾਰਪੁਰ ਰਾਵੀ ਦੇ ਕੰਢੇ 'ਤੇ ਰਿਹਾ ਕਰਦੇ ਸਨ। ਕਰਤਾਰਪੁਰ ਤੋਂ ਅੱਚਲ ੨੪ ਕੁ ਮੀਲਾਂ ਦੀ ਵਿੱਥ 'ਤੇ ਹੈ।

ਗੁਰੂ ਨਾਨਕ ਦੇਵ ਜੀ ਦਾ ਆਉਣਾ ਸੁਣ ਕੇ ਮੇਲੇ ਵਿਚ ਆਏ ਲੋਕ ਹੁਮ-ਹੁਮਾ ਕੇ ਉਹਨਾਂ ਦੇ ਦਰਸ਼ਨ ਨੂੰ ਆ ਇਕੱਠੇ ਹੋਏ। ਜੋਗੀਆਂ ਨੂੰ ਬੜੀ ਖਿੱਝ ਚੜ੍ਹੀ। ਆਪਣਾ ਗੁਆਚਾ ਅਸਰ-ਰਸੂਖ਼ ਮੁੜ ਬਣਾਣ ਲਈ ਜੋਗੀ ਬਹਿਸ ਕਰਨ ਲਈ ਸਤਿਗੁਰੂ ਜੀ ਕੋਲ ਆ ਬੈਠੇ। ਜਦੋਂ ਬਹਿਸ ਵਿਚ ਹੌਲੇ ਪਏ ਤਾਂ ਰਿੱਧੀਆਂ ਸਿੱਧੀਆਂ ਦੀ ਤਾਕਤ ਵਿਖਾਣ ਲਗ ਪਏ। ਫਿਰ ਸਤਿਗੁਰੂ ਜੀ ਨੂੰ ਭੀ ਕੋਈ ਕਰਾਮਾਤ ਵਿਖਾਣ ਲਈ ਵੰਗਾਰਿਓ ਨੇ। ਪਰ ਸਤਿਗੁਰੂ ਜੀ ਨੇ ਬੜੇ ਠਰ੍ਹੰਮੇ ਨਾਲ ਉੱਤਰ ਦਿੱਤਾ ਕਿ ਸਾਨੂੰ ਤਾਂ ਸਿਰਫ਼ ਸੰਗਤਿ ਅਤੇ ਬਾਣੀ ਦਾ ਆਸਰਾ ਹੈ, ਕਰਾਮਾਤ ਨੂੰ ਅਸੀ ਬੱਦਲਾਂ ਦੀ ਛਾਂ ਵਰਗੀ ਸਮਝਦੇ ਹਾਂ।

ਇਸ ਸਾਰੀ ਘਟਨਾ ਨੂੰ ਭਾਈ ਗੁਰਦਾਸ ਜੀ ਨੇ ਇਉਂ ਬਿਆਨ ਕੀਤਾ ਹੈ :

**ਮੇਲਾ ਸੁਣਿ ਸਿਵਰਾਤਿ ਦਾ, ਬਾਬਾ ਅੱਚਲ ਵਟਾਲੇ ਆਈ॥**
**ਦਰਸਨ ਵੇਖਣ ਕਾਰਨੇ, ਸਗਲੀ ਉਲਟਿ ਪਈ ਲੋਕਾਈ॥**

ਲੱਗੀ ਬਰਸਣ ਲਛਮੀ, ਰਿੱਧਿ ਸਿੱਧਿ ਨੌਂ ਨਿਧਿ ਸਵਾਈ॥
ਜੋਗੀ ਵੇਖਿ ਚਲਿਤ੍ਰ ਨੋ, ਮਨ ਵਿਚਿ ਰਿਸਕ ਘਨੇਰੀ ਖਾਈ॥
ਭਗਤੀਆਂ ਪਾਈ ਭਗਤਿ ਆਣਿ, ਲੋਟਾ ਜੋਗੀ ਲਇਆ ਛਪਾਈ॥
ਭਗਤੀਆਂ ਗਈ ਭਗਤਿ ਭੁਲਿ, ਲੋਟੇ ਅੰਦਰਿ ਸੁਰਤਿ ਭੁਲਾਈ॥
ਬਾਬਾ ਜਾਣੀ-ਜਾਣੁ ਪੁਰਖੁ, ਕੱਢਿਆ ਲੋਟਾ ਜਹਾਂ ਲੁਕਾਈ॥
ਵੇਖਿ ਚਲਿਤੁ ਜੋਗੀ ਖੁਣਸਾਈ॥੩੯॥ (੧)

ਸਿੱਧਾਂ ਨੇ ਬਹਿਸ ਸ਼ੁਰੂ ਕਰ ਦਿੱਤੀ:

ਖਾਧੀ ਖੁਣਸ ਜੋਗੀਸਰਾਂ, ਗੋਸਟਿ ਕਰਨਿ ਸਭੇ ਉਠਿ ਆਈ॥
ਪੁੱਛੇ ਜੋਗੀ ਭੰਗਰਨਾਥੁ, ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ॥
ਫਿਟਿਆ ਚਾਟਾ ਦੁੱਧ ਦਾ, ਰਿੜਕਿਆਂ ਮੱਖਣੁ ਹਥਿ ਨ ਆਈ॥
ਭੇਖੁ ਉਤਾਰਿ ਉਦਾਸਿ ਦਾ, ਵਤਿ ਕਿਉਂ ਸੰਸਾਰੀ ਰੀਤਿ ਚਲਾਈ॥
ਨਾਨਕੁ ਆਖੇ, ਭੰਗਰ ਨਾਥ! ਤੇਰੀ ਮਾਉ ਕੁਚੱਜੀ ਆਹੀ॥
ਭਾਂਡਾ ਧੋਇ ਨ ਜਾਤਿਓਨਿ, ਭਾਇ ਕੁਚੱਜੈ ਫੁਲੁ ਸੜਾਈ॥
ਹੋਇ ਅਤੀਤੁ ਗ੍ਰਿਹਸਤਿ ਤਜਿ, ਫਿਰਿ ਉਨਹੂੰ ਕੇ ਘਰ ਮੰਗਣਿ ਜਾਈ॥
ਬਿਨੁ ਦਿੱਤੇ ਕਛੁ ਹਥਿ ਨ ਆਈ॥੪੦॥ (੧)

ਇਥੋਂ ਹੌਲੇ ਪੈ ਕੇ ਜੋਗੀ ਕਰਾਮਾਤਾਂ ਵਿਖਾਣ ਲੱਗੇ:

ਏਹੁ ਸੁਣਿ ਬਚਨੁ ਜੁਗੀਸ਼ਰਾਂ, ਮਾਰਿ ਕਿਲਕ ਬਹੁ ਰੂਅ ਉਠਾਈ॥
ਖਟ ਦਰਸਨ ਕਉ ਖੇਦਿਆ, ਕਲਿਜੁਗਿ ਬੇਦੀ ਨਾਨਕੁ ਆਈ॥
ਸਿੱਧ ਬੋਲਨਿ ਸਭਿ ਔਖਧੀਆਂ, ਤੰਤ੍ਰ ਮੰਤ੍ਰ ਕੀ ਧੁਨੋਂ ਚੜ੍ਹਾਈ॥
ਰੂਪੁ ਵਟਾਇਆ ਜੋਗੀਆਂ, ਸਿੰਘ ਬਾਘ ਬਹੁ ਚਲਿਤ ਦਿਖਾਈ॥
ਇਕਿ ਪਰ ਕਰਿ ਕੈ ਉਡਰਨਿ, ਪੰਖੀ ਜਿਵੇਂ ਰਹੇ ਲੀਲਾਈ॥
ਇਕਿ ਨਾਗ ਹੁਇ ਪਵਨ ਛੋਡਿ, ਇਕਨਾ ਵਰਖਾ ਅਗਨਿ ਵਸਾਈ॥
ਤਾਰੇ ਤੋੜੇ ਭੰਗਰਨਾਥੁ, ਇਕਿ ਉਡਿ ਮਿਰਗਾਣੀ ਜਲੁ ਤਰਿ ਜਾਈ॥
ਸਿੱਧਾਂ ਅਗਨਿ ਨ ਬੁਝੈ ਬੁਝਾਈ॥੪੧॥ (੧)

ਗੁਰੂ ਸਾਹਿਬ ਨੂੰ ਭੀ ਵੰਗਾਰਿਓ ਨੇ:

ਸਿਧ ਬੋਲੇ, ਸੁਣਿ ਨਾਨਕਾ! ਤੁਹਿ ਜਗ ਨੋ ਕਰਾਮਾਤਿ ਦਿਖਲਾਈ॥
ਕੁਝ ਦਿਖਾਇ ਅਸਾਨੂੰ ਭੀ, ਤੂੰ ਕਿਉਂ ਢਿੱਲ ਅਜੇਹੀ ਲਾਈ॥
ਬਾਬਾ ਬੋਲੇ, ਨਾਥ ਜੀ! ਅਸਾਂ ਵੇਖੇ ਜੋਗੀ ਵਸਤੁ ਨ ਕਾਈ॥

**ਗੁਰ-ਸੰਗਤਿ ਬਾਣੀ ਬਿਨਾ, ਦੂਜੀ ਓਟ ਨਹੀ ਹੈ ਰਾਈ॥**
**ਸ਼ਿਵ ਰੂਪੀ ਕਰਤਾ ਪੁਰਖੁ, ਚੱਲੇ ਨਾਹੀ ਧਰਤਿ ਚਲਾਈ॥**
**ਸਿੱਧ ਤੰਤ੍ਰ ਮੰਤ੍ਰ ਕਰਿ ਝੜਿ ਪਏ, ਸ਼ਬਦ ਗੁਰੂ ਕੇ ਕਲਾ ਛਪਾਈ॥**
**ਦੱਦੇ ਦਾਤਾ ਗੁਰੂ ਹੈ, ਕੱਕੈ ਕੀਮਤਿ ਕਿਨੈ ਨ ਪਾਈ॥**
**ਸੋ ਦੀਨ, ਨਾਨਕ ਸਤਿਗੁਰ ਸਰਨਾਈ॥੪੨॥ (੧)**

ਸਤਿਗੁਰੂ ਜੀ ਨੇ ਫ਼ੁਰਮਾਇਆ ਕਿ ਨਾਮ ਤੋਂ ਬਿਨਾ ਬਾਕੀ ਆਸਰੇ ਹੋਛੇ ਹਨ:

**ਬਾਬਾ ਬੋਲੇ, ਨਾਥ ਜੀ ! ਸਬਦੁ ਸੁਨਹੁ, ਸਚੁ ਮੁਖਹੁ ਅਲਾਈ॥**
**ਬਾਝਹੁ ਸਚੇ ਨਾਮ ਦੇ, ਹੋਰ ਕਰਾਮਾਤਿ ਅਸਾਥੈ ਨਾਹੀ॥**
**ਕਰਉ ਰਸੋਈ ਸਾਰ ਦੀ, ਸਗਲੀ ਧਰਤੀ ਨੱਥਿ ਚਲਾਈ॥**
**ਬਸਤ੍ਰ ਪਹਿਰਉ ਅਗਨਿ ਕੇ, ਬਰਫ ਹਿਮਾਲੇ ਮੰਦਰੁ ਛਾਈ॥**
**ਏਵਡ ਕਰੀਂ ਵਿਥਾਰ ਕਉ, ਸਗਲੀ ਧਰਤੀ ਹੱਕੀ ਜਾਈ॥**
**ਤੋਲੀ ਧਰਤਿ ਅਕਾਸ਼ ਦੁਇ, ਪਿਛੈ ਛਾਬੈ ਟੰਕੁ ਚੜਾਈ॥**
**ਇਹੁ ਬਲੁ ਰੱਖਾਂ ਆਪ ਵਿਚਿ, ਜਿਸੁ ਆਖਾਂ ਤਿਸੁ ਪਾਰਿ ਕਰਾਈਂ॥**
**ਸਤਿਨਾਮ ਬਿਨੁ ਬਾਦਰ ਛਾਈ॥੪੩॥ (੧)**

(੬) ਬਾਣੀ ਵਿਚ ਭੀ ਸਤਿਗੁਰੂ ਜੀ ਇਹੀ ਦੱਸਦੇ ਹਨ ਕਿ ਕਰਾਮਾਤਾਂ ਤੇ ਸਿੱਧੀਆਂ ਆਤਮਕ ਉਚਾਈ ਦੇ ਰਸਤੇ ਵਿਚ ਰੁਕਾਵਟ ਹਨ। ਪਰਮਾਰਥਕ ਉਚਾਈ ਦੀ ਨਿਸ਼ਾਨੀ ਸ਼ਾਂਤੀ ਤੇ ਖਿੜਾਉ ਹੀ ਹੈ:

**ਪਹਿਰਾ ਅਗਨਿ, ਹਿਵੈ ਘਰੁ ਬਾਧਾ, ਭੋਜਨੁ ਸਾਰੁ ਕਰਾਈ॥**
**ਸਗਲੇ ਦੂਖ ਪਾਣੀ ਕਰਿ ਪੀਵਾ, ਧਰਤੀ ਹਾਕਿ ਚਲਾਈ॥**
**ਧਰਿ ਤਾਰਾਜੀ ਅੰਬਰੁ ਤੋਲੀ, ਪਿਛੈ ਟੰਕੁ ਚੜਾਈ॥**
**ਏਵਡੁ ਵਧਾ ਮਾਵਾ ਨਾਹੀ, ਸਭਸੈ ਨਥਿ ਚਲਾਈ॥**
**ਏਤਾ ਤਾਣੁ ਹੋਵੈ ਮਨ ਅੰਦਰਿ, ਕਰੀ ਭਿ ਆਖਿ ਕਰਾਈ॥**
**ਜੇਵਡੁ ਸਾਹਿਬੁ ਤੇਵਡ ਦਾਤੀ, ਦੇ ਦੇ ਕਰੇ ਰਜਾਈ॥**
**ਨਾਨਕ ਨਦਰਿ ਕਰੇ ਜਿਸੁ ਉਪਰਿ, ਸਚਿ ਨਾਮਿ ਵਡਿਆਈ॥੧॥ (੧੯)**
*(ਮਾਝ ਕੀ ਵਾਰ, ਸਲੋਕ ਮ: ੧, ਪੰਨਾ ੧੪੭)*

ਤਪੇ ਦੇ ਸਿਖਾਏ ਲੋਕਾਂ ਦੇ ਮਜਬੂਰ ਕਰਨ 'ਤੇ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਛੱਡ ਜਾਣਾ ਪਰਵਾਨ ਕਰ ਲਿਆ, ਪਰ ਕਰਾਮਾਤ ਦੀ ਰਾਹੀਂ

ਮੀਂਹ ਪਵਾ ਕੇ ਆਪਣੀ ਗੁਰਿਆਈ ਦਾ ਸਬੂਤ ਦੇਣ ਤੋਂ ਇਨਕਾਰ ਕਰ ਦਿੱਤਾ।

ਗੁਰੂ ਤੇਗ ਬਹਾਦਰ ਜੀ ਨੇ ਮਜ਼ਲੂਮ ਹਿੰਦੂ ਜਾਤੀ ਦਾ ਪੱਖ ਛੱਡਣ ਤੋਂ ਭੀ ਨਾਂਹ ਕਰ ਦਿੱਤੀ, ਤੇ ਕਰਾਮਾਤਾਂ ਵਿਖਾ ਕੇ ਆਪਣੀ ਜਿੰਦ ਬਚਾਣੀ ਭੀ ਠੀਕ ਜੀਵਨ-ਰਾਹ ਨਹੀਂ ਮੰਨਿਆ :

**ਤਿਲਕੁ ਜੰਞੂ ਰਾਖਾ ਪ੍ਰਭ ਤਾ ਕਾ॥**
**ਕੀਨੋ ਬਡੋ ਕਲੂ ਮਹਿ ਸਾਕਾ॥**
**ਸਾਧਨ ਹੇਤਿ ਇਤੀ ਜਿਨਿ ਕਰੀ॥**
**ਸੀਸੁ ਦੀਆ ਪਰ ਸੀ ਨ ਉਚਰੀ॥੧੩॥**
**ਧਰਮ ਹੇਤ ਸਾਕਾ ਜਿਨਿ ਕੀਆ॥**
**ਸੀਸੁ ਦੀਆ ਪਰ ਸਿਰਰੁ ਨ ਦੀਆ॥**
**ਨਾਟਕ ਚੇਟਕ ਕੀਏ ਕੁਕਾਜਾ॥**
**ਪ੍ਰਭ ਲੋਗਨ ਕਹ ਆਵਤ ਲਾਜਾ॥੧੪॥** *(ਬਚਿਤ੍ਰ ਨਾਟਕ, ਅਧਿ: ੫)*

# ਬਲਿਹਾਰੀ ਕੁਦਰਤਿ ਵਸਿਆ

*(ਗੁਰੂ ਨਾਨਕ ਦੇਵ ਜੀ)*

*ਪ੍ਰਸ਼ਨ :* ਕੁਦਰਤਿ ਦੀ ਸੁਹਜ-ਸੁੰਦਰਤਾ 'ਧਾਰਮਿਕ ਸ਼ਰਧਾ' ਨੂੰ ਕਿਤਨਾ ਕੁ ਤਕੜਾ ਕਰ ਸਕਦੀ ਹੈ?

(੧) ਖੁਲ੍ਹੇ ਮੈਦਾਨਾਂ ਵਿਚ ਰਹਿਣ ਵਾਲਾ ਮਨੁੱਖ ਕਦੇ ਕਿਸੇ ਪਹਾੜੀ ਇਲਾਕੇ ਵਿਚ ਸੈਰ ਕਰਨ ਜਾਂਦਾ ਹੈ ਤਾਂ ਸੁੰਦਰ ਨਜ਼ਾਰੇ ਤੱਕ ਕੇ ਕਈ ਵਾਰੀ ਹੈਰਾਨ ਹੋ ਜਾਂਦਾ ਹੈ, 'ਵਾਹੁ ਵਾਹੁ' ਕਰ ਉਠਦਾ ਹੈ ਤੇ ਕਾਦਿਰ ਵਿਚ ਮਗਨ ਹੋ ਜਾਂਦਾ ਹੈ। ਕੁਦਰਤਿ ਨੂੰ ਤੱਕ ਕੇ ਇਸ ਨੂੰ ਚਾਉ ਜਿਹਾ ਚੜ੍ਹਦਾ ਹੈ, ਕੁਦਰਤਿ ਨਾਲ ਇਕ ਸਾਂਝ ਜਿਹੀ ਬਣਾਂਦਾ ਹੈ, ਇਸ ਦੇ ਅੰਦਰ ਇਕ ਹੁਲਾਰਾ ਜਿਹਾ ਆਉਂਦਾ ਹੈ, ਇਉਂ ਖ਼ਿਆਲ ਕਰਦਾ ਹੈ ਕਿ ਇਹ 'ਭੂਮਿ ਰੰਗਾਵਲੀ' ਹੈ, ਇਹ 'ਹਰਿ ਕਾ ਬਾਗਰਾ' ਹੈ; ਤੇ ਪਰਮਾਤਮਾ ਨੇ ਆਪਣੇ ਆਪ ਨੂੰ ਇਸ ਸੋਹਣੀ ਕੁਦਰਤਿ ਵਿਚ ਪਰਗਟ ਕੀਤਾ ਹੈ।

ਜੋ ਬੰਦਾ ਸਦਾ ਡੂੰਘੀਆਂ ਸੋਚਾਂ ਵਿਚ ਨਹੀਂ ਪਿਆ ਰਹਿੰਦਾ, ਜਿਸ ਦਾ ਮਨ ਤੇ ਸਰੀਰ ਦੋਵੇਂ ਨਿਰੋਏ ਹਨ, ਇਖ਼ਲਾਕ ਦੀਆਂ ਡੂੰਘੀਆਂ ਗੁੰਝਲਾਂ ਦਾ ਭਾਰ ਜਿਸ ਦੇ ਮਨ ਅਤੇ ਸਰੀਰ ਉਤੇ ਨਹੀਂ ਪਿਆ ਰਹਿੰਦਾ, ਉਹ ਸੁਭਾਵਿਕ ਹੀ ਇਸ ਕੁਦਰਤਿ ਨੂੰ ਕਾਦਿਰ ਦਾ ਰੂਪ ਜਾਣਦਾ ਹੈ। ਉਹ ਸਦਾ ਐਉਂ ਆਖਦਾ ਹੈ:

**ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ,**<br>
**ਹਰਿ ਬਿਨੁ ਅਵਰੁ ਨ ਦੇਖਹੁ ਕੋਈ॥**<br>
**ਹਰਿ ਬਿਨੁ ਅਵਰੁ ਨ ਦੇਖਹੁ ਕੋਈ,**<br>
**ਨਦਰੀ ਹਰਿ ਨਿਹਾਲਿਆ॥**<br>
**ਏਹੁ ਵਿਸੁ ਸੰਸਾਰੁ ਤੁਮ ਦੇਖਦੇ,**<br>
**ਏਹੁ ਹਰਿ ਕਾ ਰੂਪੁ ਹੈ,**<br>
**ਹਰਿ ਰੂਪੁ ਨਦਰੀ ਆਇਆ॥**

**ਗੁਰ ਪਰਸਾਦੀ ਬੁਝਿਆ, ਜਾ ਵੇਖਾ ਹਰਿ ਇਕੁ ਹੈ,**
**ਹਰਿ ਬਿਨੁ ਅਵਰੁ ਨ ਕੋਈ॥**
**ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ,**
**ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥੩੬॥**

*(ਰਾਮਕਲੀ ਮ: ੩ ਅਨੰਦੁ, ਪੰਨਾ ੯੨੨)*

ਕੁਦਰਤਿ ਵਿਚ ਬਹੁਤ ਚੀਜ਼ਾਂ ਐਸੀਆਂ ਹਨ ਜੋ ਮਨੁੱਖ ਵਾਸਤੇ ਸੁਖਦਾਈ ਹਨ; ਜਿਵੇਂ, ਮਿੱਠੀ ਮਿੱਠੀ ਧੁੱਪ, ਸਮੇ ਸਿਰ ਵਰਖਾ, ਘਰਾਂ ਦੇ ਗਾਂ ਮੱਝ ਆਦਿਕ ਪਾਲਤੂ ਜਾਨਵਰ ਅਤੇ ਹੋਰ ਕਈ ਚੀਜ਼ਾਂ ਤੇ ਘਟਨਾਵਾਂ ਜੋ ਇਸ ਦੇ ਸੁਖ ਵਿਚ ਸਹਾਈ ਹੁੰਦੀਆਂ ਹਨ।

ਹਰੇਕ ਮਨੁੱਖ ਸੁਖ ਦਾ ਚਾਹਵਾਨ ਹੁੰਦਾ ਹੈ। ਪਹਿਲਾਂ ਪਹਿਲ ਮਨੁੱਖ ਦੀਆਂ ਲੋੜਾਂ ਸਾਦਾ ਹੀ ਸਨ। ਇਉਂ ਜਾਪਦਾ ਹੈ ਕਿ ਸਰੀਰਕ ਸੁਖ ਦੀਆਂ ਸਾਦਾ ਜਿਹੀਆਂ ਲੋੜਾਂ ਨੇ ਪਹਿਲਾਂ ਪਹਿਲ ਇਹ ਇਕ ਸਾਦਾ ਜਿਹਾ 'ਧਰਮ' ਪੈਦਾ ਕਰ ਦਿੱਤਾ, ਉਹ ਇਹ ਕਿ 'ਸੁਖ' ਦੇਣ ਵਾਲਾ 'ਪਰਮਾਤਮਾ' ਹੈ।

(੨) ਇਕ ਧਾਰਮਿਕ ਮਨੁੱਖ ਅਕਾਲ ਪੁਰਖ ਨੂੰ, ਬੰਦਿਆਂ ਦੀਆਂ ਨਿਰੀਆਂ ਮਨਸਾ ਪੂਰਨ ਕਰਨ ਵਾਲਾ ਹੀ ਨਹੀਂ ਸਮਝਦਾ। ਕਾਦਿਰ ਦੀ ਏਸ ਕੁਦਰਤਿ ਵਿਚ ਉਸ ਨੂੰ ਇਕ ਹੋਰ ਭੀ ਹੈਰਾਨ ਕਰਨ ਵਾਲੀ ਗੱਲ ਨਜ਼ਰੀਂ ਆਉਂਦੀ ਹੈ। ਸਾਰੀ ਕੁਦਰਤਿ ਉਸ ਨੂੰ ਕਾਦਿਰ ਦੇ ਬੱਝਵੇਂ ਨਿਯਮਾਂ ਵਿਚ ਵਰਤਦੀ ਦਿੱਸਦੀ ਹੈ, ਜਿਸ ਨੂੰ ਵੇਖ ਵੇਖ ਕੇ ਉਹ 'ਵਿਸਮਾਦ' ਦਸ਼ਾ ਵਿਚ ਆਉਂਦਾ ਹੈ ਤੇ ਇਉਂ ਆਖਦਾ ਹੈ:

**ਕੁਦਰਤਿ ਦਿਸੈ, ਕੁਦਰਤਿ ਸੁਣੀਐ, ਕੁਦਰਤਿ ਭਉ ਸੁਖ ਸਾਰੁ॥**
**ਕੁਦਰਤਿ ਪਾਤਾਲੀ ਆਕਾਸੀ, ਕੁਦਰਤਿ ਸਰਬ ਆਕਾਰੁ॥**
**ਕੁਦਰਤਿ ਵੇਦ ਪੁਰਾਣ ਕਤੇਬਾ, ਕੁਦਰਤਿ ਸਰਬ ਵੀਚਾਰੁ॥**
**ਕੁਦਰਤਿ ਖਾਣਾ ਪੀਣਾ ਪੈਨ੍ਣੁ, ਕੁਦਰਤਿ ਸਰਬ ਪਿਆਰੁ॥**
**ਕੁਦਰਤਿ ਜਾਤੀ ਜਿਨਸੀ ਰੰਗੀ, ਕੁਦਰਤਿ ਜੀਅ ਜਹਾਨ॥**
**ਕੁਦਰਤਿ ਨੇਕੀਆ, ਕੁਦਰਤਿ ਬਦੀਆ, ਕੁਦਰਤਿ ਮਾਨੁ ਅਭਿਮਾਨੁ॥**
**ਕੁਦਰਤਿ ਪਉਣੁ ਪਾਣੀ ਬੈਸੰਤਰੁ, ਕੁਦਰਤਿ ਧਰਤੀ ਖਾਕੁ॥**
**ਸਭ ਤੇਰੀ ਕੁਦਰਤਿ, ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥**
**ਨਾਨਕ ਹੁਕਮੈ ਅੰਦਰਿ ਵੇਖੈ, ਵਰਤੈ ਤਾਕੋ ਤਾਕੁ॥੨॥ (੩)**

*(ਆਸਾ ਦੀ ਵਾਰ, ਪੰਨਾ ੪੬੪)*

**ਅਰਥ :** (ਹੇ ਪ੍ਰਭੂ !) ਜੋ ਕੁਝ ਦਿੱਸ ਰਿਹਾ ਹੈ ਤੇ ਜੋ ਕੁਝ ਸੁਣੀਅ ਰਿਹਾ ਹੈ, ਇਹ ਸਭ ਕੁਝ ਤੇਰੀ ਹੀ ਕਲਾ ਹੈ। ਇਹ ਭਉ ਜੋ ਸੁਖਾਂ ਦਾ ਮੂਲ ਹੈ, ਇਹ ਭੀ ਤੇਰੀ ਹੀ ਕੁਦਰਤਿ ਹੈ। ਪਾਤਾਲਾਂ ਤੇ ਆਕਾਸ਼ਾਂ ਵਿਚ ਤੇਰੀ ਕੁਦਰਤਿ ਹੈ। ਇਹ ਸਾਰਾ ਜਗਤ ਜੋ ਦਿੱਸ ਰਿਹਾ ਹੈ, ਤੇਰੀ ਹੀ ਅਚਰਜ ਖੇਡ ਹੈ। ਵੇਦ, ਪੁਰਾਣ ਤੇ ਕਤੇਬਾਂ, (ਹੋਰ ਭੀ) ਸਾਰੀ ਵਿਚਾਰ-ਸੱਤਾ ਤੇਰੀ ਹੀ ਕਲਾ ਹੈ। (ਜੀਵਾਂ ਦਾ) ਖਾਣ, ਪੀਣ, ਪੈਨ੍ਹਣ (ਦਾ ਵਿਚਾਰ) ਅਤੇ (ਜਗਤ ਵਿਚ) ਸਾਰਾ ਪਿਆਰ (ਦਾ ਜਜ਼ਬਾ) ਇਹ ਸਭ ਤੇਰੀ ਹੀ ਕੁਦਰਤਿ ਹੈ।

ਜਾਤਾਂ ਵਿਚ, ਜਿਨਸਾਂ ਵਿਚ, ਰੰਗਾਂ ਵਿਚ, ਜਗਤ ਦੇ ਜੀਵਾਂ ਵਿਚ, ਤੇਰੀ ਹੀ ਕੁਦਰਤਿ ਵਰਤ ਰਹੀ ਹੈ। (ਜਗਤ ਵਿਚ) ਕਿਤੇ ਭਲਾਈ ਦੇ ਕੰਮ ਹੋ ਰਹੇ ਹਨ, ਕਿਤੇ ਵਿਕਾਰ ਹਨ, ਕਿਤੇ ਕਿਸੇ ਦਾ ਆਦਰ ਹੋ ਰਿਹਾ ਹੈ, ਕਿਤੇ ਅਹੰਕਾਰ ਪਰਧਾਨ ਹੈ—ਇਹ ਸਭ ਤੇਰਾ ਅਸਚਰਜ ਕੌਤਕ ਹੈ। ਪੌਣ, ਪਾਣੀ, ਅੱਗ, ਧਰਤੀ ਦੀ ਖ਼ਾਕ (ਆਦਿਕ ਤੱਤ), ਇਹ ਸਾਰੇ ਤੇਰਾ ਹੀ ਤਮਾਸ਼ਾ ਹਨ। (ਹੇ ਪ੍ਰਭੂ !) ਸਭ ਤੇਰੀ ਕਲਾ ਵਰਤ ਰਹੀ ਹੈ, ਤੂੰ ਕੁਦਰਤਿ ਦਾ ਮਾਲਕ ਹੈਂ, ਤੂੰ ਇਸ ਖੇਲ ਦਾ ਰਚਣਹਾਰ ਹੈਂ, ਤੇਰੀ ਵਡਿਆਈ ਸੁੱਚੀ ਤੋਂ ਸੁੱਚੀ ਹੈ, ਤੂੰ ਆਪ ਪਵਿੱਤਰ (ਹਸਤੀ ਵਾਲਾ) ਹੈਂ।

ਹੇ ਨਾਨਕ ! ਪ੍ਰਭੂ (ਇਸ ਸਾਰੀ ਕੁਦਰਤਿ ਨੂੰ) ਆਪਣੇ ਹੁਕਮ ਵਿਚ (ਰੱਖ ਕੇ), (ਸਭ ਦੀ) ਸੰਭਾਲ ਕਰ ਰਿਹਾ ਹੈ, (ਤੇ ਸਭ ਥਾਈਂ, ਇਕੱਲਾ) ਆਪ ਹੀ ਆਪ ਮੌਜੂਦ ਹੈ।੨।

ਸੋ, ਇਹ ਦੋਵੇਂ ਗੱਲਾਂ—ਕੁਦਰਤਿ ਵਿਚੋਂ ਮਨੁੱਖ ਨੂੰ ਕਈ ਕਿਸਮ ਦੇ ਸੁਖ ਤੇ ਲਾਭ ਮਿਲਣੇ, ਅਤੇ ਸਾਰੀ ਕੁਦਰਤਿ ਦਾ ਕਿਸੇ ਬੱਝਵੇਂ ਨਿਯਮਾਂ ਵਿਚ ਕਾਰ ਕਰਦੇ ਦਿੱਸਣਾ—ਇਹ ਦੋਵੇਂ ਗੱਲਾਂ ਮਨੁੱਖ ਦੇ ਹਿਰਦੇ ਵਿਚ ਕੁਦਰਤਿ ਦੇ ਅੰਦਰ ਵੱਸਦੇ ਕਾਦਿਰ ਸੰਬੰਧੀ ਸ਼ਰਧਾ-ਸਿਦਕ ਪੈਦਾ ਕਰ ਦੇਂਦੀਆਂ ਹਨ।

(ੳ) ਜਦੋਂ ਮਨੁੱਖ ਇਹ ਵੇਖਦਾ ਹੈ ਕਿ ਜਗਤ ਦੀਆਂ ਸਾਰੀਆਂ ਚੀਜ਼ਾਂ ਐਸੇ ਤਰੀਕੇ ਨਾਲ ਇਕ ਮਰਯਾਦਾ ਵਿਚ ਪਰੋਤੀਆਂ ਗਈਆਂ ਹਨ ਕਿ ਮਨੁੱਖ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਦੀਆਂ ਹਨ, ਉਸ ਦੇ ਵਾਸਤੇ ਇਹ ਨਤੀਜਾ ਕੱਢਣਾ ਸੁਭਾਵਿਕ ਹੈ ਕਿ ਇਨ੍ਹਾਂ ਚੀਜ਼ਾਂ ਨੂੰ ਸਾਜ ਕੇ ਮਰਯਾਦਾ ਵਿਚ ਰੱਖਣ ਵਾਲੀ ਉਹੀ ਹਸਤੀ ਹੈ, ਜਿਸ ਨੂੰ ਮਨੁੱਖ ਦਾ ਹਰ ਵੇਲੇ ਫ਼ਿਕਰ ਹੈ।

(ਅ) ਜਦੋਂ ਮਨੁੱਖ ਇਹ ਵੇਖਦਾ ਹੈ ਕਿ ਕੁਦਰਤਿ ਦੀਆਂ ਸਾਰੀਆਂ ਵਸਤਾਂ ਬੜੀ ਸਿਆਣਪ-ਭਰੀ ਕਾਰੀਗਰੀ ਨਾਲ ਸਜਾਈਆਂ ਗਈਆਂ ਹਨ, ਤਾਂ ਸਹਿਜੇ ਹੀ ਮਨੁੱਖ ਇਹ ਸਿੱਟਾ ਕੱਢਦਾ ਹੈ ਕਿ ਇਹਨਾਂ ਦੇ ਸਾਜਣ ਵਾਲਾ ਇਕ ਸਿਆਣੀ ਮਹਾਨ ਹਸਤੀ ਹੈ।

(ੲ) ਏਸੇ ਤਰ੍ਹਾਂ ਚਾਰ ਚੁਫੇਰੇ ਸੁਹਜ ਤੇ ਸੁੰਦਰਤਾ ਤੱਕ ਕੇ ਮਨੁੱਖ ਅੰਦਾਜ਼ਾ ਲਾਂਦਾ ਹੈ ਕਿ ਕਿਸੇ ਹੋਂਦ ਵਾਲੇ ਦੇ ਬੇਅੰਤ ਸੁਹਣੱਪ ਦਾ ਇਹ ਵਿਕਾਸ ਹੈ।

ਹਰ ਹਾਲਤ ਵਿਚ ਇਹੀ ਆਖਣਾ ਪੈਂਦਾ ਹੈ ਕਿ ਜਿਉਂ ਜਿਉਂ ਮਨੁੱਖ ਨੂੰ ਕੁਦਰਤਿ ਨਾਲ ਵਾਹ ਪੈਂਦਾ ਹੈ, ਜਿਉਂ ਜਿਉਂ ਕੁਦਰਤਿ ਨਾਲ ਮਨੁੱਖ ਦੀ ਵਧੀਕ ਸਾਂਝ ਬਣਦੀ ਹੈ, ਤਿਉਂ ਤਿਉਂ ਇਸ ਸਾਂਝ, ਵਾਕਫ਼ੀ ਤੇ ਤਜਰਬੇ ਦੀ ਨੀਂਹ ਉੱਤੇ ਮਨੁੱਖ ਅਕਾਲ ਪੁਰਖ ਦੀ ਹੋਂਦ ਸੰਬੰਧੀ 'ਸ਼ਰਧਾ' ਦੀਆਂ ਦਲੀਲਾਂ ਆਪਣੇ ਮਨ ਵਿਚ ਟਿਕਾ ਲੈਂਦਾ ਹੈ।

(ੳ) ਪਰ ਇਹਨਾਂ ਤਜਰਬਿਆਂ ਦੇ ਆਧਾਰ 'ਤੇ ਮਨੁੱਖ ਸਿਰਜਣਹਾਰ ਸੰਬੰਧੀ ਜੋ ਖ਼ਿਆਲ ਆਪਣੇ ਮਨ ਵਿਚ ਕਾਇਮ ਕਰਦਾ ਹੈ, ਉਹ ਇਕੋ ਪੱਖ ਦੇ ਹੁੰਦੇ ਹਨ। ਜਗਤ-ਜੀਵਨ ਦੀ ਤਸਵੀਰ ਦਾ ਕੇਵਲ ਸੋਹਣਾ ਪਾਸਾ ਹੀ ਅਸੀ ਰੱਬ ਦੀ ਹਸਤੀ ਨਾਲ ਜੋੜਦੇ ਹਾਂ। ਕੁਦਰਤਿ ਵਿਚ ਨਿਰਾ ਸੁਖਦਾਈਪਨ, ਸੁੰਦਰ ਤਰਤੀਬ ਤੇ ਸੁਹਣੱਪ ਹੀ ਨਹੀਂ ਹਨ, ਦੁੱਖ ਭੀ ਹੈ, ਰੌਲਾ-ਗੌਲਾ ਭੀ ਹੈ ਤੇ ਕੁਹਜ ਭੀ ਹੈ। ਕਿਤੇ ਕਹਿਰ ਦੀਆਂ ਧੁੱਪਾਂ, ਕਿਤੇ ਕੜਕਦੇ ਪਾਲੇ, ਕਿਤੇ ਭਿਆਨਕ ਮਾਣਸ-ਖਾਣੇ ਜੰਗਲੀ ਜਾਨਵਰ, ਤੇ ਕਿਤੇ ਮਾਰੂ ਹਾਦਸੇ—ਇਹ ਸਭ ਕੁਝ ਮਨੁੱਖ ਲਈ ਦੁੱਖ ਦਾ ਕਾਰਨ ਹੈ। ਕੋਈ ਅਜਬ ਗੱਲ ਨਹੀਂ ਕਿ ਪਹਿਲੀਆਂ ਸੁਖਦਾਈ ਚੀਜ਼ਾਂ ਨੂੰ ਮਨੁੱਖ ਉਸ 'ਹਸਤੀ' ਦੀ 'ਕਿਰਤ' ਸਮਝੇ ਜੋ ਇਸ ਨੂੰ ਪਿਆਰ ਕਰਦਾ ਹੈ, ਤੇ ਦੂਜੀਆਂ ਨੂੰ ਉਸ ਦੀਆਂ ਬਣਾਈਆਂ ਹੋਈਆਂ ਜੋ ਇਸ ਦਾ 'ਵੈਰੀ' ਹੈ।

ਜ਼ਿੰਦਗੀ ਦੇ ਨਾਟ ਵਲ ਤੱਕੋ! ਇਕ ਜੀਵ ਦੂਜੇ ਨੂੰ ਮਾਰ ਖਾਂਦਾ ਹੈ। ਕੀੜੀ ਤੋਂ ਲੈ ਕੇ ਹਾਥੀ ਤਕ ਸਭ ਜੀਵ ਇਕ ਦੂਜੇ ਦੇ ਮਾਰੂ ਹਨ। ਇਹ ਹਾਲਤ ਤੱਕ ਕੇ ਮਨੁੱਖ ਕਈ ਵਾਰੀ ਕੰਬ ਉੱਠਦਾ ਹੈ, ਤੇ ਸੋਚੀਂ ਪੈ ਜਾਂਦਾ ਹੈ ਕਿ ਕਿਹੀ ਬੇ-ਤਰਸ ਜਿਹੀ ਗੜਬੜ ਹੈ।

ਇਸ ਤੋਂ ਵਧ ਇਕ ਹੋਰ ਤਮਾਸ਼ਾ ਵੇਖੀਦਾ ਹੈ। ਭਲਿਆਂ ਤੇ ਨੇਕ ਬੰਦਿਆਂ ਨੂੰ ਕਈ ਤਰ੍ਹਾਂ ਦੇ ਕਸ਼ਟ ਤੇ ਦੁਖ ਸਹਾਰਨੇ ਪੈਂਦੇ ਹਨ। ਗੁੰਡੇ ਤੇ ਲੁੱਚੇ ਲਫ਼ੰਗੇ ਮੌਜਾਂ ਪਏ ਕਰਦੇ ਹਨ। ਉਹਨਾਂ ਦੇ ਪਾਪਾਂ ਦਾ ਪਿਆਲਾ ਭਰਨ ਵਿਚ ਆਉਂਦਾ

ਹੀ ਨਹੀਂ ਦਿੱਸਦਾ। ਇਹ ਕੌਤਕ ਭੀ ਵੇਖ ਕੇ ਮਨ ਡੋਲ ਉੱਠਦਾ ਹੈ ਕਿ ਜੇ ਭਲਿਆਂ ਦੇ ਭਾਗਾਂ ਵਿਚ ਦੁੱਖ ਹੀ ਸਹਾਰਨੇ ਹਨ ਤਾਂ ਭਲਿਆਈ ਦਾ ਕੀ ਲਾਭ।

ਫਿਰ ਸਾਇੰਸ ਵਾਲੇ ਜੋ ਹਸ਼ਰ ਇਸ ਜਗਤ ਦਾ ਦੱਸਦੇ ਹਨ, ਉਹ ਹੋਰ ਵੀ ਉਦਾਸੀ ਪੈਦਾ ਕਰਨ ਵਾਲਾ ਹੈ ਕਿ ਚੰਗੇ ਮੰਦੇ, ਸੋਹਣੇ ਕੁਹਜੇ, ਭਲੇ ਬੁਰੇ ਸਭ ਅੰਤ ਨੂੰ ਮਿੱਟੀ ਹੀ ਹੋ ਜਾਂਦੇ ਹਨ।

ਕੁਦਰਤਿ ਵਿਚ ਐਸੀਆਂ ਜੋਨੀਆਂ ਦੇ ਜੀਵ ਭੀ ਹਨ, ਜਿਨ੍ਹਾਂ ਦੀ 'ਬਣਤਰ' ਤੱਕ ਕੇ 'ਵਾਹ ਵਾਹ' ਕਰ ਉੱਠੀਦਾ ਹੈ, ਪਰ ਅਜਿਹੇ ਲੂਲ੍ਹੇ ਜਿਹੇ ਜੀਵ ਭੀ ਹਨ ਜੋ ਦੂਸਰਿਆਂ ਦੇ ਆਸਰੇ ਹੀ ਜੀਊਂਦੇ ਹਨ, ਤੇ ਉਹਨਾਂ ਦੀ ਜਿਸਮਾਨੀ ਬਨਾਵਟ ਭੀ ਐਸੀ ਹੀ ਹੈ ਕਿ ਉਹ ਦੂਜਿਆਂ ਦੇ ਆਸਰੇ ਹੀ ਜੀਊ ਸਕਦੇ ਹਨ।

ਜਗਤ ਵਿਚ ਜੇ ਸੁੰਦਰਤਾ ਕਮਾਲ ਦੀ ਹੈ, ਤਾਂ ਕੁਹਜ ਵਲੋਂ ਭੀ ਕਸਰ ਨਹੀਂ ਰਹੀ, ਜਿਸ ਨੂੰ ਤੱਕ ਕੇ ਨਫ਼ਰਤ ਜਿਹੀ ਆਉਣ ਲੱਗ ਪੈਂਦੀ ਹੈ।

(੪) ਜਗਤ ਵਿਚ ਜ਼ਿੰਦਗੀ ਦਾ ਇਹ ਦੂਜਾ ਪਾਸਾ, ਦੁੱਖ ਕਲੇਸ਼ ਤੇ ਵਿਕਾਰਾਂ ਦਾ ਪਾਸਾ, ਰੱਬ ਵਿਚ ਬਣਾਈ ਹੋਈ ਸ਼ਰਧਾ ਨੂੰ ਬੜਾ ਧੱਕਾ ਮਾਰਦਾ ਹੈ। ਕਈ ਬੰਦਿਆਂ ਦੇ ਮਨ ਉਤੇ ਤਾਂ ਇਤਨਾ ਡੂੰਘਾ ਅਸਰ ਹੁੰਦਾ ਹੈ ਕਿ ਉਹ ਕਾਦਿਰ ਦੀ ਹਸਤੀ ਤੋਂ ਹੀ ਮੁਨਕਿਰ ਹੋ ਜਾਂਦੇ ਹਨ। ਉਹ ਮਿਥ ਬੈਠਦੇ ਹਨ ਕਿ ਇਸ ਜਗਤ ਦਾ, ਜੋ ਕਿ ਦੁੱਖਾਂ ਦਾ ਘਰ ਹੈ, ਕਰਤਾ ਕੋਈ ਪਿਆਰ ਕਰਨ ਵਾਲਾ ਪਰਮਾਤਮਾ ਨਹੀਂ।

ਤਪ ਸਾਧਣ ਵਾਲੇ ਜੀਵਨ ਤੋਂ ਪਹਿਲਾਂ 'ਸਿੱਧਾਰਥ' ਰਾਜ-ਮਹਲਾਂ ਵਿਚ ਇਕ ਸੁਖੀ ਜ਼ਿੰਦਗੀ ਗੁਜ਼ਾਰ ਰਿਹਾ ਸੀ। ਸੈਰ ਕਰਨ ਗਿਆਂ, ਇਕ ਦਿਨ ਉਸ ਨੇ ਇਕ ਰੋਗੀ, ਦੂਜੇ ਦਿਨ ਇਕ ਬੁੱਢਾ, ਤੇ ਤੀਜੇ ਦਿਨ ਇਕ ਮੁਰਦਾ ਵੇਖਿਆ। ਬੱਸ ! ਰੋਗ, ਬੁਢੇਪਾ ਤੇ ਮੌਤ—ਇਹ ਤ੍ਰੈਵੇਂ ਉਸ ਨੂੰ ਸੰਸਾਰਕ ਜੀਵਨ ਦੇ ਪਰਧਾਨ ਅੰਗ ਦਿੱਸੇ। ਜਗਤ ਉਸ ਨੂੰ ਨਿਰਾ ਦੁੱਖਾਂ ਦਾ ਘਰ ਹੀ ਭਾਸਿਆ। ਉਸ ਦੀਆਂ ਅੱਖਾਂ ਅੱਗੇ ਜਗਤ-ਜੀਵਨ ਦਾ ਨਕਸ਼ਾ ਹੀ ਬਦਲ ਗਿਆ।

ਅੱਜ-ਕੱਲ੍ਹ ਦੇ ਸਮੇ ਵਿਚੋਂ ਮਿਸਾਲ ਲੈ ਲਵੋ। ਹਾਰਡੀ (Hardy) ਅਤੇ ਯੰਗ ਹਸਬੈਂਡ (Young Husband) ਦੋ ਪ੍ਰਸਿੱਧ ਵਿਦਵਾਨ ਅੰਗਰੇਜ਼ ਲਿਖਾਰੀ ਹੋਏ ਹਨ। 'ਹਾਰਡੀ' ਆਪਣੇ ਨਾਵਲਾਂ ਵਿਚ ਇਨਸਾਨੀ ਸੁਖਾਂ ਵਲੋਂ ਬੇ-ਪਰਵਾਹ 'ਕਿਸਮਤ' ਦਾ ਅਜੀਬ ਨਕਸ਼ਾ ਖਿੱਚਦਾ ਹੈ ਕਿ ਕਿਵੇਂ ਉਹ ਉੱਚੇ ਜੀਵਨ ਤੇ ਹਸਤੀਆਂ ਨੂੰ ਖਿਨ ਵਿਚ ਮਲੀਆ-ਮੇਟ ਕਰ ਦੇਂਦੀ ਹੈ।

'ਯੰਗ ਹਸਬੈਂਡ' ਨੇ ਇਕ ਪੁਸਤਕ *ਆਪਣੇ ਅੰਦਰ ਹੀ* (Within) ਵਿਚ ਲਿਖਿਆ ਹੈ ਕਿ ਇਕ ਦੁਖਦਾਈ ਘਟਨਾ ਨੇ ਪਰਮਾਤਮਾ ਦੀ ਹਸਤੀ ਉੱਤੇ ਉਸ ਦਾ ਇਤਬਾਰ ਹੀ ਮੁਕਾ ਦਿੱਤਾ। ਜਗਤ ਦੀਆਂ ਕਈ ਹੋਰ ਘਟਨਾਵਾਂ ਦੱਸ ਕੇ ਉਹ ਲਿਖਦਾ ਹੈ ਕਿ ਜਗਤ ਦਾ ਕਰਤਾ ਕਿਸੇ ਦਇਆ-ਸਾਗਰ ਪ੍ਰਭੂ ਨੂੰ ਸਮਝਣਾ ਇਕ ਦਿਮਾਗ਼ੀ ਕਾਢ ਹੀ ਹੈ।

(੫) ਅਸਾਂ ਵੇਖ ਲਿਆ ਹੈ ਕਿ ਜ਼ਿੰਦਗੀ ਵਿਚ ਕਈ ਦੁਖਦਾਈ ਘਟਨਾਂ ਵਾਪਰਨ 'ਤੇ, ਪਰਮਾਤਮਾ ਦੀ ਹਸਤੀ ਵਿਚ ਮਨੁੱਖ ਦੀ ਸ਼ਰਧਾ ਡੋਲ ਜਾਂਦੀ ਹੈ।

ਸੋ, ਨਿਰਾ ਕੁਦਰਤਿ ਦੇ ਸੁਹਜ ਤੇ ਸੁਖਾਂ ਦੇ ਆਸਰੇ ਕਾਦਿਰ ਦੀਂ ਹੋਂਦ 'ਤੇ ਯਕੀਨ ਬਣਾ ਲੈਣਾ ਕਾਫ਼ੀ ਨਹੀਂ ਹੈ। ਜੋ ਲੋਕ ਨਿਰਾ ਕੁਦਰਤੀ ਸੁਹਜ ਵਿਚ ਕਾਦਿਰ ਨੂੰ ਵੇਖਦੇ ਤੇ ਵੇਖਣਾ ਚਾਹੁੰਦੇ ਹਨ, ਉਹ ਜਗਤ ਦੇ ਦੁੱਖਾਂ ਕਲੇਸ਼ਾਂ ਦੀ ਬਹੁਤ ਪਰਵਾਹ ਨਹੀਂ ਕਰਦੇ।

ਪਰ, ਗੁਰੂ ਨਾਨਕ ਦੇਵ ਜੀ ਨੇ ਭੀ ਕੁਦਰਤਿ ਵਿਚ ਵੱਸਦੇ ਕਾਦਿਰ ਨੂੰ 'ਵਾਹ ਵਾਹ' ਆਖੀ ਹੈ—'ਬਲਿਹਾਰੀ ਕੁਦਰਤਿ ਵਸਿਆ'।

'ਆਸਾ ਦੀ ਵਾਰ' ਦੀ ਪਉੜੀ ਨੰਬਰ ੧੨ ਦੇ ਪਹਿਲੇ ਸਲੋਕ ਵਿਚ ਸਤਿਗੁਰ ਜੀ ਨੇ ਇਉਂ ਲਿਖਿਆ ਹੈ:

**ਸਲੋਕ ਮ: ੧ ॥**
**ਦੁਖੁ ਦਾਰੂ, ਸੁਖੁ ਰੋਗੁ ਭਇਆ, ਜਾ ਸੁਖੁ ਤਾਮਿ ਨ ਹੋਈ ॥**
**ਤੂੰ ਕਰਤਾ ਕਰਣਾ ਮੈ ਨਾਹੀ, ਜਾ ਹਉ ਕਰੀ, ਨ ਹੋਈ ॥੧॥**
**ਬਲਿਹਾਰੀ ਕੁਦਰਤਿ ਵਸਿਆ ॥**
**ਤੇਰਾ ਅੰਤੁ ਨ ਜਾਈ ਲਖਿਆ ॥੧॥ਰਹਾਉ॥**
**ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ, ਅਕਲ ਕਲਾ ਭਰਪੂਰਿ ਰਹਿਆ ॥**
**ਤੂੰ ਸਚਾ ਸਾਹਿਬੁ ਸਿਫਤਿ ਸੁਆਲਿੑਉ, ਜਿਨਿ ਕੀਤੀ ਸੋ ਪਾਰਿ ਪਇਆ ॥**
**ਕਹੁ ਨਾਨਕ ਕਰਤੇ ਕੀਆ ਬਾਤਾ, ਜੋ ਕਿਛੁ ਕਰਣਾ ਸੁ ਕਰਿ ਰਹਿਆ ॥੨॥**

***ਅਰਥ :*** (ਹੇ ਪ੍ਰਭੂ! ਤੇਰੀ ਅਜਬ ਕੁਦਰਤਿ ਹੈ ਕਿ) ਬਿਪਤਾ (ਜੀਵਾਂ ਦੇ ਰੋਗਾਂ ਦਾ) ਇਲਾਜ (ਬਣ ਜਾਂਦੀ) ਹੈ, ਅਤੇ ਸੁਖ (ਉਹਨਾਂ ਲਈ) ਦੁੱਖ (ਦਾ ਕਾਰਨ) ਹੋ ਜਾਂਦਾ ਹੈ। ਪਰ ਜੇ (ਅਸਲੀ ਆਤਮਕ) ਸੁਖ (ਜੀਵ ਨੂੰ) ਮਿਲ ਜਾਏ ਤਾਂ (ਦੁੱਖ) ਨਹੀਂ ਰਹਿੰਦਾ।

ਹੇ ਪ੍ਰਭੂ! ਤੂੰ ਕਰਨਹਾਰ ਕਰਤਾਰ ਹੈਂ, (ਤੂੰ ਆਪ ਹੀ ਇਹਨਾਂ ਭੇਤਾਂ ਨੂੰ

ਸਮਝਦਾ ਹੈਂ), ਮੇਰੀ ਸਮਰੱਥਾ ਨਹੀਂ ਹੈ (ਕਿ ਮੈਂ ਸਮਝ ਸਕਾਂ)। ਜੇ ਮੈਂ ਆਪਣੇ ਆਪ ਨੂੰ ਕੁਝ ਸਮਝ ਲਵਾਂ (ਭਾਵ, ਜੇ ਮੈਂ ਇਹ ਖ਼ਿਆਲ ਕਰਨ ਲੱਗ ਪਵਾਂ ਕਿ ਮੈਂ ਤੇਰੇ ਭੇਤ ਨੂੰ ਸਮਝ ਸਕਦਾ ਹਾਂ) ਤਾਂ ਇਹ ਗੱਲ ਫਬਦੀ ਨਹੀਂ।੧।

ਹੇ ਕੁਦਰਤਿ ਵਿਚ ਵੱਸ ਰਹੇ ਕਰਤਾਰ! ਮੈਂ ਤੈਥੋਂ ਸਦਕੇ ਹਾਂ। ਤੇਰਾ ਅੰਤ ਪਾਇਆ ਨਹੀਂ ਜਾ ਸਕਦਾ।੧।ਰਹਾਉ।

ਸਾਰੀ ਸ੍ਰਿਸ਼ਟੀ ਵਿਚ ਤੇਰਾ ਹੀ ਨੂਰ ਵੱਸ ਰਿਹਾ ਹੈ। ਸਾਰੇ ਜੀਵਾਂ ਵਿਚ ਤੇਰਾ ਹੀ ਪ੍ਰਕਾਸ਼ ਹੈ। ਤੂੰ ਸਭ ਥਾਈਂ ਇਕ-ਰਸ ਵਿਆਪਕ ਹੈਂ। ਹੇ ਪ੍ਰਭੂ! ਤੂੰ ਸਦਾ-ਥਿਰ ਰਹਿਣ ਵਾਲਾ ਹੈਂ। ਤੇਰੀਆਂ ਸੋਹਣੀਆਂ ਵਡਿਆਈਆਂ ਹਨ। ਜਿਸ ਜਿਸ ਨੇ ਤੇਰੇ ਗੁਣ ਗਾਏ ਹਨ, ਉਹ ਇਸ ਸੰਸਾਰ-ਸਮੁੰਦਰ ਤੋਂ ਤਰ ਗਿਆ ਹੈ। ਹੇ ਨਾਨਕ! (ਤੂੰ ਭੀ) ਕਰਤਾਰ ਦੀ ਸਿਫ਼ਤਿ-ਸਾਲਾਹ ਕਰ (ਤੇ ਆਖ ਕਿ) ਪ੍ਰਭੂ ਜੋ ਕੁਝ ਕਰਨਾ ਚੰਗਾ ਸਮਝਦਾ ਹੈ, ਉਹ ਕਰ ਰਿਹਾ ਹੈ (ਭਾਵ, ਉਸ ਦੇ ਕੰਮਾਂ ਵਿਚ ਕਿਸੇ ਦਾ ਦਖ਼ਲ ਨਹੀਂ ਹੈਂ)।੨।

ਪਰ ਗੁਰੂ ਨਾਨਕ ਦੇਵ ਜੀ ਕਾਦਿਰ ਨੂੰ ਕੁਦਰਤਿ ਦੇ ਨਿਰੇ 'ਸੁਹਜ' ਵਿਚ ਹੀ ਨਹੀ ਵੇਖਦੇ, ਉਹ ਤਾਂ ਕੁਹਜ ਸੁਹਜ ਹਰ ਥਾਂ ਉਸੇ ਨੂੰ ਤੱਕਦੇ ਹਨ, ਤੇ ਫ਼ੁਰਮਾਂਦੇ ਹਨ:

**ਬਹੁਤਾ ਕਰਮੁ, ਲਿਖਿਆ ਨਾ ਜਾਇ॥ ਵਡਾ ਦਾਤਾ ਤਿਲੁ ਨ ਤਮਾਇ॥**
**ਕੇਤੇ ਮੰਗਹਿ ਜੋਧ ਅਪਾਰ॥ ਕੇਤਿਆ ਗਣਤ ਨਹੀ ਵੀਚਾਰੁ॥**
**ਕੇਤੇ ਖਪਿ ਤੁਟਹਿ ਵੇਕਾਰ॥**
**ਕੇਤੇ ਲੈ ਲੈ ਮੁਕਰੁ ਪਾਹਿ॥ ਕੇਤੇ ਮੂਰਖ ਖਾਹੀ ਖਾਹਿ॥**
**ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥**
**ਬੰਦਿ ਖਲਾਸੀ ਭਾਣੈ ਹੋਇ॥ ਹੋਰੁ ਆਖਿ ਨ ਸਕੈ ਕੋਇ॥**
**ਜੇ ਕੋ ਖਾਇਕੁ ਆਖਣਿ ਪਾਇ॥ ਓਹੁ ਜਾਣੈ ਜੇਤੀਆ ਮੁਹਿ ਖਾਇ॥**
**ਆਪੇ ਜਾਣੈ ਆਪੇ ਦੇਇ॥ ਆਖਹਿ ਸਿ ਭਿ ਕੇਈ ਕੇਇ॥**
**ਜਿਸ ਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ॥੨੫॥**

*(ਜਪੁਜੀ)*

***ਅਰਥ:*** ਅਕਾਲ ਪੁਰਖ ਬੜੀਆਂ ਦਾਤਾਂ ਦੇਣ ਵਾਲਾ ਹੈ, ਉਸ ਨੂੰ ਰਤਾ ਭੀ ਲਾਲਚ ਨਹੀਂ। ਉਸ ਦੀ ਬਖ਼ਸ਼ਸ਼ ਏਡੀ ਵੱਡੀ ਹੈ ਕਿ ਲਿਖਣ ਵਿਚ

ਲਿਆਂਦੀ ਨਹੀਂ ਜਾ ਸਕਦੀ।

ਬੇਅੰਤ ਸੂਰਮੇ ਅਤੇ ਕਈ ਹੋਰ ਅਜਿਹੇ, ਜਿਨ੍ਹਾਂ ਦੀ ਗਿਣਤੀ 'ਤੇ ਵਿਚਾਰ ਨਹੀਂ ਹੋ ਸਕਦੀ, (ਅਕਾਲ ਪੁਰਖ ਦੇ ਦਰ 'ਤੇ) ਮੰਗ ਰਹੇ ਹਨ। ਕਈ ਜੀਵ (ਉਸ ਦੀਆਂ ਦਾਤਾਂ ਵਰਤ ਕੇ) ਵਿਕਾਰਾਂ ਵਿਚ (ਹੀ) ਖਪ ਖਪ ਕੇ ਨਾਸ ਹੁੰਦੇ ਹਨ।

ਬੇਅੰਤ ਜੀਵ (ਅਕਾਲ ਪੁਰਖ ਦੇ ਦਰ ਤੋਂ ਪਦਾਰਥ) ਪਰਾਪਤ ਕਰ ਕੇ ਮੁੱਕਰ ਪੈਂਦੇ ਹਨ (ਭਾਵ, ਕਦੇ ਸ਼ੁਕਰ ਵਿਚ ਆ ਕੇ ਇਹ ਨਹੀਂ ਆਖਦੇ ਕਿ ਸਭ ਪਦਾਰਥ ਪ੍ਰਭੂ ਆਪ ਦੇ ਰਿਹਾ ਹੈ) ਅਨੇਕਾਂ ਮੂਰਖ (ਪਦਾਰਥ ਲੈ ਕੇ) ਖਾਹੀ ਹੀ ਜਾਂਦੇ ਹਨ (ਪਰ ਦਾਤਾਰ ਨੂੰ ਚੇਤੇ ਨਹੀਂ ਰਖਦੇ)।

ਅਨੇਕਾਂ ਜੀਵਾਂ ਨੂੰ ਸਦਾ ਮਾਰ, ਕਲੇਸ਼ ਅਤੇ ਭੁੱਖ (ਹੀ ਭਾਗਾਂ ਵਿਚ ਲਿਖੇ) ਹਨ। (ਪਰ) ਹੇ ਦੇਣਹਾਰ ਅਕਾਲ ਪੁਰਖ! ਇਹ ਭੀ ਤੇਰੀ ਬਖ਼ਸ਼ਸ਼ ਹੀ ਹੈ; (ਕਿਉਂਕਿ ਇਹਨਾਂ ਦੁੱਖਾਂ ਕਲੇਸ਼ਾਂ ਦੇ ਕਾਰਨ ਹੀ ਮਨੁੱਖ ਨੂੰ ਰਜ਼ਾ ਵਿਚ ਤੁਰਨ ਦੀ ਸਮਝ ਪੈਂਦੀ ਹੈ)।

ਤੇ (ਮਾਇਆ ਦੇ ਮੋਹ-ਰੂਪ) ਬੰਧਨ ਤੋਂ ਛੁਟਕਾਰਾ ਅਕਾਲ ਪੁਰਖ ਦੀ ਰਜ਼ਾ ਵਿਚ ਤੁਰਿਆਂ ਹੀ ਹੁੰਦਾ ਹੈ। ਰਜ਼ਾ ਤੋਂ ਬਿਨਾ ਕੋਈ ਹੋਰ ਤਰੀਕਾ ਕੋਈ ਮਨੁੱਖ ਨਹੀਂ ਦੱਸ ਸਕਦਾ, (ਭਾਵ, ਕੋਈ ਮਨੁੱਖ ਨਹੀਂ ਦੱਸ ਸਕਦਾ ਕਿ ਰਜ਼ਾ ਵਿਚ ਤੁਰਨ ਤੋਂ ਬਿਨਾ ਮੋਹ ਤੋਂ ਛੁਟਕਾਰੇ ਦਾ ਕੋਈ ਹੋਰ ਵਸੀਲਾ ਭੀ ਹੋ ਸਕਦਾ ਹੈ)।

(ਪਰ) ਜੇ ਕੋਈ ਮੂਰਖ (ਮਾਇਆ ਦੇ ਮੋਹ ਤੋਂ ਛੁਟਕਾਰੇ ਦਾ ਕੋਈ ਹੋਰ ਵਸੀਲਾ) ਦੱਸਣ ਦਾ ਜਤਨ ਕਰੇ, ਤਾਂ ਉਹੀ ਜਾਣਦਾ ਹੈ, ਜਿਤਨੀਆਂ ਚੋਟਾਂ ਉਹ (ਇਸ ਮੂਰਖਤਾ ਦੇ ਕਾਰਨ) ਆਪਣੇ ਮੂੰਹ ਉਤੇ ਖਾਂਦਾ ਹੈ। (ਭਾਵ, 'ਕੂੜ' ਤੋਂ ਬਚਣ ਲਈ ਇਕੋ ਹੀ ਤਰੀਕਾ ਹੈ ਕਿ ਮਨੁੱਖ ਰਜ਼ਾ ਵਿਚ ਤੁਰੇ। ਪਰ ਜੇ ਕੋਈ ਮੂਰਖ ਕੋਈ ਹੋਰ ਤਰੀਕਾ ਭਾਲਦਾ ਹੈ, ਤਾਂ ਇਸ 'ਕੂੜ' ਤੋਂ ਬਚਣ ਦੇ ਥਾਂ ਸਗੋਂ ਵਧੀਕ ਦੁਖੀ ਹੁੰਦਾ ਹੈ)।

(ਸਾਰੇ ਨ-ਸ਼ੁਕਰੇ ਹੀ ਨਹੀਂ ਹਨ) ਅਨੇਕਾਂ ਮਨੁੱਖ ਇਹ ਗੱਲ ਭੀ ਆਖਦੇ ਹਨ ਕਿ ਆਪ ਹੀ (ਜੀਵਾਂ ਦੀਆਂ ਲੋੜਾਂ) ਜਾਣਦਾ ਹੈ, ਤੇ ਆਪ ਹੀ (ਦਾਤਾਂ) ਦੇਂਦਾ ਹੈ।

ਹੇ ਨਾਨਕ! ਜਿਸ ਮਨੁੱਖ ਨੂੰ ਪਰਮਾਤਮਾ ਆਪਣੀ ਸਿਫ਼ਤਿ-ਸਾਲਾਹ ਬਖ਼ਸ਼ਦਾ ਹੈ, ਉਹ ਪਾਤਿਸ਼ਾਹਾਂ ਦਾ ਪਾਤਿਸ਼ਾਹ (ਬਣ ਜਾਂਦਾ) ਹੈ (ਸਿਫ਼ਤਿ-ਸਾਲਾਹ ਹੀ ਸਭ ਤੋਂ ਉੱਚੀ ਦਾਤਿ ਹੈ)।੨੫।

ਸੋ, ਗੁਰੂ ਨਾਨਕ ਦੇਵ ਜੀ ਕਾਦਿਰ ਨੂੰ ਕੁਦਰਤਿ ਦੇ ਨਿਰੇ 'ਸੁਹਜ' ਵਿਚ ਹੀ ਨਹੀਂ ਵੇਖਦੇ। ਉਹ ਤਾਂ ਕੁਹਜ ਵਿਚ ਭੀ ਉਸ ਨੂੰ ਵੇਖ ਕੇ ਇਉਂ ਫ਼ੁਰਮਾਂਦੇ ਹਨ:

**ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥**

ਹੇ ਦਾਤਾਰ! ਇਹ ਸਦਾ ਦੇ ਦੁੱਖ, ਇਹ ਸਦਾ ਦੀ ਭੁੱਖ, ਇਹ ਸਦਾ ਦੀ ਮਾਰ, ਹੇ ਦਾਤਾਰ! ਇਹ ਭੀ ਤੇਰੀ ਹੀ ਦਾਤਿ ਹੈ।

ਮਾਇਆ ਦਾ ਮੋਹ ਭੀ, ਜੋ ਦੁੱਖਾਂ ਦਾ ਮੂਲ-ਕਾਰਨ ਹੈ, ਕਾਦਿਰ ਦਾ ਰਚਨਾ ਹੀ ਦੱਸਦੇ ਹਨ ਤੇ ਫ਼ੁਰਮਾਂਦੇ ਹਨ:

**ਮਾਇਆ ਮੋਹੁ ਮੇਰੈ ਪ੍ਰਭਿ ਕੀਨਾ,**
**ਆਪੇ ਭਰਮਿ ਭੁਲਾਏ॥** *(ਸਿਰੀਰਾਗੁ ਮ: ੩, ਪੰਨਾ ੬੭)*

# ਪੁਰਾਤਨ ਜਨਮ-ਸਾਖੀ ਅਨੁਸਾਰ
# ਗੁਰੂ ਨਾਨਕ ਦੇਵ ਜੀ
# ਦੀ
# ਸ਼ਖ਼ਸੀਅਤ

*ਪੁਰਾਤਨ ਜਨਮ-ਸਾਖੀ* ਦੇ ਲਿਖਾਰੀ ਨੂੰ ਗੁਰੂ ਨਾਨਕ ਪਾਤਿਸ਼ਾਹ ਦੀ ਸ਼ਖ਼ਸੀਅਤ ਵਿਚ ਇਹ ਪੰਜ ਗੁਣ ਉੱਘੇ ਲੱਭੇ ਹਨ:

੧. ਹੋਣਹਾਰਤਾ, ੨. ਖ਼ਲਕਤਿ ਨਾਲ ਪਿਆਰ, ੩. ਨਿਰਲੋਭਤਾ, ੪. ਨਿਡਰਤਾ, ੫. ਨਿਮਰਤਾ।

## (੧) ਹੋਣਹਾਰਤਾ

ਸਿਆਣੇ ਆਖਦੇ ਹਨ ਕਿ ਜੰਮਦੀਆਂ ਸੂਲਾਂ ਦੇ ਹੀ ਮੂੰਹ ਤਿੱਖੇ ਹੁੰਦੇ ਹਨ। ਜਗਤ ਵਿਚ ਉੱਘੇ ਮਹਾਂ ਪੁਰਖ ਪਰਗਟ ਹੋਣ ਵਾਲਿਆਂ ਦੇ ਜੀਵਨ ਬਾਲ-ਉਮਰ ਤੋਂ ਹੀ, ਪੰਘੂੜੇ ਵਿਚ ਹੀ, ਅਜਿਹੇ ਲਿਸ਼ਕਾਰੇ ਮਾਰਨ ਲੱਗ ਪੈਂਦੇ ਹਨ ਕਿ ਵੇਖਣ ਵਾਲੇ ਵੇਖ ਵੇਖ ਕੇ ਹੈਰਾਨ ਪਏ ਹੁੰਦੇ ਹਨ। ਕੁਦਰਤਿ ਦੇ ਨਿਯਮ ਅਨੁਸਾਰ ਭਾਵੇਂ ਹਰੇਕ ਮਨੁੱਖ ਜਗਤ ਨੂੰ ਆਪੋ ਆਪਣੇ ਦ੍ਰਿਸ਼ਟੀਕੋਣ ਤੋਂ ਹੀ ਵੇਖਦਾ ਹੈ ਤੇ ਵੇਖ ਸਕਦਾ ਹੈ, ਪਰ ਮਹਾਂ ਪੁਰਖਾਂ ਦੇ ਜੀਵਨ-ਲਿਸ਼ਕਾਰੇ ਸਭ ਨੂੰ ਤਕਰੀਬਨ ਇਕੋ ਜਿਹੀ ਝਲਕ ਹੀ ਵਿਖਾਂਦੇ ਹਨ।

(ੳ) ਪੁਸਤਕ *ਪੁਰਾਤਨ ਜਨਮ-ਸਾਖੀ* ਦਾ ਲਿਖਾਰੀ ਗੁਰੂ ਨਾਨਕ ਦੇਵ ਜੀ ਦੇ 'ਜਨਮ ਤੇ ਬਾਲਪਨ' ਬਾਰੇ ਲਿਖਦਾ ਹੈ:

"ਸੰਮਤ ੧੫੨੬ ਬਾਬਾ ਨਾਨਕੁ ਜਨਮਿਆ, ਵੈਸਾਖ ਮਾਹਿ ਤ੍ਰਿਤੀਆ, ਚਾਨਣੀ ਰਾਤਿ, ਅੰਮ੍ਰਿਤ ਵੇਲਾ, ਪਹਰ ਰਾਤ ਰਹੰਦੀ ਕੁ ਜਨਮਿਆ। ਅਨਹਦ ਸਬਦ ਪਰਮੇਸਰ ਕੇ ਦਰਬਾਰ ਵਾਜੇ। ਤੇਤੀਸ ਕਰੋੜੀ ਦੇਵਤਿਆਂ

ਨਮਸਕਾਰ ਕੀਆ, ਚਉਸਠ ਜੋਗਣੀ, ਬਵੰਜਾਹ ਬੀਰ, ਛਿਆਂ ਜਤੀਆਂ, ਚੌਰਾਸੀਆਂ ਸਿੱਧਾਂ, ਨਵਾਂ ਨਾਥਾਂ ਨਮਸ਼ਕਾਰ ਕੀਆ, ਜੋ ਵਡਾ ਭਗਤ ਜਗਤ ਨਿਸਤਾਰਣ ਕਉ ਆਇਆ: 'ਇਸ ਕਉ ਨਮਸਕਾਰ ਕੀਜੀਐ ਜੀ'।"

"ਤਬ ਕਾਲੂ ਖੱਤ੍ਰੀ ਜਾਤ ਵੇਦੀ ਤਲਵੰਡੀ ਰਾਇ ਭੋਇ ਭੱਟੀ ਕੀ ਵਸਦੀ ਵਿਚ ਵਸਦਾ ਆਹਾ, ਓਥੈ ਜਨਮੁ ਪਾਯਾ। ਵਡਾ ਹੋਆ ਤਾਂ ਲਗਾ ਬਾਲਕਾਂ ਨਾਲ ਖੇਡਣ। ਪਰ ਬਾਲਕਾਂ ਤੇ ਇਸ ਕੀ ਦ੍ਰਿਸ਼ਟਿ ਅਉਰ ਆਵੇ, ਆਤਮੇ ਅਭਿਆਸੁ ਪਰਮੇਸਰ ਕਾ ਕਰੇ। ਜਬ ਬਾਬਾ ਬਰਸਾਂ ਪੰਜਾਂ ਕਾ ਹੋਇਆ ਤਾਂ ਲਗਾ ਬਾਤਾਂ ਅਗਮ ਨਿਗਮ ਕੀਆਂ ਕਰਨ। ਜੋ ਕਿਛੁ ਬਾਤ ਕਰੇ ਸੋ ਸਮਝਿ ਕਰੇ। ਤਿਸ ਤੇ ਸਭਸੁ ਕਿਸੇ ਦੀ ਨਿਸ਼ਾ ਹੋਇ ਆਵੈ। ਹਿੰਦੂ ਕਹਨਿ ਜੋ ਕੋਈ ਦੇਵਤਾ-ਸਰੂਪ ਪੈਦਾ ਹੋਯਾ ਹੈ, ਅਤੇ ਮੁਸਲਮਾਨ ਕਹਨਿ ਜੋ ਕੋਈ ਖ਼ੁਦਾਇ ਕਾ ਸਾਦਿਕੁ ਪੈਦਾ ਹੋਇਆ ਹੈ।"

ਵੇਖੋ ਰੰਗ ਕਰਤਾਰ ਦੇ! ਪੰਜ ਸਾਲਾਂ ਦੇ ਬੱਚੇ ਨੂੰ ਕੀ ਸੂਝ ਹੁੰਦੀ ਹੈ? ਪਰ ਪੰਜ ਸਾਲਾਂ ਦੇ ਬਾਲ਼ਕ ਗੁਰੂ ਨਾਨਕ ਨੂੰ ਵੇਖਣ ਵਾਲੇ, ਕੀ ਹਿੰਦੂ ਤੇ ਕੀ ਮੁਸਲਮਾਨ, ਸਭ 'ਦੇਵਤਾ-ਸਰੂਪ' ਤੇ 'ਖ਼ੁਦਾਇ ਦਾ ਸਾਦਿਕ' ਆਖਣ ਤੇ ਮੰਨਣ ਲੱਗ ਪਏ।

(ਅ) 'ਪੱਟੀ, ਪਾਂਧਾ' ਦੇ ਸਿਰ-ਲੇਖ ਹੇਠ ਲਿਖਾਰੀ ਲਿਖਦਾ ਹੈ:

"ਜਬ ਬਾਬਾ ਬਰਸਾਂ ਸੱਤਾਂ ਕਾ ਹੋਇਆ, ਤਬ ਕਾਲੂ ਕਹਿਆ: 'ਨਾਨਕ! ਤੂੰ ਪੜ੍ਹ'। ਤਬ ਗੁਰੂ ਨਾਨਕ ਕਉ ਪਾਂਧੇ ਪਾਸ ਲੈ ਗਇਆ। ਕਾਲੂ ਕਹਿਆ, 'ਪਾਂਧੇ! ਇਸ ਨੂੰ ਪੜ੍ਹਾਇ।' ਤਬ ਪਾਂਧੇ ਪੱਟੀ ਲਿਖ ਦਿਤੀ, ਅੱਖਰਾਂ ਪੈਤੀਸ ਕੀ ਮੁਹਾਰਨੀ।

"ਤਬ ਗੁਰ ਨਾਨਕ ਜੀ ਇਕ ਦਿਨ ਪੜ੍ਹਿਆ, ਅਗਲੇ ਦਿਨ ਚੁੱਪ ਕਰਿ ਰਹਿਆ। ਜਾਂ ਚੁੱਪ ਕਰਿ ਰਹਿਆ ਤਾਂ ਪਾਂਧੇ ਪੁੱਛਿਆ, 'ਨਾਨਕ! ਤੂੰ ਪੜ੍ਹਦਾ ਕਿਉਂ ਨਹੀਂ?' ਤਬ ਗੁਰ ਨਾਨਕ ਕਹਿਆ—'ਤੂੰ ਕੁਛ ਪੜ੍ਹਿਆ ਹੈਂ, ਜੋ ਮੇਰੇ ਤਾਈਂ ਪੜ੍ਹਾਉਂਦਾ ਹੈਂ?' ਤਬ ਪਾਂਧੇ ਕਹਿਆ—'ਮੈਂ ਸਭੋ ਕਿਛੁ ਪੜ੍ਹਿਆ ਹਾਂ, ਜੋ ਕਿਛੁ ਹੈ ਬੇਦ ਸ਼ਾਸਤ੍ਰ ਪੜ੍ਹਿਆ ਹਾਂ। ਜਮਾਂ, ਖ਼ਰਚ ਰੋਜ਼ਨਾਵਾਂ, ਖਾਤਾ, ਲੇਖਾ, ਮੈਂ ਸਭ ਕਿਛੁ ਪੜ੍ਹਿਆ ਹਾਂ।' ਤਬ ਬਾਬੇ ਕਹਿਆ—'ਪਾਂਧਾ! ਇਨੀਂ ਪੜ੍ਹੇ ਗਲਿ ਫਾਹੇ ਪਉਂਦੇ ਹੈਨ, ਇਹ ਜੋ ਪੜ੍ਹਨਾ ਹੈ ਸਭ ਬਾਦਿ ਹੈ।'

"ਤਬ ਪੰਡਿਤ ਹੈਰਾਨ ਹੋਇ ਗਇਆ। ਨਮਸਕਾਰੁ ਕੀਤੋਸੁ, ਜੁ ਕੋਈ ਪੂਰਾ ਹੈ।.....'ਜੋ ਤੇਰੇ ਆਤਮੈ ਆਉਂਦੀ ਹੈ, ਸੋ ਕਰਿ'।"

ਵੇਖ, ਪਾਠਕ ਸੱਜਣ! ਸੱਤ ਸਾਲਾਂ ਦਾ ਬਾਲਕ! ਤੇ, ਗੱਲਾਂ ਉਹ ਕਰਦਾ ਹੈ ਜੋ ਸੁਣ ਕੇ ਪਾਂਧਾ ਹੈਰਾਨ ਹੋ ਗਿਆ। ਇਸ ਨੂੰ ਆਖੀਦਾ ਹੈ 'ਹੋਣਹਾਰਤਾ'। ਪੰਘੂੜੇ ਵਿਚੋਂ ਹੀ ਲਿਸ਼ਕਾਂ ਪੈ ਰਹੀਆਂ ਹਨ।

## (੨) ਖ਼ਲਕਤਿ ਨਾਲ ਪਿਆਰ

(ੳ) ਕਾਬੁਲ ਵਾਲੇ ਪਾਸੇ ਤੋਂ ਜਰਵਾਣੇ ਆ ਆ ਕੇ ਭਾਰਤ ਨੂੰ ਪੈਰਾਂ ਹੇਠ ਲਤਾੜਦੇ ਰਹਿੰਦੇ ਸਨ। ਸਿੰਧ ਵਾਲੇ ਪਾਸੇ ਵਲੋਂ ਭੀ ਇਹੀ ਹਾਲ ਸੀ। ਤਲਵੰਡੀ ਦੀ ਬਾਰ ਜਰਵਾਣਿਆਂ ਦੇ ਰਸਤੇ ਤੋਂ ਲਾਂਭੇ ਰਹਿ ਜਾਂਦੀ ਸੀ, ਇਸ ਵਾਸਤੇ ਰਮਤੇ ਸਾਧ-ਸੰਤ ਸਾਰੇ ਭਾਰਤ ਵਿਚ ਵਿਚਰਦੇ ਹੋਏ ਏਸ ਇਲਾਕੇ ਵਿਚ ਕਈ ਕਈ ਦਿਨ ਆ ਕੇ ਟਿਕੇ ਰਹਿੰਦੇ ਸਨ।

ਗੁਰੂ ਨਾਨਕ ਦੇਵ ਜੀ ਦੇ ਪਿਤਾ ਬਾਬਾ ਕਾਲੂ ਜੀ ਉਸ ਇਲਾਕੇ ਦੇ ਮਾਲਕ ਰਾਇ ਬੁਲਾਰ ਦੇ ਪਾਸ ਪਟਵਾਰੀ ਸਨ। ਉਥੇ ਉਹਨਾਂ ਦੀ ਆਪਣੀ ਭੁਇੰ ਦੀ ਮਾਲਕੀ ਭੀ ਸੀ। ਜਦੋਂ ਗੁਰੂ ਨਾਨਕ ਦੇਵ ਜੀ ਰਤਾ ਸਿਆਣੇ ਹੋਏ ਤਾਂ ਆਪਣੀ ਭੁਇੰ ਦੀ ਵੇਖ-ਚਾਖ ਵਾਸਤੇ ਕਈ ਵਾਰੀ ਜਾਇਆ ਕਰਦੇ ਸਨ। ਇਸ ਤਰ੍ਹਾਂ ਬਾਹਰ-ਟਿਕੇ ਸੰਤਾਂ-ਸਾਧਾਂ ਨਾਲ ਉਹਨਾਂ ਨੂੰ ਮਿਲਣ ਦਾ ਮੌਕਾ ਮਿਲਦਾ ਰਹਿੰਦਾ ਸੀ। ਉਹਨਾਂ ਸੰਤਾਂ ਸਾਧਾਂ ਪਾਸੋਂ ਉਹ ਦੇਸ਼-ਵਾਸੀਆਂ ਨੂੰ ਜਰਵਾਣਿਆਂ ਤੋਂ ਮਿਲ ਰਹੇ ਕਸ਼ਟਾਂ ਦੀਆਂ ਗੱਲਾਂ ਸੁਣਦੇ ਰਹਿੰਦੇ ਸਨ।

ਦੁਖੀਆਂ ਦਾ ਦਰਦ ਵੰਡਣ ਵਾਲੇ ਪਾਤਿਸ਼ਾਹ ਦੇ ਦਿਲ ਵਿਚ, ਇਹ ਗੱਲਾਂ ਸੁਣ ਕੇ, ਭਲਾ ਚੋਭ ਕਿਉਂ ਨਾ ਲੱਗੇ? ਕਈ ਕਈ ਦਿਨ ਦੇਸ਼ ਦੀ ਉਸ ਵੇਲੇ ਦੀ ਨਿਤਾਣੀ ਹਾਲਤ ਅੱਖਾਂ ਅੱਗੇ ਲਿਆ ਕੇ ਸੋਚਦੇ ਰਿਹਾ ਕਰਨ। ਲੋਕਾਂ ਨੂੰ ਉਹ 'ਕਮਲੇ' ਜਾਪਣ।

*ਪੁਰਾਤਨ ਜਨਮ-ਸਾਖੀ* ਦਾ ਲਿਖਾਰੀ 'ਖੇਤੀ, ਵਣਜ, ਸਉਦਾਗਰੀ, ਚਾਕਰੀ' ਦੇ ਸਿਰਲੇਖ ਹੇਠ ਲਿਖਦਾ ਹੈ:

"ਤਬ ਗੁਰੂ ਨਾਨਕ ਫਕੀਰਾਂ ਨਾਲ ਮਜਲਸਿ ਕਰੈ। ਹੋਰ ਕਿਸੈ ਨਾਲਿ ਗੱਲ ਕਰੈ ਨਾਹੀ। ਤਬ ਸਭੁ ਪਰਵਾਰੁ ਦੁਖਿਆ। ਆਖਨਿ—'ਜੋ ਇਹੁ ਕਮਲਾ ਹੋਆ ਹੈ।' ਤਬ ਗੁਰੂ ਨਾਨਕ ਜੀ ਕੀ ਮਾਤਾ ਆਈ। ਉਸ ਆਖਿਆ—

'ਬੇਟਾ! ਤੁਧੁ ਫਕੀਰਾਂ ਨਾਲ ਬੈਠਿਆਂ ਸਰਦੀ ਨਹੀ, ਤੈਨੋ ਘਰੁ ਬਾਰੁ ਹੋਇਆ, ਧੀਆਂ ਪੁਤ੍ਰ ਹੋਏ, ਰੁਜਗਾਰੁ ਭੀ ਕਰਿ। ਨਿਤ ਨਿਤ ਭਲੇਰੀਆਂ ਗੱਲਾਂ ਛਡਿ, ਅਸਾਂ ਨੂੰ ਲੋਕ ਹੱਸਦੇ ਹੈਨਿ, ਜੋ ਕਾਲੂ ਦਾ ਪੁਤ੍ਰ ਮਾਖਟੂ ਹੋਆ ਹੈ।'

"ਜਾਂ ਏਹ ਗੱਲਾਂ ਮਾਤਾ ਆਖੀਆਂ, ਪਰ ਗੁਰੂ ਨਾਨਕ ਦੇ ਦਿਲਿ ਕਈ ਲਗੀਆ ਨਾਹੀ। ਫਿਕਰਵਾਨੁ ਹੋਇ ਕਰਿ ਪੈ ਰਹਿਆ। ਜਿਉਂ ਪਇਆ, ਤਿਉਂ ਦਿਹਾਰੇ ਚਾਰਿ ਗੁਜਰਿ ਗਏ।

"ਤਬ ਕਾਲੂ ਨੂੰ ਖਬਰਿ ਹੋਈ, ਤਾਂ ਕਾਲੂ ਆਇਆ, ਆਖਿਆ—'ਬੱਚਾ! ਤੈਨੂੰ ਅਸੀਂ ਕਿ ਆਖਦੇ ਹਾਂ ? ਪਰ ਰੁਜਗਾਰੁ ਕੀਤਾ ਭਲਾ ਹੈ।'.....ਤਬ ਫਿਰਿ ਕਾਲੂ ਕਹਿਆ, 'ਏਹ ਗੱਲਾਂ ਛਡਿ, ਲੋਕਾਂ ਦਾ ਮਾਰਗੁ ਪਕੜੁ। ਕਿਰਤਿ ਬਿਨਾ ਜੀਵਣੁ ਥੋੜਾ ਹੈ।'

"ਤਬ ਫਿਰਿ ਬਾਬਾ ਨਾਨਕੁ ਚੁਪ ਕਰਿ ਰਹਿਆ। ਕਾਲੂ ਉਠਿ ਗਇਆ, ਜਾਇ ਕਿਰਤਿ ਲਗਾ। ਆਖਿਓਸੁ : 'ਏਹੁ ਅਸਾਡੇ ਕੰਮਹੁ ਕਾਜੋਂ ਗਇਆ। ਪਰੁ ਬਾਹਰੋਂ ਖੇਤੀ ਉਜੜੇ ਨਾਂਹੀ।"

(ਅ) ਜਿਹੜੇ ਸਿੱਖਾਂ ਨੂੰ 'ਗੁਰ-ਇਤਿਹਾਸ' ਦੀ ਥੋੜੀ-ਬਹੁਤ ਭੀ ਵਾਕਫ਼ੀ ਹੈ, ਉਹ 'ਬਾਬਰ-ਵਾਣੀ' ਦੀ ਸਾਖੀ ਨੂੰ ਜ਼ਰੂਰ ਜਾਣਦੇ ਹਨ। ਬਾਬਰ ਨੇ ਜਦੋਂ ਐਮਨਾਬਾਦ 'ਤੇ ਹਮਲਾ ਕੀਤਾ ਸੀ, ਤੇ ਸ਼ਹਿਰ ਨੂੰ ਲੁੱਟ-ਮਾਰ ਕੇ ਸਾੜ-ਫੂਕ ਕੇ ਉਥੋਂ ਦੇ ਨਰ-ਨਾਰੀਆਂ ਉਤੇ ਅੱਤ ਦਰਜੇ ਦੇ ਜ਼ੁਲਮ ਕੀਤੇ-ਕਰਾਏ ਸਨ, ਤਦੋਂ ਗੁਰੂ ਨਾਨਕ ਦੇਵ ਜੀ ਐਮਨਾਬਾਦ ਵਿਚ ਹੀ ਸਨ। ਉਥੇ ਹੋ ਰਹੇ ਸਾਰੇ ਜ਼ੁਲਮ ਸਤਿਗੁਰੂ ਜੀ ਨੇ ਆਪਣੀ ਅੱਖੀਂ ਵੇਖੇ ਸਨ। ਤਾਹੀਏਂ ਉਹਨਾਂ ਪਰਮਾਤਮਾ ਦੀ ਦਰਗਾਹ ਵਿਚ ਇਹ ਪੁਕਾਰ ਕੀਤੀ ਸੀ :

**ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ॥**

ਸਤਿਗੁਰੂ ਜੀ ਐਮਨਾਬਾਦ ਦੇ ਕਤਲਾਮ ਤੋਂ ਬਚ ਰਹੇ ਵਸਨੀਕਾਂ ਦੇ ਨਾਲ ਬਾਬਰ ਦੀ ਕੈਦ ਵਿਚ ਭੀ ਪਏ ਸਨ। ਹੋਰ ਕੈਦੀਆਂ ਵਾਂਗ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨੇ ਦੇ ਅੱਗੇ ਭੀ ਚੱਕੀ ਰੱਖੀ ਗਈ ਸੀ। ਉਸ ਕੈਦ ਵਿਚ ਹੀ ਜਦੋਂ ਬਾਬਰ ਦੇ ਅਫ਼ਸਰਾਂ ਨੇ ਬਾਬਰ ਨੂੰ ਸਤਿਗੁਰੂ ਜੀ ਬਾਰੇ ਖ਼ਬਰ ਦਿੱਤੀ, ਤਾਂ ਉਹ ਆਪ ਚੱਲ ਕੇ ਉਥੇ ਉਹਨਾਂ ਨੂੰ ਮਿਲਣ ਆਇਆ ਸੀ।

*ਪੁਰਾਤਨ ਜਨਮ-ਸਾਖੀ* ਦਾ ਲਿਖਾਰੀ ਲਿਖਦਾ ਹੈ:

"ਬਾਬਾ ਬੰਦੀਵਾਨਾਂ ਵਲੋਂ ਦੇਖ ਕੇ ਬਹੁਤ ਗ਼ਮ ਖਾਵੇ। ਤਾਂ ਬਾਬੇ ਆਖਿਆ—'ਮਰਦਾਨਿਆ! ਰਬਾਬ ਵਜਾਇ।' ਤਾਂ ਮਰਦਾਨੇ ਰਬਾਬ ਵਜਾਇਆ। ਬਾਬੇ ਸ਼ਬਦ ਬੋਲਿਆ ਰਾਗ ਆਸਾ ਵਿਚ, ਤਾਂ ਹਾਲਤ ਵਿਚ ਆਇ ਗਇਆ। ਬਾਬਾ ਪੈ ਰਹਿਆ। ਤਾਂ ਬਾਬਰ ਆਇ ਉਪਰ ਖੜਾ ਹੋਆ। ਆਖਿਓਸੁ: 'ਫ਼ਕੀਰ ਕਉ ਕਿਆ ਹੂਆ?' ਤਾਂ ਲੋਕਾਂ ਕਹਿਆ: 'ਜੀ, ਇਹ ਫ਼ਕੀਰ ਦਰਦਵੰਦ ਹੈ। ਖ਼ੁਦਾਇ ਦਾ ਗ਼ਜ਼ਬ ਦੇਖ ਕੇ ਹਾਲਤ ਵਿਚ ਆਇਆ ਹੈ।'

"ਤਾਂ ਬਾਬਰ ਕਹਿਆ: 'ਯਾਰੋ! ਖ਼ੁਦਾ ਅਗੈ ਹਥ ਜੋੜਹੁ, ਜੋ ਇਹ ਫ਼ਕੀਰ ਖੜ਼ਾ ਹੋਵੈ।' ਤਬ ਬਾਬਾ ਉਠ ਬੈਠਾ। ਬਾਬੇ ਦੇ ਉਠਣੇ ਨਾਲ ਐਸਾ ਚਾਨਣ ਹੋਆ, ਆਖੀਐ ਕਈ ਹਜ਼ਾਰ ਸੂਰਜ ਚੜ੍ਹੇ ਹੈਨ। ਤਾਂ ਬਾਬਰ ਸਲਾਮ ਕੀਤਾ। ਆਖਿਓਸੁ: 'ਜੀ, ਤੂੰ ਮਿਹਰਬਾਨ ਹੋਹੁ।' ਤਾ ਬਾਬੇ ਕਹਿਆ: 'ਮੀਰ ਜੀ, ਜੇ ਤੂੰ ਮੇਹਰ ਚਾਹੁਤਾ ਹੈਂ, ਤਾਂ ਬੰਦੀਵਾਨ ਛੋਡਿ ਦੇਹਿ'। ਤਾਂ ਬਾਬਰ ਕਹਿਆ: 'ਜੀ, ਇਕ ਅਰਜ਼ ਹੈ, ਜੇ ਹੁਕਮ ਹੋਵੇ ਤਾਂ ਕਹਾਂ।' ਤਾਂ ਬਾਬੇ ਕਹਿਆ—'ਕਹੋ ਜੀ।' ਬਾਬਰ ਕਹਿਆ—'ਜੀ, ਇਕ ਬਚਨ ਦੇਹੁ ਤਾਂ ਛੋਡਾਂ।' ਤਾਂ ਬਾਬੇ ਕਹਿਆ: 'ਕਿਛੁ ਤੂੰ ਮੰਗ।' ਤਾਂ ਬਾਬਰ ਕਹਿਆ—'ਜੀ, ਮੈਂ ਇਹੀ ਮੰਗਦਾ ਹਾਂ, ਜੋ ਮੇਰੀ ਪਾਤਸ਼ਾਹੀ ਕੁਰਸੀ ਬਕੁਰਸੀ ਚਲੀ ਜਾਏ।' ਤਾਂ ਬਾਬੇ ਕਹਿਆ: 'ਤੇਰੀ ਪਾਤਸ਼ਾਹੀ ਚਿਰ ਤਾਈਂ ਚਲੇਗੀ।' ਤਾਂ ਬਾਬਰ ਸਲਾਮ ਕੀਤਾ। ਸਗਲੇ ਬੰਦੀਵਾਨ ਪਹਿਰਾਇ ਕੈ ਛੋਡ ਦੀਏ। ਤਾਂ ਬਾਬਾ ਬਹੁਤ ਖੁਸ਼ੀ ਹੋਇਆ। ਤਾਂ ਬਾਬਾ ਨਾਨਕ ਬਾਬਰ ਨਾਲੋਂ ਵਿਦਿਆ ਹੋਇਆ।"

(ੲ) ਖ਼ਲਕਤਿ ਨਾਲ ਪਿਆਰ ਅਤੇ ਈਮਾਨਦਾਰੀ—ਇਹ ਦੋਵੇਂ ਗੁਣ ਸਦਾ ਇਕੱਠੇ ਹੀ ਰਹਿੰਦੇ ਹਨ। ਇਹ ਗੱਲ ਅਸੰਭਵ ਜਾਪਦੀ ਹੈ ਕਿ ਕੋਈ ਮਨੁੱਖ ਕਾਰ ਵਿਹਾਰ ਵਿਚ ਕਈ ਠੱਗੀਆਂ ਵਰਤ ਕੇ ਲੋਕਾਂ ਦਾ ਲਹੂ ਭੀ ਪੀਵੀ ਜਾਏ, ਤੇ ਉਹਨਾਂ ਨਾਲ ਪਿਆਰ-ਹਮਦਰਦੀ ਭੀ ਰੱਖ ਸਕੇ। ਮਨੁੱਖ ਦਾ ਚਿਹਰਾ ਮਨੁੱਖ ਦੇ ਆਚਰਨ ਦਾ ਸ਼ੀਸ਼ਾ ਹੋਇਆ ਕਰਦਾ ਹੈ। ਮਨੁੱਖ ਦਾ ਆਚਰਨ ਮਨੁੱਖ ਦੇ ਚਿਹਰੇ ਤੋਂ ਹੀ ਤਾੜ ਸਕੀਦਾ ਹੈ। ਜਦੋਂ ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਭਾਈ ਜੈਰਾਮ ਜੀ ਕੋਲ ਆਏ, ਉਹ ਉਹਨਾਂ ਨੂੰ ਨਵਾਬ ਦੌਲਤ ਖ਼ਾਂ ਕੋਲ ਲੈ

ਗਏ। ਜਾ ਕੇ ਸਿਫ਼ਾਰਸ਼ ਕੀਤੀਓ ਨੇ ਕਿ ਇਹਨਾਂ ਨੂੰ ਮੁਲਾਜ਼ਮਤ ਵਿਚ ਰੱਖ ਲਵੋ। ਗੁਰੂ ਨਾਨਕ ਦੇਵ ਜੀ ਦਾ ਚਿਹਰਾ ਵੇਖ ਕੇ ਹੀ ਨਵਾਬ ਨੇ ਜਾਂਚ ਲਿਆ ਕਿ ਇਹ ਬਹੁਤ ਈਮਾਨਦਾਰ ਹਨ।

*ਪੁਰਾਤਨ ਜਨਮ-ਸਾਖੀ* ਵਾਲਾ ਲਿਖਦਾ ਹੈ:

"ਤਬ ਖਾਨਿ ਕਹਿਆ, 'ਏਹ ਭਲਾ ਦਿਆਨਤਦਾਰ ਨਦਰਿ ਆਵਦਾ ਹੈ। ਮੇਰਾ ਕੰਮ ਇਸ ਕੇ ਹਵਾਲੈ ਕਰਹੁ।' ਤਬਿ ਗੁਰੂ ਨਾਨਕ ਖ਼ੁਸ਼ੀ ਹੋਇ ਕਰਿ ਮੁਸਕਾਇਆ ਖਾਨਿ ਸਿਰੋਪਾਉ ਦਿੱਤਾ। ਤਬ ਗੁਰੂ ਨਾਨਕ ਤੇ ਜੈਰਾਮ ਘਰਿ ਆਏ। ਲਗੇ ਕੰਮੁ ਕਰਨਿ। ਐਸਾ ਕੰਮ ਕਰਨਿ, ਜੋ ਸਭੁ ਕੋਈ ਖ਼ੁਸ਼ੀ ਹੋਵੈ, ਸਭੁ ਲੋਕ ਆਖਨਿ ਜੋ 'ਵਾਹੁ ਵਾਹੁ, ਕੋਈ ਭਲਾ ਹੈ।' ਸਭ ਕੋ ਖਾਨ ਆਗੈ ਸੁਪਾਰਸ ਕਰੈ। ਖਾਨੁ ਬਹੁਤ ਖੁਸ਼ੀ ਹੋਆ। ਅਰੁ ਜੋ ਕਿਛੁ ਅਲੂਫਾ ਗੁਰੂ ਨਾਨਕ ਜੋਗੁ ਮਿਲੇ, ਖਾਵੈ, ਸੋ ਖਾਵੈ, ਹੋਰੁ ਪਰਮੇਸਰ ਕੇ ਅਰਥਿ ਦੇਵੈ।"

## (੩) ਨਿਰਲੋਭਤਾ

ਸਾਡੇ ਦੇਸ ਦਾ ਅਖਾਣ ਹੈ 'ਜਿਸ ਦਾ ਆਪਣਾ ਨਾ ਭਰੇ, ਉਹ ਕਿਸੇ ਹੋਰ ਅੱਗੇ ਕੀ ਧਰੇ।' ਖ਼ਲਕਤਿ ਨਾਲ ਪਿਆਰ ਕਰਨ ਵਾਲਾ ਸੁਤੇ ਹੀ ਇਤਨੇ ਉੱਚੇ ਜੀਵਨ ਵਾਲਾ ਹੁੰਦਾ ਹੈ ਕਿ ਮਾਇਆ ਆਪਣਾ ਪ੍ਰਭਾਵ ਉਸ ਉਤੇ ਨਹੀਂ ਪਾ ਸਕਦੀ। ਲੋਭ ਲਾਲਚ ਉਸ ਦੇ ਨੇੜੇ ਨਹੀਂ ਢੁਕ ਸਕਦਾ।

*ਪੁਰਾਤਨ ਜਨਮ-ਸਾਖੀ* ਵਾਲਾ 'ਮਰਦਾਨੇ ਦੀ ਪੂਜਾ ਕਰਾਈ' ਦੇ ਸਿਰਲੇਖ ਹੇਠ ਲਿਖਦਾ ਹੈ ਕਿ:

"ਮੋਦੀਖ਼ਾਨਾ ਛੱਡ ਕੇ ਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਸਮੇਤ ਸੁਲਤਾਨਪੁਰ ਤੋਂ ਚੱਲ ਕੇ ਉਜਾੜੇ ਉਜਾੜ ਹੀ ਤੁਰੇ ਗਏ। ਰਸਤੇ ਵਿਚ ਭਾਈ ਮਰਦਾਨੇ ਨੂੰ ਭੁੱਖ ਲੱਗੀ। ਤਬਿ ਬਾਬੈ ਆਖਿਆ, 'ਮਰਦਾਨਿਆ! ਸਿਧੋਂ ਹੀ ਵਸਦੀ ਜਾਇ ਖਲੋਉ। ਆਗੈ ਉਪਲ ਖੱਤ੍ਰੀ ਹੈਨਿ, ਤਿਸ ਦੈ ਘਰਿ ਜਾਇ ਖੜੋਉ, ਚੁਪਾਤੇ, ਓਥੈ ਓਇ ਖਵਾਇਦੇ ਹਨਿਗੇ।

"ਮਰਦਾਨਾ ਸ਼ਹਰ ਨੂੰ ਭੇਜਿਆ। ਭੇਜਦਿਆਂ ਨਾਲਿ ਪੂਜਾ ਬਹੁਤੁ ਲਾਗੀ। ਜਾਂ ਗਇਆ, ਤਾਂ ਸਾਰਾ ਸ਼ਹਰੁ ਆਇ ਪੈਰੀਂ ਪਇਆ। ਜਾਂ ਗਇਆ, ਤਾਂ ਪੰਜੀਹੇ ਕੱਪੜੇ ਪੰਡ ਬੰਨਿ ਕੈ ਲੈ ਆਇਆ। ਬਾਬਾ ਹਸਦਾ ਹੱਸਦਾ ਨਿਲੇਟੂ ਹੋਆ। ਬਾਬੇ ਪਾਸਿ ਮਰਦਾਨਾ ਕੱਪੜੇ ਪੰਜੀਹੇ ਲੈ ਆਇਆ। ਬਾਬਾ

ਵੇਖੈ, ਤਾਂ ਬੰਨ੍ਹੀ ਪੰਡ ਲਈ ਆਂਵਦਾ ਹੈ। ਤਬ ਬਾਬੈ ਆਖਿਆ— 'ਮਰਦਾਨਿਆ! ਕਿਆ ਆਂਦਾ ਹੀ ?' ਤਬ ਮਰਦਾਨੈ ਆਖਿਆ, 'ਜੀ ਸਚੇ ਪਾਤਿਸ਼ਾਹ! ਤੇਰੇ ਨਾਵੈ ਦਾ ਸਦਕਾ ਸਾਰਾ ਸ਼ਹਰੁ ਸੇਵਾ ਨੂੰ ਉਠਿ ਖੜਾ ਹੋਆ। ਜੀਉ ਪਾਤਿਸ਼ਾਹ! ਮੈਂ ਆਖਿਆ, ਜੋ ਇਹ ਵਸਤੁ ਕਪੜੇ ਬਾਬੇ ਪਾਸ ਲੈ ਜਾਵਾਂ।' ਤਬ ਗੁਰੂ ਬੋਲਿਆ—'ਮਰਦਾਨਿਆ! ਆਂਦੋ, ਭਲਾ ਕੀਤੋ, ਪਰੁ ਏਹ ਅਸਾਡੇ ਕਿਤੇ ਕੰਮਿ ਨਾਹੀ।' ਤਬ ਮਰਦਾਨੇ ਆਖਿਆ, 'ਜੀਉ ਪਾਤਿਸ਼ਾਹ! ਕਿ ਕਰੀਂ।' ਤਬ ਬਾਬੇ ਆਖਿਆ, 'ਸੁਟਿ ਘਤੁ।' ਤਾਂ ਮਰਦਾਨੇ ਸਭਿ ਵਸਤੂ ਸਟਿ ਘੱਤੀਆਂ, ਪੰਡ ਸਾਰੀ। ਓਥਹੁ ਰਵਦੇ ਰਹੇ।"

## (੪) ਨਿਡਰਤਾ

ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਦੇ ਇਸ ਅੰਗ ਨੂੰ ਸਮਝਣ ਵਾਸਤੇ ਪਾਠਕਾਂ ਦੇ ਸਾਹਮਣੇ 'ਆਸਾ ਦੀ ਵਾਰ' ਪਉੜੀ ਨੰ: ੧੬ ਦਾ ਦੂਜਾ ਸਲੋਕ ਰੱਖਣਾ ਕੁਝ ਜ਼ਰੂਰੀ ਜਾਪਦਾ ਹੈ। ਉਹ ਸਲੋਕ ਇਉਂ ਹੈ:

**ਮਾਣਸਖਾਣੇ ਕਰਹਿ ਨਿਵਾਜ॥**
**ਛੁਰੀ ਵਗਾਇਨਿ ਤਿਨ ਗਲਿ ਤਾਗ॥**
**ਤਿਨ ਘਰਿ ਬ੍ਰਹਮਣ ਪੂਰਹਿ ਨਾਦ॥**
**ਉਨ੍ਹਾ ਭਿ ਆਵਹਿ ਓਈ ਸਾਦ॥**
**ਕੂੜੀ ਰਾਸਿ ਕੂੜਾ ਵਾਪਾਰੁ॥**
**ਕੂੜੁ ਬੋਲਿ ਕਰਹਿ ਆਹਾਰੁ॥**
**ਸਰਮ ਧਰਮ ਦਾ ਡੇਰਾ ਦੂਰਿ॥**
**ਨਾਨਕ ਕੂੜੁ ਰਹਿਆ ਭਰਪੂਰਿ॥......॥੨॥** *(ਮ: ੧, ਪੰਨਾ ੪੭੧)*

***ਪਦ ਅਰਥ :*** ਮਾਣਸਖਾਣੇ—ਮਨੁੱਖਾਂ ਨੂੰ ਖਾਣ ਵਾਲੇ, ਵੱਢੀ-ਖ਼ੋਰ। ਕਰਹਿ ਨਿਵਾਜ—ਨਮਾਜ਼ ਪੜ੍ਹਦੇ ਹਨ। ਛੁਰੀ ਵਗਾਇਨਿ—(ਜੋ ਲੋਕ) ਛੁਰੀ ਚਲਾਂਦੇ ਹਨ, ਜ਼ੁਲਮ ਕਰਦੇ ਹਨ। ਤਾਗ—ਜੰਞੂ, ਜਨੇਊ। ਤਿਨ ਘਰਿ—ਉਹਨਾਂ (ਖੱਤ੍ਰੀਆਂ) ਦੇ ਘਰ ਵਿਚ। ਪੂਰਹਿ ਨਾਦ—ਨਾਦ ਪੂਰਦੇ ਹਨ, ਸੰਖ ਪੂਰਦੇ ਹਨ। ਉਨ੍ਹਾ ਭਿ—ਉਹਨਾਂ ਬ੍ਰਾਹਮਣਾਂ ਨੂੰ ਭੀ। ਆਵਹਿ ਓਈ ਸਾਦ—ਉਹੀ ਸੁਆਦ ਆਉਂਦੇ ਹਨ (ਭਾਵ, ਜੋ ਕੁਝ ਉਹ ਖੱਤ੍ਰੀ ਮੁਨਸ਼ੀ ਖਾਂਦੇ ਹਨ ਉਹਨਾਂ ਪਦਾਰਥਾਂ ਦਾ ਹੀ ਸੁਆਦ ਉਨ੍ਹਾਂ ਬ੍ਰਾਹਮਣਾਂ ਨੂੰ ਆਉਂਦਾ ਹੈ)। ਕਰਹਿ ਆਹਾਰੁ—ਆਹਾਰ ਕਰਦੇ ਹਨ, ਖਾਣਾ ਖਾਂਦੇ

ਹਨ, ਰੋਜ਼ੀ ਕਮਾਂਦੇ ਹਨ। ਸਰਮ—ਲੱਜਾ, ਹਯਾ।

***ਅਰਥ :*** (ਕਾਜ਼ੀ ਤੇ ਮੁਸਲਮਾਨ ਹਾਕਮ) ਹਨ ਤਾਂ ਵੱਢੀ-ਖ਼ੋਰੇ, ਪਰ ਪੜ੍ਹਦੇ ਹਨ ਨਮਾਜ਼ਾਂ। (ਇਹਨਾਂ ਹਾਕਮਾਂ ਦੇ ਅੱਗੇ ਮੁਨਸ਼ੀ ਉਹ ਖੱਤ੍ਰੀ ਹਨ ਜੋ), ਛੁਰੀ ਚਲਾਂਦੇ ਹਨ (ਭਾਵ, ਗ਼ਰੀਬਾਂ ਉਤੇ ਜ਼ੁਲਮ ਕਰਦੇ ਹਨ), ਪਰ ਉਹਨਾਂ ਦੇ ਗਲ ਵਿਚ ਜਨੇਊ ਹਨ। ਇਹਨਾਂ (ਜ਼ਾਲਮ ਖੱਤ੍ਰੀਆਂ) ਦੇ ਘਰ ਵਿਚ ਬ੍ਰਾਹਮਣ ਜਾ ਕੇ ਸੰਖ ਵਜਾਂਦੇ ਹਨ। ਤਾਂ ਤੇ ਉਹਨਾਂ ਬ੍ਰਾਹਮਣਾਂ ਨੂੰ ਭੀ ਉਹਨਾਂ ਹੀ ਪਦਾਰਥਾਂ ਦੇ ਸੁਆਦ ਆਉਂਦੇ ਹਨ (ਭਾਵ, ਉਹ ਬ੍ਰਾਹਮਣ ਭੀ ਜ਼ੁਲਮ ਦੇ ਕਮਾਏ ਹੋਏ ਪਦਾਰਥ ਖਾਂਦੇ ਹਨ)। (ਇਹਨਾਂ ਲੋਕਾਂ ਦੀ) ਇਹ ਝੂਠੀ ਪੂੰਜੀ ਹੈ, ਤੇ ਝੂਠਾ ਹੀ ਇਹਨਾਂ ਦਾ (ਇਹ) ਵਪਾਰ ਹੈ। ਝੂਠ ਬੋਲ ਬੋਲ ਕੇ (ਹੀ) ਇਹ ਰੋਜ਼ੀ ਕਮਾਂਦੇ ਹਨ। ਹੁਣ ਸ਼ਰਮ ਤੇ ਧਰਮ ਦੀ ਸਭਾ ਉੱਠ ਗਈ ਹੈ (ਭਾਵ, ਇਹ ਲੋਕ ਨਾ ਆਪਣੀ ਸ਼ਰਮ-ਹਯਾ ਦਾ ਖ਼ਿਆਲ ਕਰਦੇ ਹਨ, ਨਾ ਹੀ ਧਰਮ ਦੇ ਕੰਮ ਕਰਦੇ ਹਨ)। ਹੇ ਨਾਨਕ! ਸਭ ਥਾਈਂ ਝੂਠ ਹੀ ਪਰਧਾਨ ਹੋ ਰਿਹਾ ਹੈ।

ਕਿਤਨੇ ਦਲੇਰੀ-ਭਰੇ ਇਹ ਬਚਨ ਹਨ! ਮੁਸਲਮਾਨ ਹਾਕਮਾਂ, ਉਹਨਾਂ ਦੇ ਅੱਗੇ ਕਰਮਚਾਰੀ ਖੱਤ੍ਰੀਆਂ, ਤੇ ਉਹਨਾਂ ਵੱਢੀ-ਖ਼ੋਰ ਖੱਤ੍ਰੀਆਂ ਦੀ ਘਰੀਂ ਜਾ ਕੇ ਸੰਖ ਵਜਾਣ ਵਾਲੇ ਬ੍ਰਾਹਮਣਾਂ—ਸਭਨਾਂ ਦੀ ਨੀਵੀਂ ਮਾਨਸਕ ਦਸ਼ਾ ਨਸ਼ਰ ਕੀਤੀ ਹੈ। ਇਹਨਾਂ ਲੋਕਾਂ ਦੇ ਹੀ ਹੱਥ ਵਿਚ ਸੀ ਰਾਜਸੀ ਤਾਕਤ। ਪਰ ਕਿਸੇ ਪਾਸੋਂ ਗੁਰੂ ਨਾਨਕ ਦੇਵ ਜੀ ਡਰੇ ਨਹੀਂ। ਸੱਚੀ ਗੱਲ ਨਿਸੰਗ ਹੋ ਕੇ ਆਖ ਦਿੱਤੀ ਹੈ।

ਪਰ ਤਰਕ ਕਰਨ ਵਾਲਾ ਸੱਜਣ ਆਖਦਾ ਹੈ—ਇਹ ਸਲੋਕ ਆਮ ਸਿਖ-ਜਨਤਾ ਦੇ ਸਾਹਮਣੇ ਤਾਂ ਤਦੋਂ ਆਏ, ਜਦੋਂ ਗੁਰੂ ਅਰਜਨ ਦੇਵ ਜੀ ਨੇ ਇਹਨਾਂ ਨੂੰ 'ਵਾਰਾਂ' ਵਿਚ ਦਰਜ ਕਰਨ ਵੇਲੇ 'ਆਸਾ ਦੀ ਵਾਰ' ਵਿਚ ਦਰਜ ਕੀਤਾ। ਉਸ ਤੋਂ ਪਹਿਲਾਂ ਤਾਂ ਇਹ ਗੁਰੂ ਨਾਨਕ ਸਾਹਿਬ ਦੀ ਬਾਣੀ ਦੇ 'ਸਲੋਕਾਂ' ਵਿਚ ਕਿਸੇ ਗੁੱਠੇ ਲੱਗੇ ਪਏ ਸਨ। ਦਲੇਰੀ ਵਾਲਾ ਕੰਮ ਉਹ ਹੁੰਦਾ ਹੈ ਜੋ ਜਨਤਾ ਦੇ ਭਰੇ ਇਕੱਠ ਵਿਚ ਵੱਜ-ਵਜਾ ਕੇ ਕੀਤਾ ਜਾਏ।

ਠੀਕ ਹੈ। ਤਰਕ ਕਰਨ ਵਾਲੇ ਸੱਜਣ ਦੀ ਭੀ ਨਿਸ਼ਾ ਹੋਣੀ ਚਾਹੀਦੀ ਹੈ। ਅਸੀ ਇਥੇ ਗੁਰੂ ਨਾਨਕ ਪਾਤਿਸ਼ਾਹ ਦੇ ਜੀਵਨ ਵਿਚੋਂ ਉਹ ਸਾਖੀ ਲੈਂਦੇ ਹਾਂ, ਜਿਥੇ ਉਹਨਾਂ ਨੇ ਭਰੇ ਜਲਸੇ ਵਿਚ ਦਲੇਰੀ-ਭਰੇ ਬੋਲ ਬੋਲੇ। ਜਲਸਾ ਭੀ ਮੁਸਲਮਾਨਾਂ ਦਾ, ਜਿਥੇ ਸੁਲਤਾਨਪੁਰ ਦਾ ਹਾਕਮ ਨਵਾਬ ਦੌਲਤ ਖ਼ਾਂ ਅਤੇ ਉਸ

ਦਾ ਵੱਡਾ ਕਾਜ਼ੀ ਖੜੇ ਸਨ।

'ਵੇਈਂ ਨਦੀ' ਦੀ ਸਾਖੀ ਸਿਖ-ਕੌਮ ਵਿਚ ਆਮ ਪਰਸਿੱਧ ਹੈ।

### *(ੳ) ਵੇਈਂ ਪ੍ਰਵੇਸ਼*

ਵੇਈਂ ਪ੍ਰਵੇਸ਼ ਦੇ ਸਿਰਲੇਖ ਹੇਠ *ਪੁਰਾਤਨ ਜਨਮ-ਸਾਖੀ* ਵਾਲਾ ਲਿਖਦਾ ਹੈ :

"ਨਿਤਾਪ੍ਰਤਿ ਦਰੀਆਉ ਵੈਦਾ ਆਹਾ। ਇਕ ਦਿਨ ਇਕ ਖਿਜਮਤਿ-ਦਾਰੁ ਲੈ ਕਰਿ ਗਇਆ। ਕਪੜੇ ਲਾਹਿ ਖਿਜਮਤਿਦਾਰ ਕੇ ਹਵਾਲੈ ਕੀਤੇ, ਆਪਿ ਨਾਵਣਿ ਪਇਆ। ਜਿਉਂ ਪਇਆ, ਤਿਉਂ ਆਗਿਆ ਪਰਮੇਸਰ ਕੀ ਨਾਲਿ, ਸੇਵਕ ਲੈ ਗਏ ਦਰਗਾਹ ਪਰਮੇਸਰ ਕੀ। ਸੇਵਕਾਂ ਜਾਇ ਅਰਜ਼ ਕੀਤੀ, 'ਜੀ, ਨਾਨਕੁ ਹਾਜ਼ਰੁ ਹੈ।' ਤਬਿ ਸਚੀ ਦਰਗਾਹ ਦਰਸਨੁ ਹੋਆ। ਸਾਹਿਬੁ ਮਿਹਰਬਾਨੁ ਹੋਆ। ਤਬਿ ਉਹੁ ਖਿਜਮਤਿਦਾਰੁ ਕਪੜਿਆਂ ਉਤੇ ਖੜਾ ਆਹਾ। ਸੋ ਖੜਾ ਖੜਾ ਹੁਟਿ ਗਇਆ। ਓਨਿ ਆਖਿਆ, ਜੋ 'ਨਾਨਕੁ ਦਰੀਆਇ ਵਿਚਿ ਪਇਆ ਆਹਾ, ਸੋ ਨਿਕਲਿਓ ਨਾਹੀ।' ਓਸੁ ਆਇ ਖਾਨ ਪਾਸਿ ਅਰਜੁ ਕੀਤੋਸੁ, 'ਖਾਨਿ ਸਲਾਮਤਿ ! ਨਾਨਕੁ ਦਰੀਆਉ ਵਿਚਿ ਪਇਆ ਆਹਾ, ਸੋ ਨਿਕਲਿਓ ਨਾਹੀ।' ਤਬ ਖਾਨੁ ਅਸਵਾਰੁ ਹੋਇਆ। ਬਾਹਰਿ ਆਇਆ। ਦਰੀਆਉ ਉਪਰਿ ਆਇਆ। ਮਲਾਹ ਬੁਲਾਏ, ਅਰੁ ਜਾਲ ਬੰਧਿ ਪਵਾਏ। ਤਬ ਮਲਾਹ ਸੋਧਿ ਥਕੇ, ਪਰ ਲਧੋ ਨਾਹੀਂ। ਤਬ ਖਾਨੁ ਬਹੁਤੁ ਦਿਲਗੀਰੁ ਹੋਆ। ਫਿਰਿ ਹੋਆ। ਫਿਰਿ ਅਸਵਾਰੁ ਹੋਆ। ਆਖਿਓਸੁ : 'ਨਾਨਕ ਭਲਾ ਵਜੀਰ ਥਾ।' ਖਾਨੁ ਘਰ ਆਇਆ।"

ਅਗਾਂਹ ਚੱਲ ਕੇ ਸਾਖੀ ਵਾਲਾ ਲਿਖਦਾ ਹੈ :

"ਤਬਿ ਆਗਿਆ ਉਨ੍ਹਾਂ ਸੇਵਕਾਂ ਨੋ ਹੋਈ, ਜੋ 'ਨਾਨਕ ਕਉ ਉਸੀ ਘਾਟਿ ਪਹੁਚਾਇ ਆਵਹੁ।' ਤਬਿ ਗੁਰੂ ਨਾਨਕ ਕੇ ਤਾਈਂ ਤੀਸਰੇ ਦਿਨਿ ਉਸ ਘਾਟਿ ਆਣਿ ਨਿਕਾਲਿਆ। ਦਰੀਆਉ ਵਿਚੂ ਨਿਕਲਿਆ, ਤਬਿ ਲੋਕਾਂ ਡਿਠਾ। ਲੋਕਾਂ ਕਹਿਆ : 'ਯਾਰੋ, ਇਹੁ ਤਾਂ ਦਰੀਆਇ ਵਿਚਿ ਪਇਆ ਆਹਾ, ਏਹੁ ਕਿਥੂ ਪੈਦਾ ਹੋਆ ?' ਤਬ ਗੁਰੂ ਨਾਨਕੁ ਡੇਰੈ ਆਇ ਕਰਿ ਵੜਿਆ। ਡੇਰਾ ਸਭੁ ਲੁਟਾਇ ਦੂਰਿ ਕੀਤੋਸੁ। ਲੋਕੁ ਬਹੁਤੁ ਜੁੜਿ ਗਏ। ਖਾਨੁ ਭੀ ਆਇ ਗਇਆ। ਆਖਿਓਸੁ : 'ਨਾਨਕ ! ਤੇਰੇ ਤਾਈਂ ਕਿਆ ਹੋਆ।' ਤਬਿ ਲੋਕਾਂ ਕਹਿਆ : 'ਜੀ, ਇਹੁ ਦਰੀਆਉ ਵਿਚਿ ਪਇਆ

ਆਹਾ, ਦਰੀਆਉ ਵਿਚੋਂ ਚੋਟ ਖਾਧੀ।' ਤਬ ਖਾਨ ਕਹਿਆ : 'ਯਾਰੋ, ਵਡਾ ਹੈਫ਼ੁ ਹੋਆ।' ਖਾਨੁ ਦਿਲਗੀਰੁ ਹੋਇ ਕਰਿ ਉਠਿ ਗਇਆ। ਤਬ ਗੁਰੂ ਨਾਨਕ ਕੇ ਤੇੜਿ ਇਕਾ ਲੰਗੋਟੀ ਰਹੀ। ਹੋਰੁ ਰਖਿਓਸੁ ਕਿਛੁ ਨਾਹੀ। ਫ਼ਕੀਰਾਂ ਨਾਲਿ ਜਾਇ ਬੈਠਾ। ਨਾਲ ਮਰਦਾਨਾ ਡੂਮੁ ਜਾਇ ਬੈਠਾ।"

ਅਗਾਂਹ *ਪੁਰਾਤਨ ਜਨਮ-ਸਾਖੀ* ਵਾਲਾ 'ਕਾਜੀ ਚਰਚਾ, ਨਿਮਾਜ' ਦੇ ਸਿਰਲੇਖ ਹੇਠ ਲਿਖਦਾ ਹੈ ਕਿ ਉਥੇ ਸ਼ਹਿਰ ਦਾ ਕਾਜ਼ੀ ਭੀ ਆ ਗਿਆ। ਨਵਾਬ ਭੀ ਫਿਰ ਆ ਪਹੁੰਚਿਆ।

"ਤਬਿ ਪੇਸ਼ੀ ਕੀ ਨਿਮਾਜ਼ ਕਾ ਵਖਤੁ ਹੋਇਆ। ਸਭਿ, ਉਠਿ ਕਰਿ ਨਿਵਾਜ਼ ਗੁਜਾਰਣ ਗਏ, ਅਰੁ ਬਾਬਾ ਭੀ ਨਾਲਿ ਗਇਆ। ਤਬ ਕਾਜੀ ਸਭਨਾ ਤੇ ਆਗੈ ਖੜਾ ਹੋਆ, ਨਿਵਾਜ ਲੱਗਾ ਕਰਣੈ। ਜਬਿ ਬਾਬਾ ਕਾਜੀ ਕੀ ਤਰਫ਼ ਦੇਖਿ ਕਰਿ ਹਸਿਆ, ਤਬਿ ਕਾਜੀ ਡਿਠਾ ਜੋ ਨਾਨਕੁ ਹਸਦਾ ਹੈ। ਤਬਿ ਨਿਮਾਜ ਕਰਿ ਆਏ, ਤਬਿ ਕਾਜੀ ਕਹਿਆ : 'ਖਾਨ ਜੀ ਸਲਾਮਤਿ! ਡਿਠੋ ਕਿਉਂ ਜੋ ਮੁਸਲਮਾਨਾਂ ਕੀ ਤਰਫ਼ ਹਿੰਦੂ ਦੇਖਿ ਦੇਖਿ ਹਸਦਾ ਹੈ, ਤੂ ਜੋ ਆਖਦਾ ਹੈ ਜੋ ਨਾਨਕੁ ਭਲਾ ਹੈ।' ਤਬਿ ਖਾਨਿ ਕਹਿਆ, 'ਨਾਨਕ! ਕਾਜੀ ਕਿਆ ਕਹਿੰਦਾ ਹੈ?' ਤਬਿ ਬਾਬੇ ਕਹਿਆ, 'ਖਾਨ ਜੀ! ਕਾਜੀ ਕੀ ਨਿਵਾਜ ਕਬੂਲੁ ਨਾਹੀ ਪਈ, ਮੈ ਇਤਿ ਵਾਸਤੇ ਹਸਿਆ ਥਾ।'.....'ਜਬ ਏਹੁ ਨਿਵਾਜ ਉਪਰਿ ਖੜਾ ਥਾ, ਇਨ ਕਾ ਮਨੁ ਠਉੜ ਨਾ ਥਾ। ਇਨ ਕੀ ਘੋੜੀ ਸੂਈ ਥੀ। ਵਛੇਰੀ ਜੰਮੀ ਥੀ। ਅਰੁ ਵਛੇਰੀ ਛਡਿ ਕਰਿ ਆਇਆ ਥਾ। ਅਰੁ ਵੇਹੜੇ ਵਿਚ ਖੂਹੀ ਥੀ। ਅਰੁ ਇਨਿ ਕਹਿਆ, ਮਤੁ ਵਛੇਰੀ ਖੂਹੀ ਵਿਚ ਪਉਂਦੀ ਹੋਵੇ। ਇਨ ਕਾ ਮਨੁ ਊਹਾ ਗਇਆ ਆਹਾ। ਇਸ ਕੀ ਨਿਮਾਜ ਕਬੂਲ ਨਹੀਂ ਪੜੀ।'

"ਤਬਿ ਕਾਜੀ ਆਇ ਪੈਰੀ ਪਇਆ। ਆਖਿਓਸੁ, 'ਵਾਹੁ ਵਾਹੁ! ਇਸ ਕਉ ਖੁਦਾਇ ਕੀ ਨਿਵਾਜਸ਼ਿ ਹੋਈ ਹੈ।' ਤਬਿ ਕਾਜੀ ਪਤੀਣਾ। ਖਾਨੁ ਬੋਲਿਆ, 'ਕਾਜੀ! ਨਾਨਕੁ ਹਕ ਨੂੰ ਪਹੁਤਾ ਹੈ। ਅਵਰ ਪੁਛਣ ਕੀ ਤਕਸੀਰ ਰਹੀ'।"

ਪਾਠਕ ਸੱਜਣ! ਵੇਖੀ ਜੇ ਗੁਰੂ ਨਾਨਕ ਪਾਤਿਸ਼ਾਹ ਦੀ ਦਲੇਰੀ! ਮਸਜਿਦ ਵਿਚ ਸਾਰੇ ਹੀ ਮੁਸਲਮਾਨ। ਸ਼ਹਿਰ ਦਾ ਸਭ ਤੋਂ ਵੱਡਾ ਕਾਜ਼ੀ ਨਿਮਾਜ਼ ਪੜ੍ਹਦਾ ਹੈ। ਪਰ ਉਸ ਦਾ ਮਨ ਉਥੇ ਹਾਜ਼ਰ ਨਹੀਂ। ਜੀਭ ਹੀ ਬੋਲ ਰਹੀ ਹੈ। ਇਹ ਗੱਲ

ਉਸ ਦਾ ਚਿਹਰਾ ਦੱਸ ਰਿਹਾ ਹੈ।

ਪਰ ਇਹ ਸੱਚੀ ਗੱਲ ਆਖਣੀ ਕੋਈ ਸੌਖੀ ਖੇਡ ਨਹੀਂ ਸੀ। ਇਹ ਕੰਮ ਸੀ ਨਿਰਭੈ ਸੂਰਮੇ ਦਾ ਹੀ।

ਇਹ ਜ਼ਿਕਰ ਹੈ ਸੰਨ ੧੫੦੭ ਦਾ। ਤਦੋਂ ਗੁਰੂ ਨਾਨਕ ਸਾਹਿਬ ਦੀ ਉਮਰ ੩੮ ਸਾਲ ੬ ਮਹੀਨੇ ਸੀ।

*(ਅ) ਮੱਕੇ ਦੀ ਸਾਖੀ*

'ਵੇਈਂ ਪ੍ਰਵੇਸ਼' ਦੀ ਸਾਖੀ ਵਾਂਗ ਮੱਕੇ ਦੀ ਸਾਖੀ ਭੀ ਸਿਖ-ਕੌਮ ਵਿਚ ਬਹੁਤ ਹੀ ਪਰਸਿੱਧ ਹੈ। ਗੁਰੂ ਨਾਨਕ ਸਾਹਿਬ ਦੇ ਨਾਲ ਸਾਥੀ ਭਾਈ ਮਰਦਾਨਾ ਹੀ ਸੀ।

*ਪੁਰਾਤਨ ਜਨਮ-ਸਾਖੀ* ਵਾਲਾ ਲਿਖਦਾ ਹੈ:

"ਤਬ ਬਾਬਾ ਮੱਕੇ ਵਿਚਿ ਜਾਇ ਵੜਿਆ। ਜਾਇ ਕਰਿ ਸੋਇ ਰਹਿਆ। ਪੈਰ ਮੱਕੇ ਦੀ ਤਰਫ ਕਰਿ ਕੈ ਸੁੱਤਾ। ਤਬ ਪੇਸ਼ੀ ਕੀ ਨਿਮਾਜ਼ ਕਾ ਵਖਤੁ ਹੋਇਆ। ਤਬ ਕਾਜੀ ਰੁਕਨਦੀਨ ਨਿਮਾਜ਼ ਕਰਣਿ ਆਇਆ ਦੇਖੇ ਨਦਰਿ ਕਰਿ ਕੈ। ਆਖਿਓਸੁ—'ਏ ਬੰਦੇ ਖ਼ੁਦਾਇ ਕੇ! ਤੂੰ ਜੋ ਪੈਰ ਖ਼ੁਦਾਇ ਕੈ ਘਰਿ ਵਲਿ ਕੀਤੇ ਹਨ, ਅਤੇ ਕਾਬੈ ਕੀ ਤਰਫ਼, ਸੋ ਕਿਉਂ ਕੀਤੇ ਹੈਨਿ?' ਤਬ ਬਾਬੇ ਆਖਿਆ—'ਜਿਤੁ ਵਲਿ ਖ਼ੁਦਾਇ ਅਤੇ ਕਾਬਾ ਨਹੀਂ, ਤਿਤੁ ਵਲ ਮੇਰੇ ਪੈਰ ਘਸੀਟਿ ਕਰਿ ਛੱਡ।' ਤਬ ਕਾਜ਼ੀ ਰੁਕਨਦੀਨ ਬਾਬੇ ਕੇ ਪੈਰ ਫੇਰੇ। ਜਿਤੁ ਵਲਿ ਬਾਬੇ ਦੇ ਪੈਰ ਫੇਰੇ, ਤਿਤੁ ਵਲਿ ਮਿਹਰਾਬ ਕਾ ਮੁਹੁ ਫਿਰਦਾ ਜਾਵੈ। ਤਬ ਕਾਜ਼ੀ ਰੁਕਨਦੀਨ ਹੈਰਾਨੁ ਹੋਇ ਗਇਆ। ਪੈਰੁ ਚੁੰਮਿਅਸੁ।"

ਪਾਠਕ ਸੱਜਣ! ਆਪਣੇ ਵਤਨ ਤੋਂ ਹਜ਼ਾਰਾਂ ਮੀਲਾਂ ਦੀ ਵਿੱਥ 'ਤੇ! ਸਿਰਫ਼ ਦੋ ਜਿੰਦਾਂ! ਕੋਈ ਉਥੇ ਉਹਨਾਂ ਦਾ 'ਆਪਣਾ' ਨਹੀਂ, ਸਭ ਓਪਰੇ ਹੀ ਓਪਰੇ! ਇਹ ਕੋਈ ਸੌਖੀ ਖੇਡ ਨਹੀਂ ਸੀ ਕਿ ਸਿਰਫ਼ ਕਾਬੇ ਨੂੰ ਹੀ ਖ਼ੁਦਾਇ ਦਾ ਘਰ ਸਮਝਣ ਵਾਲਿਆਂ ਨੂੰ ਇਸ ਦਲੇਰੀ-ਭਰੇ ਤਰੀਕੇ ਨਾਲ ਸਮਝਾਂਦੇ।

ਪੰਜਾਬ ਦੇ ਇਕ ਕਾਲਜ ਦੇ ਪ੍ਰਿੰਸੀਪਲ ਸਾਹਿਬ ਤਾਂ ਗੁਰੂ ਨਾਨਕ ਦੇਵ ਜੀ ਦਾ ਮੱਕੇ ਜਾਣਾ ਮੰਨਣ ਤੋਂ ਹੀ ਮੁਨਕਿਰ ਹੋ ਰਹੇ ਹਨ। ਉਹਨਾਂ ਇਕ ਵਾਰੀ ਮੈਨੂੰ ਆਖਿਆ ਕਿ ਅੱਜ ਜੇ ਕੋਈ ਬੰਦਾ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਲ ਪੈਰ ਕਰ ਕੇ ਪਰਿਕਰਮਾਂ ਵਿਚ ਲੰਮਾ ਪੈ ਜਾਏ, ਤਾਂ ਕੀ ਉਸ ਨੂੰ ਉਥੋਂ ਦੇ ਸਿਖ

ਜਾਨੋਂ ਹੀ ਮਾਰ ਦੇਣਗੇ ? ਮੈਂ ਉਹਨਾਂ ਨੂੰ ਅਰਜ਼ ਕੀਤੀ ਕਿ ਸਿਖ ਅਜੇ ਇਸ ਤਰ੍ਹਾਂ ਦੀ ਗ਼ਲਤੀ ਨਹੀਂ ਕਰਨ ਲਗ ਪਏ ਕਿ ਸਿਰਫ਼ ਸ੍ਰੀ ਹਰਿਮੰਦਰ ਸਾਹਿਬ ਨੂੰ ਹੀ 'ਪਰਮਾਤਮਾ ਦਾ ਘਰ' ਕਹਿਣ ਲੱਗ ਪਏ ਹੋਣ। ਮੱਕੇ ਜਾਣ ਦਾ ਕਾਰਨ ਹੀ ਇਹ ਸੀ ਕਿ ਕਈ ਮੁਸਲਮਾਨ ਸਿਰਫ਼ ਕਾਬੇ ਨੂੰ ਹੀ 'ਖ਼ੁਦਾਇ ਦਾ ਘਰ' ਮੰਨਣ ਲੱਗ ਪਏ ਸਨ। ਉਥੇ ਜਾ ਕੇ ਹੀ, ਹੱਜ ਦੇ ਮੌਕੇ 'ਤੇ ਹੀ, ਉਹਨਾਂ ਹਾਜੀਆਂ ਨੂੰ ਇਹ ਸਮਝਾਇਆ ਜਾ ਸਕਦਾ ਸੀ ਕਿ ਖ਼ੁਦਾਇ ਹਰ ਪਾਸੇ ਹੈ, ਹਰ ਥਾਂ ਹੈ।

ਪਰ ਇਹ ਉਕਾਈ ਇਸ ਤਰੀਕੇ ਨਾਲ ਸਮਝਾਣੀ ਕਿਸੇ ਵਿਰਲੇ ਸੂਰਮੇ ਦਾ ਕੰਮ ਸੀ। ਉਹ ਨਿਤਰਿਆ ਗੁਰੂ ਨਾਨਕ ਪਾਤਿਸ਼ਾਹ।

## (੫) ਨਿਮਰਤਾ

ਗੋਸਾਈਂ, ਤੁਲਸੀ ਦਾਸ ਜੀ 'ਰਾਮਾਇਣ' (ਹਿੰਦੀ) ਵਿਚ ਲਿਖਦੇ ਹਨ :

**ਐਸੋ ਕੋ ਜਨਮਿਓ ਜਗ ਮਾਹਿ।**
**ਪ੍ਰਭੁਤਾ ਪਾਇ ਜਾਸੁ ਮਦੁ ਨਾਹਿ।**

ਕੋਈ ਵਿਰਲਾ ਹੀ ਹੁੰਦਾ ਹੈ ਜਗਤ ਵਿਚ, ਜਿਸ ਦੇ ਅੰਦਰ ਪ੍ਰਭੁਤਾ ਪ੍ਰਾਪਤ ਕਰ ਕੇ ਮਾਣ-ਅਹੰਕਾਰ ਨਾ ਆਵੇ। ਕਿਸੇ ਨੂੰ ਧਨ-ਜਾਇਦਾਦ ਦਾ ਮਾਣ, ਕਿਸੇ ਨੂੰ ਜੁਆਨੀ ਦਾ ਮਾਣ, ਕਿਸੇ ਨੂੰ ਸੁੰਦਰਤਾ ਦਾ ਮਾਣ ਤੇ ਕਿਸੇ ਨੂੰ ਭਗਤੀ-ਬੰਦਗੀ ਦਾ ਭੀ ਮਾਣ। 'ਮਾਨੁ ਸਭੈ ਕਉ ਖਾਇ।' ਜਿਸ ਭੀ ਸ਼ੈ ਦਾ ਮਾਣ-ਅਹੰਕਾਰ ਮਨੁੱਖ ਦੇ ਅੰਦਰ ਪਲ੍ਹਰਿਆ, ਉਹ ਉਸ ਦੇ ਆਤਮਕ-ਜੀਵਨ ਨੂੰ ਲੈ ਡੁੱਬਾ। ਕਬੀਰ ਜੀ ਲਿਖਦੇ ਹਨ :

**ਕਬੀਰ ਮਾਇਆ ਤਜੀ ਤ ਕਿਆ ਭਇਆ, ਜਉ ਮਾਨੁ ਤਜਿਆ ਨਹੀ ਜਾਇ ॥**
**ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ ॥੧੫੬॥**

ਇਹੀ ਮਾਣ ਡੋਬ ਰਿਹਾ ਸੀ ਸੂਫ਼ੀ ਫ਼ਕੀਰਾਂ ਨੂੰ। ਮੁਲਤਾਨ ਸੀ ਉਹਨਾਂ ਦਾ ਗੜ੍ਹ। ਬੰਦਗੀ ਦੇ ਹੁਲਾਰੇ ਵਿਚ ਉਹ ਆਖਣ ਲੱਗ ਪਏ—'ਮੈਂ ਖ਼ੁਦਾ ਹਾਂ, ਮੈਂ ਖ਼ੁਦਾ ਹਾਂ', 'ਅਨਲ-ਹੱਕ'। ਪਰ ਆਖਣਾ ਸੀ—'ਤੂੰ ਹੈਂ ਤੂੰ,ਤੂੰ ਹੈਂ ਤੂੰ'। ਕਬੀਰ ਜੀ ਲਿਖਦੇ ਹਨ :

**ਕਬੀਰ ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ ॥**
**ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤ ਤੂ ॥੨੦੪॥**

ਜ਼ਿਕਰ ਹੈ ਸੰਨ ੧੫੩੦ ਦੀਆਂ ਗਰਮੀਆਂ ਦਾ। ਗਰਮੀਆਂ ਵਿਚ ਹੀ ਜੁਲਾਈ ਦੇ ਮਹੀਨੇ ਵਿਚ ਆਉਂਦਾ ਹੈ ਉਰਸ-ਦਿਹਾੜਾ ਸ਼ਮਸ-ਤਬਰੇਜ਼ ਦਾ। ਬੜਾ ਆਲੀਸ਼ਾਨ ਮਕਬਰਾ ਹੈ ਉਸ ਦਾ ਮੁਲਤਾਨ ਸ਼ਹਿਰ ਵਿਚ।

ਆਪਣੇ ਆਪ ਨੂੰ ਖ਼ੁਦਾ ਆਖਣ ਵਾਲਿਆਂ ਨੂੰ, ਉਹਨਾਂ ਦੀ ਇਹ ਉਕਾਈ ਸਮਝਾਣ ਲਈ ਗੁਰੂ ਨਾਨਕ ਦੇਵ ਜੀ ੬੧ ਸਾਲਾਂ ਦੀ ਉਮਰੇ ਤੁਰ ਪਏ ਮੁਲਤਾਨ ਨੂੰ। ਭਾਈ ਮਰਦਾਨਾ ਭੀ ਨਾਲ ਹੀ। ਤਪਦੀਆਂ ਲੋਆਂ, ਸੜਦੀ-ਬਲਦੀ ਰੇਤ ਮੁਲਤਾਨ ਦੇ ਇਲਾਕੇ ਦੀ, ਬਿਰਧ ਉਮਰ ਤੇ ਢਾਈ ਸੌ ਮੀਲਾਂ ਦਾ ਪੈਦਲ ਪੈਂਡਾ ਜਾਣ, ਤੇ ਢਾਈ ਸੌ ਮੀਲ ਹੀ ਆਉਣ।

ਉਹਨਾਂ ਨੂੰ ਜਾ ਸਮਝਾਈਓ ਨੇ ਉਹਨਾਂ ਦੀ ਉਕਾਈ।

ਗਰੀਬੀ ਨਿਮਰਤਾ, ਗ਼ਰੀਬੀ ਨਿਮਰਤਾ। ਇਹ ਨਾ ਵਿਸਰੇ ਕੱਦੇ ਭੀ ਮਨੁੱਖ ਨੂੰ।

*ਪੁਰਾਤਨ ਜਨਮ-ਸਾਖੀ* ਦੇ ਲਿਖਾਰੀ ਨੂੰ ਗੁਰੂ ਨਾਨਕ ਪਾਤਿਸ਼ਾਹ ਦੀ ਸ਼ਖ਼ਸੀਅਤ ਦਾ ਇਹ ਗੁਣ ਭਲਾ ਕਿਵੇਂ ਨਾ ਲੱਭਦਾ ?

ਸਾਖੀ ਨੰ: ੫੩ 'ਤੁਲਸਾਂ ਦਾਸੀ' ਦੇ ਸਿਰਲੇਖ ਹੇਠ ਸਾਖੀ ਵਾਲਾ ਲਿਖਦਾ ਹੈ:

> "ਤਬ ਬਾਬਾ ਜੀ ਜਾਇ ਸੁੱਤਾ। ਰਸੋਈ ਦਾ ਵਖਤੁ ਹੋਇਆ, ਤਬ ਬਾਂਦੀ ਲੱਗੀ ਜਗਾਵਣਿ। ਤਬ ਬਾਬੇ ਦੇ ਚਰਨ ਜੀਭ ਨਾਲ ਚਟਿਅਸੁ। ਚੱਟਣੇ ਨਾਲ ਜਬ ਦੇਖੈ ਤਾਂ ਬਾਬਾ ਜੀ ਸਮੁੰਦਰ ਵਿਚਿ ਖੜਾ ਹੈ। ਸਿਖ ਦਾ ਬੋਹਿਥੁ, ਨਾਲਿ ਧੱਕਾ ਦੇਂਦਾ ਹੈ, ਕੱਢਦਾ ਹੈ। ਤਬ ਮਾਤਾ ਭੀ ਆਇ ਗਈ। ਤਾਂ ਮਾਤਾ ਆਖਿਓਸੁ—'ਨਾਨਕ ਜਾਗਿਆ ਹੈ ?' ਤਬ ਬਾਂਦੀ ਆਖਿਓਸੁ, 'ਨਾਨਕੁ ਏਥੇ ਨਾਹੀ, ਮਾਤਾ ਜੀ! ਸਮੁੰਦਰ ਵਿਚਿ ਖੜਾ ਹੈ।' ਤਾਂ ਮਾਤਾ ਬਾਂਦੀ ਜੋਗੁ ਲੱਗੀ ਮਾਰਣਿ। ਆਖਿਓਸੁ—'ਏਹ ਭੀ ਲੱਗੀ ਮਸਕਰੀਆਂ ਕਰਣਿ।' ਤਬ ਬਾਬਾ ਜਾਗਿਆ, ਤਾਂ ਮਾਤਾ ਆਖਿਆ, 'ਬੇਟਾ! ਇਹ ਭੀ ਗੋਲੀ ਲੱਗੀ ਮਸਕਰੀਆਂ ਕਰਣ, ਆਖੇ ਜੁ 'ਨਾਨਕੁ ਸਮੁੰਦਰ ਵਿਚਿ ਖੜਾ ਹੈ।' ਤਬ ਬਾਬੈ ਆਖਿਆ, 'ਮਾਤਾ ਜੀ! ਕਮਲੀ ਗੋਲੀ ਦੈ ਆਖਿਐ ਲੱਗਣਾ ਨਾਹੀ'।"

ਗੁਰੂ ਨਾਨਕ ਦੇਵ ਜੀ ਆਪਣੀ ਮਾਤਾ ਜੀ ਨੂੰ ਗੋਲੀ ਦੀ ਉਹ ਗੱਲ ਚੁੱਕਣਾ ਵਲੋਂ ਪਿਆਰ ਨਾਲ ਵਰਜਦੇ ਹਨ। ਚਾਹੁੰਦੇ ਹਨ ਕਿ ਗੱਲ ਦਾ ਗਲੈਣ ਨਾ ਬਣੇ।

# ਗੁਰੂ ਅੰਗਦ ਸਾਹਿਬ ਦਾ ਜੀਵਨ ਮਨੁੱਖ ਵਾਸਤੇ ਚਾਨਣ-ਮੁਨਾਰਾ

## ਮਹਾਂ ਪੁਰਖਾਂ ਦੇ ਜੀਵਨ-ਪੂਰਨੇ

ਇੰਗਲਿਸਤਾਨ ਦਾ ਪਰਸਿੱਧ ਕਵੀ 'ਲਾਂਗ ਫ਼ੈਲੋ' (Longfellow) ਲਿਖ ਗਿਆ ਹੈ :

Lives of great men, all reminds us,
We can make our lives sublime,
And parting leave behind us,
Footprints on the sands of time.

ਭਾਵ : ਮਹਾਂ ਪੁਰਖਾਂ ਦਾ ਜੀਵਨ ਦੱਸੇ,
ਸਭਿ ਉੱਚੇ ਬਣਿ ਸਕਦੇ।
ਸੁਧ ਪੂਰਨੇ ਪਾ ਧਰਤੀ 'ਤੇ,
ਪੈਰ ਜਿਵੇਂ ਜਿਉਂ ਰੱਖਦੇ।

ਅੱਜ ਦੇ ਨੌ-ਜੁਆਨ ਨੂੰ (ਸਿਖ ਹੋਵੇ, ਹਿੰਦੂ ਹੋਵੇ, ਮੁਸਲਮਾਨ ਹੋਵੇ, ਈਸਾਈ ਹੋਵੇ, ਚਾਹੇ ਕਿਸੇ ਭੀ ਹੋਰ ਮੱਤ ਦਾ ਹੋਵੇ) ਗੁਰੂ ਅੰਗਦ ਸਾਹਿਬ ਦੇ ਜੀਵਨ ਵਿਚੋਂ ਬੜਾ ਲਾਭਦਾਇਕ ਸਬਕ ਮਿਲ ਸਕਦਾ ਹੈ, ਜੋ ਉਸ ਦੇ ਆਪਣੇ ਵਾਸਤੇ, ਉਸ ਦੀ ਆਪਣੀ ਕੌਮ ਵਾਸਤੇ, ਉਸ ਦੇ ਆਪਣੇ ਦੇਸ ਵਾਸਤੇ ਭਲਾਈ ਦਾ ਕਾਰਨ ਬਣ ਸਕਦਾ ਹੈ।

## ਆਜ਼ਾਦੀ ਦੀ ਤਾਂਘ

ਹਰੇਕ ਦੇਸ ਦੇ ਮਨੁੱਖਾਂ ਦੇ ਅੰਦਰ ਆਜ਼ਾਦੀ ਦੀ ਤੜਪ ਮੌਜੂਦ ਹੈ। ਨਿਰੇ ਮਨੁੱਖਾਂ ਵਿਚ ਹੀ ਨਹੀਂ, ਕੀੜੀ ਤੋਂ ਲੈ ਕੇ ਹਾਥੀ ਤਕ ਹਰੇਕ ਜਾਨਵਰ ਆਪਣੀ

ਆਜ਼ਾਦੀ ਨੂੰ ਕਾਇਮ ਰੱਖਣ ਵਾਸਤੇ ਹੱਥ ਪੈਰ ਮਾਰਦਾ ਹੈ।

ਦੇਸਾਂ ਦੇ ਇਤਿਹਾਸ ਵਲ ਨਿਗਾਹ ਮਾਰ ਕੇ ਵੇਖੋ ! ਹਰੇਕ ਦੇਸ ਨੇ ਆਜ਼ਾਦੀ ਦੀ ਖ਼ਾਤਰ ਆਪਣੇ ਹਜ਼ਾਰਾਂ ਤੇ ਲੱਖਾਂ ਸਪੂਤ ਕੁਰਬਾਨ ਕੀਤੇ ਹਨ।

(ੳ) ਭਾਰਤ ਵਿਚ ਭੀ ਜਦੋਂ ਆਜ਼ਾਦੀ ਦੀ ਕਦਰ ਦੀ ਰੌ ਚੱਲੀ, ਤਾਂ ਸੈਂਕੜੇ ਹਜ਼ਾਰਾਂ ਕੁਰਬਾਨੀਆਂ ਹੋਈਆਂ, ਦਿਨੋ ਦਿਨ ਆਜ਼ਾਦੀ ਦੀ ਉਮੰਗ ਭਾਰਤ-ਵਾਸੀਆਂ ਦੇ ਹਿਰਦੇ ਵਿਚ ਵਧੀਕ ਠਾਠਾਂ ਮਾਰਨ ਲੱਗ ਪਈ ਸੀ। ਤੇ, ਆਖ਼ਰ ਕੁਰਬਾਨੀ ਨੂੰ ਫਲ ਲੱਗਾ।

(ਅ) ਦੇਸ ਦੀ ਆਜ਼ਾਦੀ ਦੀ ਲਹਿਰ ਦੇ ਨਾਲ ਨਾਲ ਸੰਨ ੧੯੨੦ ਵਿਚ ਸਿਖ ਕੌਮ ਦੇ ਦਿਲ ਨੇ ਇਕ ਹੋਰ ਜੋਸ਼ ਖਾਧਾ। ਬੜੀ ਹੀ ਤੇਜ਼ ਰਫ਼ਤਾਰ ਨਾਲ ਇਕ ਲਹਿਰ ਉੱਠੀ, ਜੋ ਗੁਰਦੁਆਰਿਆਂ ਦੀ ਸੇਵਾ ਖ਼ਾਤਰ ਸੀ, ਗੁਰਦੁਆਰੇ ਹੀ ਉਸ ਦਾ ਮੁੱਖ ਮੰਤਵ ਸੀ। ਪਰ ਇਸ ਸੇਵਾ ਵਿਚ ਹਿੱਸਾ ਲੈਣ ਵਾਲਿਆਂ ਨੂੰ ਜਿਉਂ ਜਿਉਂ ਰਾਜ-ਕਰਮਚਾਰੀਆਂ ਵਲੋਂ ਕਸ਼ਟ ਮਿਲਣੇ ਸ਼ੁਰੂ ਹੋਏ, ਤਿਉਂ ਤਿਉਂ ਇਸ 'ਗੁਰਦੁਆਰਾ ਲਹਿਰ' ਨੇ ਸਿਖ ਕੌਮ ਦੇ ਅੰਦਰ ਆਜ਼ਾਦੀ ਦੀ ਕਦਰ ਤੇ ਤੜਪ ਹੋਰ ਬੜੇ ਜ਼ੋਰਾਂ ਵਿਚ ਲੈ ਆਂਦੀ।

## ਗੁਰਦੁਆਰਾ ਲਹਿਰ

'ਗੁਰਦੁਆਰਾ ਲਹਿਰ' ਦੇ ਮੋਟੇ ਮੋਟੇ ਤਿੰਨ ਅੰਗ ਹਨ :

(ੳ) ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਦਾ ਮੋਰਚਾ;

(ਅ) ਗੁਰੂ ਕੇ ਬਾਗ਼ ਦਾ ਮੋਰਚਾ;

(ੲ) ਜੈਤੋ ਦਾ ਮੋਰਚਾ;

[ਨੋਟ: ਮੈਂ ਜੁਲਾਈ ਸੰਨ ੧੯੨੧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿਚ ਮੀਤ ਸਕੱਤਰ ਦੀ ਡਿਊਟੀ 'ਤੇ ਆ ਲੱਗਾ ਸਾਂ। ਇਹ ਤਿੰਨੇ ਮੋਰਚੇ ਦਫ਼ਤਰ ਵਿਚ ਮੇਰੇ ਹੁੰਦਿਆਂ ਹੀ ਲੱਗੇ ਸਨ। ਇਹਨਾਂ ਨਾਲ ਮੈਨੂੰ ਜ਼ਾਤੀ ਵਾਹ ਪਿਆ ਸੀ।]

ਪਹਿਲੇ ਦੋ ਹਵਨ-ਕੁੰਡਾਂ ਵਿਚ ਇਤਨੀ ਕੁਰਬਾਨੀ ਹੋਈ ਕਿ ਸਿਖ ਕੌਮ ਦੀ ਸ਼ਾਨ ਬੜੀ ਹੀ ਉੱਚੀ ਚੜ੍ਹ ਗਈ ਸੀ। ਪਾਠਕਾਂ ਦੀ ਵਾਕਫ਼ੀਅਤ ਵਾਸਤੇ ਮੈਂ ਦੋ ਵੰਨਗੀਆਂ ਪੇਸ਼ ਕਰਦਾ ਹਾਂ :

(ੳ) ਗੁਰੂ ਕੇ ਬਾਗ ਦੇ ਮੋਰਚੇ ਦੇ ਦਿਨਾਂ ਦੀ ਗੱਲ ਹੈ। ਕਮੇਟੀ ਦੇ ਪ੍ਰਧਾਨ, ਜਨਰਲ ਸਕੱਤਰ, ਸਕੱਤਰ ਅਤੇ ਪੰਜ ਹੋਰ ਮੈਂਬਰਾਂ ਨੂੰ ੨੬ ਅਗਸਤ ਸੰਨ ੧੯੨੨ ਨੂੰ ਗ੍ਰਿਫ਼ਤਾਰ ਕੀਤਾ ਗਿਆ। ਮੈਂ ਸਾਂ ਤਦੋਂ ਮੀਤ ਸਕੱਤਰ। ਮੈਨੂੰ ਭੀ ਉਹਨਾਂ ਦੇ ਨਾਲ ਹੀ ਸ਼ਾਮਲ ਕੀਤਾ ਗਿਆ।

ਅਸੀ ਇਹ ਸਾਰੇ ਨੌਂ ਜਣੇ ਅੰਮ੍ਰਿਤਸਰ ਦੀ ਜੇਲ੍ਹ ਵਿਚ ਸਾਂ। ਉਹਨੀਂ ਦਿਨੀਂ ਕਮੇਟੀ ਵਲੋਂ ਇਕ ਸੌ ਸਿੰਘ ਰੋਜ਼ਾਨਾ ਗ੍ਰਿਫ਼ਤਾਰੀ ਵਾਸਤੇ ਭੇਜਿਆ ਜਾਂਦਾ ਸੀ। ਇਕ ਦਿਨ ਜੇਲ੍ਹ ਦੇ ਦਰੋਗੇ ਨੇ ਆ ਕੇ ਸਾਨੂੰ ਗੱਲ ਸੁਣਾਈ। ਕਹਿਣ ਲੱਗਾ— ਮੈਂ ਆਪਣੇ ਦਫ਼ਤਰ ਵਿਚ ਬੈਠਾ ਸਾਂ। ਇਕ ਅਕਾਲੀ ਸਿੰਘ ਆ ਕੇ ਜੇਲ੍ਹ ਦਾ ਫਾਟਕ ਖੜਕਾਣ ਲੱਗ ਪਿਆ। ਮੈਂ ਉਸ ਤੋਂ ਇਸ ਦਾ ਕਾਰਨ ਪੁੱਛਿਆ। ਅਕਾਲੀ ਨੇ ਆਖਿਆ—ਮੈਂ ਇਕ ਸੌ ਦੇ ਜਥੇ ਵਿਚ ਅੱਜ ਗੁਰੂ ਕੇ ਬਾਗ਼ ਤੋਂ ਗ੍ਰਿਫ਼ਤਾਰ ਹੋ ਕੇ ਆਇਆ ਸਾਂ। ਕਚਹਿਰੀ ਦੇ ਬਾਹਰ ਸਾਨੂੰ ਬਿਠਾਇਆ ਗਿਆ। ਮੈਂ ਜਥੇਦਾਰ ਨੂੰ ਪੁੱਛ ਕੇ ਜੰਗਲ-ਪਾਣੀ ਚਲਾ ਗਿਆ। ਵਾਪਸ ਆ ਕੇ ਵੇਖਿਆ ਕਿ ਜਥਾ ਤਾਂ ਜੇਲ੍ਹ ਜਾ ਚੁੱਕਾ ਹੈ। ਸੋ, ਮੈਂ ਜਥੇ ਵਿਚ ਰਲਣ ਲਈ ਅੰਦਰ ਜਾਣਾ ਚਾਹੁੰਦਾ ਹਾਂ।

ਹੋਇਆ ਕੀ ਸੀ ? ਉਸ ਅਕਾਲੀ ਸਿੰਘ ਦੇ ਪਿਛੋਂ ਹੀ ਜਥੇ ਨੂੰ ਸਜ਼ਾ ਸੁਣਾ ਦਿੱਤੀ ਗਈ। ਜੇਲ੍ਹ ਨੂੰ ਤੁਰਨ ਲੱਗਿਆਂ ਗਿਣਤੀ ਕਰਨ 'ਤੇ ਇਕ ਸਿੰਘ ਘੱਟ, ਉਸੇ ਵੇਲੇ ਬਾਹਰੋਂ ਇਕ ਹੋਰ ਸਿੰਘ ਰਲਾ ਲਿਆ ਗਿਆ ਸੀ।

(ਅ) ਇਸੇ ਹੀ ਮੋਰਚੇ ਦੀ ਗੱਲ ਹੈ। ਦਫ਼ਤਰੋਂ ਹਰ ਰੋਜ਼ ਇਕ ਸਿੰਘ ਡਾਕ ਲੈ ਕੇ ਗੁਰੂ ਕੇ ਬਾਗ਼ ਜਾਂਦਾ ਸੀ। ਉਥੋਂ ਜ਼ਰੂਰੀ ਉੱਤਰ ਲੈ ਕੇ ਵਾਪਸ ਅੰਮ੍ਰਿਤਸਰ ਆਉਂਦਾ ਸੀ। ਤੁਰਦੇ ਨੇ ਹੀ ਜਾਣਾ, ਤੇ ਤੁਰਦੇ ਨੇ ਹੀ ਆਉਣਾ। ਸਰਕਾਰ ਨੇ ਅਕਾਲੀਆਂ ਵਾਸਤੇ ਸੜਕ ਉਤੇ ਤੁਰਨ ਦੀ ਮਨਾਹੀ ਕੀਤੀ ਹੋਈ ਸੀ। ਮੁੰਜੀ ਦੀ ਬਹਾਰ ਸੀ। ਨੱਕਾ-ਨੱਕ ਭਰੀ ਨਹਿਰ ਵਿਚੋਂ ਤਰ ਕੇ ਲੰਘਣਾ ਹੁੰਦਾ ਸੀ। ਫਿਰ ਮੁੰਜੀ ਦੇ ਖੇਤਾਂ ਦੀਆਂ ਵੱਟਾਂ ਉਤੋਂ ਦੀ ਜਾਣਾ ਹੁੰਦਾ ਸੀ। ਇਕ ਦਿਨ ਡਾਕ ਲੈ ਕੇ ਜਾਂਦੇ ਨੂੰ ਖੇਤ ਦੀ ਵੱਟ ਤੋਂ ਸੱਪ ਲੜ ਗਿਆ। ਸਿੰਘ ਨੇ ਪੱਗ ਪਾੜ ਕੇ ਲੱਤ ਬੰਨ੍ਹ ਲਈ। ਡਾਕ ਦੇ ਕੇ ਤੇ ਜਵਾਬ ਲੈ ਕੇ ਸਿੰਘ ਅੰਮ੍ਰਿਤਸਰ ਦਫ਼ਤਰ ਵਿਚ ਪਹੁੰਚਿਆ। ਉਥੇ ਡਾਕ ਦੇ ਕਾਗ਼ਜ਼ ਦਫ਼ਤਰ ਵਿਚ ਦੇ ਕੇ ਉਹ ਹਸਪਤਾਲ ਪਹੁੰਚਿਆ, ਤੇ ਇਲਾਜ ਕਰਾਣ ਲੱਗਾ।

## ਅਜਿਹੀਆਂ ਕੁਰਬਾਨੀਆਂ ਦਾ ਨਤੀਜਾ

ਸਿੰਘਾਂ ਦੀਆਂ ਇਹੋ ਜਿਹੀਆਂ ਅਨੇਕ ਕੁਰਬਾਨੀਆਂ ਨੇ ਖ਼ਾਲਸੇ ਦੀ ਸ਼ਾਨ ਬਹੁਤ ਉੱਚੀ ਕਰ ਦਿੱਤੀ।

ਚਾਬੀਆਂ ਦੇ ਮੋਰਚੇ ਵਿਚ, ਕਿਰਪਾਨ ਦੇ ਮੋਰਚੇ ਵਿਚ, ਤੇ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਬਿਦੇਸੀ ਸਰਕਾਰ ਨੂੰ ਬੜਾ ਠਿੱਠ ਹੋਣਾ ਪਿਆ। ਹੁਣ ਨਵਾਂ ਹਥਿਆਰ ਵਰਤਣ ਦਾ ਸਬੱਬ ਬਣ ਗਿਆ। ਲੜ ਪਏ ਜਾਂ ਲੜਾਏ ਗਏ, ਸਚ-ਮੁਚ ਜਾਂ ਝੂਠ-ਮੂਠ। ਕਿਤੇ ਇਕ ਹਿੰਦੂ ਛਾਬੜੀ ਵਾਲਾ ਤੇ ਮੁਸਲਮਾਨ ਗਾਹਕ ਲੜ ਪਏ। ਇਧਰੋਂ ਉਧਰੋਂ ਹੋਰ ਤਮਾਸ਼-ਬੀਨ ਆ ਇਕੱਠੇ ਹੋਏ, ਤੇ ਹਿੰਦੂ ਮੁਸਲਿਮ ਫ਼ਸਾਦ ਦੀ ਸ਼ਕਲ ਬਣ ਗਈ। ਇਹ ਗੱਲ ਹੈ ੧੩ ਅਪ੍ਰੈਲ ਸੰਨ ੧੯੨੩ ਦੀ, ਵੈਸਾਖੀ ਵਾਲੇ ਦਿਨ ਦੀ।

ਅਕਾਲੀ ਲਹਿਰ ਦੇ ਦੋਖੀਆਂ ਨੂੰ ਆਸ ਬਣ ਗਈ ਕਿ ਸਿਖ ਭੀ ਇਸ ਫ਼ਸਾਦ ਵਿਚ ਸ਼ਾਮਲ ਹੋ ਜਾਣਗੇ, ਤੇ ਸਰਕਾਰ ਨੂੰ ਮੌਕਾ ਮਿਲ ਜਾਇਗਾ, ਇਹਨਾਂ ਨੂੰ ਦਬਾਣ ਦਾ। ਫਿਰ ਤਾਂ ਜੋ ਕੁਝ ਕੀਤਾ ਜਾਣਾ ਸੀ, ਸੱਭਿਅਤਾ ਦੀ ਖ਼ਾਤਰ ਕੀਤਾ ਜਾਣਾ ਸੀ। ਤੇ, ਇਸ ਨੂੰ ਹਰੇਕ ਸ਼ਰੀਫ਼ ਮਨੁੱਖ ਨੇ ਪਸੰਦ ਕਰਨਾ ਸੀ।

ਪਰ ਵਿਚਾਰੇ ਦੋਖੀਆਂ ਦੀਆਂ ਆਸਾਂ 'ਤੇ ਪਾਣੀ ਫਿਰ ਗਿਆ। ਸਿੰਘ ਸੰਭਲ ਗਏ। ਉਹ ਇਸ ਜਾਲ ਵਿਚ ਨਾ ਫਸੇ। ਹਿੰਦੂ ਤੇ ਮੁਸਲਮਾਨ ਭਰਾਵਾਂ ਨੂੰ ਆਪੋ ਵਿਚ ਲੜਨ ਤੋਂ ਰੋਕਣ ਲਈ ਸਿੰਘ ਡਟ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਗੂਆਂ ਨੇ ਸੋਹਣੀ ਅਗਵਾਈ ਕੀਤੀ। ਦਸ ਦਸ ਪੰਦਰ੍ਹਾਂ ਪੰਦਰ੍ਹਾਂ ਖ਼ਾਲੀ-ਹੱਥ ਸਿੰਘਾਂ ਦੇ ਜਥੇ ਕਮੇਟੀ ਨੇ ਸ਼ਹਿਰ ਦੇ ਬਾਜ਼ਾਰਾਂ ਵਿਚ, ਗਲੀਆਂ ਵਿਚ ਚੱਕਰ ਲਾਉਣ ਲਈ ਭੇਜ ਦਿਤੇ। ਆਗੂ ਆਪ ਇਹਨਾਂ ਜਥਿਆਂ ਵਿਚ ਸਭ ਤੋਂ ਮੂਹਰੇ ਸ਼ਾਮਲ ਹੁੰਦੇ ਸਨ। ਇਸੇ ਤਰ੍ਹਾਂ ਦਫ਼ਤਰ ਦਾ ਸਟਾਫ਼ ਭੀ ਜਾਂਦਾ ਸੀ।

ਸਟੇਸ਼ਨ ਤੋਂ ਉਤਰੇ ਮੁਸਾਫ਼ਰਾਂ ਨੂੰ ਘਰੋ-ਘਰੀ ਅਪੜਾਣ ਲਈ ਦੋ ਅਕਾਲੀ ਸਿੰਘ ਸਟੇਸ਼ਨ ਤੋਂ ਉਹਨਾਂ ਦੇ ਨਾਲ ਚਲ ਪੈਂਦੇ ਸਨ। ਇਕ ਮੁਸਾਫ਼ਰਾਂ ਦੇ ਅੱਗੇ,. ਤੇ ਇਕ ਪਿੱਛੇ। ਇਸ ਤਰ੍ਹਾਂ ਲੜਨ ਨੂੰ ਤਿਆਰ ਬੈਠੇ ਹੋਏ ਲੋਕਾਂ ਦੀਆਂ ਡਾਂਗਾਂ ਹੱਥਾਂ ਵਿਚ ਫੜੀਆਂ ਹੀ ਰਹਿ ਜਾਂਦੀਆਂ ਸਨ। ਦੋ ਅਕਾਲੀ ਸਿੰਘਾਂ ਨੂੰ ਮਸਾਫ਼ਿਰਾਂ ਦੇ ਨਾਲ ਆਉਂਦਿਆਂ ਵੇਖ ਕੇ ਕੋਈ ਬੰਦੇ ਹੱਲਾ ਕਰਨ ਦੀ ਦਲੇਰੀ ਨਹੀਂ ਸਨ ਕਰਦੇ, ਨਾ ਹਿੰਦੂ ਤੇ ਨਾ ਮੁਸਲਮਾਨ।

੧੫ ਅਪ੍ਰੈਲ ਦੀ ਅਖ਼ਬਾਰ ਟ੍ਰੀਬਿਊਨ (Tribune) ਦੇ ਪਹਿਲੇ ਹੀ ਸਫ਼ੇ

ਉਤੇ ਮੋਟੇ ਅੱਖਰਾਂ ਵਿਚ ਸਿਰਲੇਖ ਸੀ—The City is in the hands of Akalis (ਸ਼ਹਿਰ ਅਕਾਲੀਆਂ ਦੇ ਹੱਥ ਵਿਚ ਹੈ)।

ਅਕਾਲੀ ਇਸ ਫ਼ਸਾਦ ਵਿਚ ਸ਼ਾਮਲ ਨਾ ਹੋਏ। ਇਹਨਾਂ ਉਤੇ ਟੇਢੇ ਢੰਗ ਨਾਲ ਵਾਰ ਨਾ ਹੋ ਸਕਿਆ। ਤੇ, ਹਿੰਦੂ-ਮੁਸਲਿਮ ਫ਼ਸਾਦ ਚਾਰ ਦਿਨਾਂ ਵਿਚ ਮੁੱਕ-ਮੁਕਾ ਗਿਆ।

## ਪਰ ਛੇਤੀ ਹੀ ਗਿਰਾਵਟ

ਜਦੋਂ ਸਰਕਾਰ ਨੇ ਵੇਖ ਲਿਆ ਕਿ ਸਿਖ ਲੋਕ ਕਿਸੇ ਹੋਰ ਮਿੱਟੀ ਦੇ ਬਣੇ ਹੋਏ ਹਨ, ਇਹ ਧੱਕੇ ਨਾਲ ਦਬਾਇਆਂ ਦੱਬ ਨਹੀਂ ਸਕਣਗੇ, ਤਾਂ ਆਖ਼ਰ ਗੁਰਦੁਆਰਿਆਂ ਦਾ ਪਰਬੰਧ ਸਰਕਾਰ ਸ਼੍ਰੋਮਣੀ ਕਮੇਟੀ ਨੂੰ ਦੇਣਾ ਮੰਨ ਗਈ। ੯ ਜੁਲਾਈ ਸੰਨ ੧੯੨੫ ਨੂੰ ਐਕਟ ਪਾਸ ਹੋ ਗਿਆ। ਪੰਜਾਬ ਕੌਂਸਲ ਨੇ ਐਕਟ ਪਾਸ ਕੀਤਾ, ਪਰ ਗਵਰਨਰ ਨੇ ਐਲਾਨ ਕਰ ਦਿੱਤਾ ਕਿ ਜਿਹੜੇ ਜਿਹੜੇ ਸਿੰਘ ਐਕਟ ਨੂੰ ਮੰਨ ਲੈਣ, ਉਹਨਾਂ ਨੂੰ ਜੇਲ੍ਹਾਂ ਵਿਚੋਂ ਰਿਹਾਅ ਕਰ ਦਿੱਤਾ ਜਾਏ।

ਸਰਕਾਰ ਦੀ ਇਸ ਰਾਜਨੀਤਕ ਚਾਲ ਨੇ ਸ਼੍ਰੋਮਣੀ ਕਮੇਟੀ ਵਿਚ ਦੋ ਧੜੇ ਬਣਾ ਦਿਤੇ। ਧੜੇ-ਬਾਜ਼ੀ ਦੇ ਕਾਰਨ ਖਾਲਸੇ ਦੀ ਪਹਿਲੀ ਸ਼ਾਨ ਘਟਣੀ ਸ਼ੁਰੂ ਹੋ ਗਈ। ਜੋ ਦਸ਼ਾ ਉਸ ਵੇਲੇ ਹੋਣੀ ਸ਼ੁਰੂ ਹੋ ਗਈ, ਉਸ ਨੂੰ ਤੱਕ ਕੇ ਉਹਨਾਂ ਬੰਦਿਆਂ ਦੀਆਂ ਅੱਖਾਂ ਵਿਚ ਅੱਥਰੂ ਆ ਜਾਂਦੇ ਸਨ, ਜਿਨ੍ਹਾਂ ਨੇ ਗੁਰੂ ਕੇ ਬਾਗ਼ ਦੇ ਨਜ਼ਾਰੇ ਅੱਖੀਂ ਵੇਖੇ ਸਨ। ਉਹ ਲੋਕ ਆਪ-ਮੁਹਾਰੇ ਕਵੀ ਸ਼ਾਹ ਮੁਹੰਮਦ ਨੂੰ ਚੇਤੇ ਕਰ ਕੇ ਇਹ ਤੁਕ ਪੜ੍ਹਦੇ ਸੁਣੇ ਜਾਂਦੇ ਸਨ:

**ਸ਼ਾਹ ਮੁਹੰਮਦਾ ! ਇਕ ਸਰਕਾਰ ਬਾਝੋਂ,**
**ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।**

## ਪ੍ਰਸ਼ਨ: ਇਹ ਗਿਰਾਵਟ ਇਤਨੀ ਛੇਤੀ ਕਿਉਂ ?

(ੳ) ਇਸ ਦਾ ਉੱਤਰ ਸਾਨੂੰ ਗੁਰੂ ਅੰਗਦ ਦੇਵ ਜੀ ਦੇ ਜੀਵਨ ਵਿਚੋਂ ਮਿਲੇਗਾ।

## ਗੁਰੂ ਨਾਨਕ ਦੇਵ ਜੀ ਦਾ ਉਦੇਸ਼

ਗੁਰੂ ਨਾਨਕ ਸਾਹਿਬ ਦੀਆਂ ਨਜ਼ਰਾਂ ਵਿਚ ਮਨੁੱਖਤਾ ਦਾ ਸਭ ਤੋਂ ਉੱਚਾ ਨਿਸ਼ਾਨਾ ਇਹ ਹੈ ਕਿ ਇਨਸਾਨ ਦੇ ਦਿਲ ਵਿਚ ਇਨਸਾਨੀ ਦੁੱਖ-ਦਰਦ ਲਈ

ਤੜਪ ਹੋਵੇ, ਮਨੁੱਖ ਦੇ ਹਿਰਦੇ ਵਿਚ ਇਨਸਾਨੀ ਪਿਆਰ ਦਾ ਜਜ਼ਬਾ ਹੋਵੇ।

ਜੇ ਕਿਸੇ ਗੋਸ਼ੇ ਵਿਚ ਬੈਠ ਕੇ ਮਾਲਾ ਫੇਰਨੀ ਹੀ ਸਿਖ ਧਰਮ ਦਾ ਕੇਵਲ ਮਨੋਰਥ ਹੁੰਦਾ, ਤਾਂ ਪਹਾੜਾਂ ਦੀਆਂ ਗੁਫਾਂ ਵਿਚ ਬੈਠੇ ਸਿੱਧਾਂ ਉਤੇ ਸਤਿਗੁਰੂ ਜੀ ਗਿਲ੍ਹਾ ਨਾ ਕਰਦੇ।

ਪਹਿਲੀ 'ਉਦਾਸੀ' ਤੋਂ ਵਾਪਸ ਆ ਕੇ ਗੁਰੂ ਨਾਨਕ ਦੇਵ ਜੀ ਨੇ ਜਨਵਰੀ ਸੰਨ ੧੫੧੬ ਵਿਚ ਕਰਤਾਰਪੁਰ ਵਸਾਣਾ ਸ਼ੁਰੂ ਕੀਤਾ ਸੀ। ਕਰਤਾਰਪੁਰੇ ਟਿਕ ਕੇ ਉਹਨਾਂ ਵੇਖਿਆ ਕਿ ਉਸ ਇਲਾਕੇ ਦੇ ਹਿੰਦੂ ਸੱਜਣ ਨੌਂ-ਰਾਤਿਆਂ ਦੇ ਦਿਨੀਂ ਭਾਰੀ ਗਿਣਤੀ ਵਿਚ ਵੈਸ਼ਨੋ ਦੇਵੀ ਦੇ ਮੰਦਰ ਦਾ ਦਰਸ਼ਨ ਕਰਨ ਚਲ ਪੈਂਦੇ ਹਨ। ਵੈਸ਼ਨੋ ਦੇਵੀ ਦਾ ਮੰਦਰ ਜੰਮੂ ਤੋਂ ਪਰ੍ਹੇ ਹੈ।

ਜਿਵੇਂ ਪਹਿਲੀ 'ਉਦਾਸੀ' ਸਮੇ ਗੁਰੂ ਨਾਨਕ ਦੇਵ ਜੀ ਪੁਰਬਾਂ ਸਮੇ ਹਿੰਦੂ ਤੀਰਥਾਂ ਉਤੇ ਇਕੱਠੇ ਹੋਏ ਜਾਤਰੂਆਂ ਨੂੰ ਪਰਮਾਤਮਾ ਦੀ ਭਗਤੀ ਵਲ ਪ੍ਰੇਰ ਕੇ ਆਤਮਕ ਜੀਵਨ ਦਾ ਸਹੀ ਰਸਤਾ ਵਿਖਾਣ ਦਾ ਜਤਨ ਕਰਦੇ ਰਹੇ ਸਨ, ਤਿਵੇਂ ਉਹਨਾਂ ਫ਼ੈਸਲਾ ਕੀਤਾ ਕਿ ਵੈਸ਼ਨਵ ਦੇਵੀ ਦੇ ਦਰਸ਼ਨ ਨੂੰ ਜਾ ਰਹੇ ਸ਼ਰਧਾਲੂਆਂ ਨੂੰ ਭੀ ਪਰਮਾਤਮਾ ਦੀ ਭਗਤੀ ਦੇ ਰਾਹ ਉਤੇ ਤੋਰਨ ਦਾ ਜਤਨ ਕਰਨਾ ਹੈ। ਸਤਿਗੁਰੂ ਜੀ ਭੀ ਭਾਈ ਮਰਦਾਨੇ ਨੂੰ ਨਾਲ ਲੈ ਕੇ ਵੈਸ਼ਨੋ ਦੇਵੀ ਦੇ ਪਹਾੜ ਵਲ ਚਲ ਪਏ। ੨੨ ਸਤੰਬਰ ਸੰਨ ੧੫੧੭ ਦੇ ਨੇੜੇ-ਤੇੜੇ ਦਾ ਦਿਨ ਸੀ।

ਰਸਤੇ ਵਿਚ ਸ਼ਹਿਰ ਸਿਆਲਕੋਟ ਪੀਰ ਹਮਜ਼ਾ ਗੌਂਸ ਨੂੰ ਆਤਮਕ-ਸ਼ਾਂਤੀ ਬਖ਼ਸ਼ ਕੇ, ਜੰਮੂ ਤੋਂ ਅਗਾਂਹ ਵੈਸ਼ਨੋ ਦੇਵੀ ਦੇ ਮੰਦਰ ਹੁੰਦੇ ਹੋਏ, ਉਥੋਂ ਅਗਾਂਹ ਅਮਰ ਨਾਥ ਮੰਦਰ ਲੰਘ ਕੇ ਸਤਿਗੁਰੂ ਜੀ ਭਾਈ ਮਰਦਾਨੇ ਸਮੇਤ ਸੁਮੇਰ ਪਰਬਤ 'ਤੇ ਜਾ ਚੜ੍ਹੇ। ਉਥੇ ਉਹਨਾਂ ਨੂੰ ਸਿੱਧਾਂ ਦੀ ਇਕ ਮੰਡਲੀ ਮਿਲ ਪਈ। ਸਿੱਧਾਂ ਨੇ ਆਪਣੀਆਂ ਕਰਾਮਾਤਾਂ ਦੇ ਬਲ ਨਾਲ ਸਤਿਗੁਰੂ ਜੀ ਨੂੰ ਆਪਣਾ ਚੇਲਾ ਬਣਾਣ ਦਾ ਜਤਨ ਕੀਤਾ ਸੀ, ਪਰ ਇਸ ਵਿਚ ਉਹ ਅਸਫਲ ਹੀ ਰਹੇ।

ਭਾਈ ਗੁਰਦਾਸ ਜੀ ਲਿਖਦੇ ਹਨ :

**ਫਿਰਿ ਪੁਛਣਿ ਸਿਧ, ਨਾਨਕਾ ! ਮਾਤ ਲੋਕ ਵਿਚਿ ਕਿਆ ਵਰਤਾਰਾ॥**
**ਸਭਿ ਸਿੱਧੀਂ ਇਹ ਬੁੱਝਿਆ, ਕਲਿ ਤਾਰਣਿ ਨਾਨਕ ਅਵਤਾਰਾ॥**
**ਬਾਬੇ ਆਖਿਆ, ਨਾਥ ਜੀ ! ਸੱਚ ਚੰਦ੍ਰਮਾ, ਕੂੜੁ ਅੰਧਾਰਾ॥**
**ਕੂੜੁ ਅਮਾਵਸਿ ਵਰਤਿਆ, ਹਉ ਭਾਲਣ ਚੜ੍ਹਿਆ ਸੰਸਾਰਾ॥**
**ਪਾਪ ਗਿਰਾਸੀ ਪਿਰਥਮੀ, ਧਉਲੁ ਖੜਾ ਧਰਿ ਹੇਠ ਪੁਕਾਰਾ॥**

**ਸਿੱਧ ਛਪਿ ਬੈਠੇ ਪਰਬਤੀਂ, ਕਉਣੁ ਜਗਤ ਕਉ ਪਾਰਿ ਉਤਾਰਾ॥**
**ਜੋਗੀ ਗਿਆਨ-ਵਿਹੂਣਿਆ, ਨਿਸ ਦਿਨ ਅੰਗ ਲਗਾਇਨਿ ਛਾਰਾ॥**
**ਬਾਝੁ ਗੁਰੂ ਡੁੱਬਾ ਜਗੁ ਸਾਰਾ॥੨੯॥ (੧)**

ਸਤਿਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਇਹ ਨਿਸ਼ਾਨਾ ਸੀ ਕਿ ਹਰੇਕ ਮਨੁੱਖ ਨੂੰ ਉੱਚੇ ਆਤਮਕ ਜੀਵਨ ਵਲ ਪ੍ਰੇਰਨਾ ਕਰਨੀ ਹੈ, ਤੇ, ਉੱਚੇ ਆਤਮਕ ਜੀਵਨ ਵਾਲੇ ਬੰਦਿਆਂ ਨੂੰ ਜਥੇਬੰਦ ਕਰਨਾ ਹੈ। ਇਸ ਨਿਸ਼ਾਨੇ 'ਤੇ ਅੱਪੜਨ ਵਾਸਤੇ ਕਾਫ਼ੀ ਲੰਮੇ ਸਮੇ ਦੀ ਲੋੜ ਸੀ, ਤਾਹੀਏਂ ਉਹਨਾਂ ਦਸ ਜਾਮੇ ਧਾਰੇ ਸਨ।

ਇਸ ਰਾਹ ਦੇ ਪੰਧਾਊ ਵਾਸਤੇ ਸਭ ਤੋਂ ਪਹਿਲਾ ਸਬਕ ਹੈ 'ਜ਼ਬਤ'। ਜਿਸ ਕੌਮ ਦੇ ਬੰਦਿਆਂ ਵਿਚ 'ਜ਼ਬਤ' ਨਹੀਂ, ਉਹ ਕੌਮ ਜ਼ਬਤ-ਹੀਣੀ ਹੋਣ ਦੇ ਕਾਰਨ ਜਥੇਬੰਦ ਨਹੀਂ ਹੋ ਸਕਦੀ। ਇਹ 'ਜ਼ਬਤ' ਹੀ 'ਕੁਰਬਾਨੀ' ਦੀ ਜਿੰਦ-ਜਾਨ ਹੈ, ਕੌਮੀ ਸ਼ਾਨ ਦੀ ਜਿੰਦ-ਜਾਨ ਹੈ। ਤਾਹੀਏਂ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ:

**ਜਉ ਤਉ ਪ੍ਰੇਮ ਖੇਲਣ ਕਾ ਚਾਉ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰੁ ਧਰੀਜੈ॥**
**ਸਿਰੁ ਦੀਜੈ ਕਾਣਿ ਨ ਕੀਜੈ॥੨੦॥** *(ਪੰਨਾ ੧੪੧੨)*

ਇਸ 'ਜ਼ਬਤ' ਦੇ ਸਬਕ ਨੂੰ, ਇਸ 'ਆਪਾ-ਵਾਰਨ' ਦੇ ਸਬਕ ਨੂੰ ਗੁਰੂ ਅੰਗਦ ਦੇਵ ਜੀ ਨੇ ਚੰਗੀ ਤਰ੍ਹਾਂ ਦ੍ਰਿੜ੍ਹ ਕੀਤਾ। ਤੇ, ਫਿਰ ਇਹੀ ਸਬਕ ਉਹਨਾਂ ਨੇ ਸਿਖ ਸੰਗਤਾਂ ਦੇ ਸਾਹਮਣੇ ਰੱਖਿਆ। ਆਪ ਭੀ ਫ਼ੁਰਮਾਂਦੇ ਹਨ:

**ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ॥**
**ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ॥** *(ਮ: ੨)*

***ਪਦ ਅਰਥ:*** ਆਗੈ—ਸਾਹਮਣੇ, ਦਰ 'ਤੇ। ਮਰਿ ਚਲੀਐ—ਆਪਾ-ਭਾਵ ਮਿਟਾ ਦੇਈਏ। ਤਾ ਕੈ ਪਾਛੈ—ਉਸ ਵਲੋਂ ਮੂੰਹ ਮੋੜ ਕੇ।

ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਰੀ ਰਾਗ ਦੀ ਵਾਰ ਮ: ੪ ਦੀ ਤੀਜੀ ਪਉੜੀ ਦੇ ਨਾਲ ਦੂਜਾ ਸਲੋਕ ਹੈ। ਇਸ ਦੇ ਨਾਲ ਪਹਿਲਾ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੈ:

**ਫਕੜ ਜਾਤੀ, ਫਕੜੁ ਨਾਉ॥**
**ਸਭਨਾ ਜੀਆ ਇਕਾ ਛਾਉ॥**

**ਆਪਹੁ ਜੇ ਕੋ ਭਲਾ ਕਹਾਏ॥**
**ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਇ॥੧॥ (੩)** *(ਪੰਨਾ ੮੩)*

## 'ਵਾਹ ਵਾਹ' ਦੀ ਖ਼ੁਰਾਕ

ਉੱਚੀ ਜਾਤਿ ਦਾ ਮਾਣ, ਦੁਨੀਆ ਵਿਚ ਮਿਲੀ ਵਡਿਆਈ ਦਾ ਮਾਣ, ਮਨੁੱਖ ਦਾ ਸਿਰ ਭਵਾ ਦੇਂਦੇ ਹਨ। ਲੋਕਾਂ ਦੀ 'ਵਾਹ ਵਾਹ' ਦੇ ਆਸਰੇ ਮਨੁੱਖ ਬੜੀਆਂ ਕੁਰਬਾਨੀਆਂ ਕਰ ਵਿਖਾਂਦੇ ਹਨ। ਪਰ ਇਸ ਤਰ੍ਹਾਂ ਸ਼ਖ਼ਸੀ ਤੇ ਕੌਮੀ 'ਜ਼ਬਤ' ਨਹੀਂ ਬਣਦੇ। ਜਦੋਂ 'ਵਾਹ ਵਾਹ' ਦੀ ਖ਼ੁਰਾਕ ਮਿਲਣੀ ਬੰਦ ਹੋ ਜਾਂਦੀ ਹੈ, ਜ਼ਬਤ ਤੇ ਜਥੇਬੰਦੀ ਟੁੱਟ ਜਾਂਦੀ ਹੈ।

'ਵਾਹ ਵਾਹ' ਦੀ ਖ਼ੁਰਾਕ 'ਤੇ ਪਲੇ ਹੋਏ ਸੇਵਕ ਝਬਦੇ ਹੀ 'ਹਉਮੈ' ਦੀ ਅੱਗ ਵਿਚ ਸੜਨ ਲੱਗ ਪੈਂਦੇ ਹਨ। ਆਪਣੀ ਆਪਣੀ ਕੀਤੀ 'ਕੁਰਬਾਨੀ' ਦਾ ਵਧੀਕ ਤੋਂ ਵਧੀਕ ਮੁੱਲ ਪੁਆਣ ਦਾ ਜਤਨ ਕਰਨਾ ਸ਼ੁਰੂ ਕਰ ਦੇਂਦੇ ਹਨ। ਇਸ ਤਰ੍ਹਾਂ ਉਹ ਹਸਦ ਤੇ ਈਰਖਾ ਦੀ ਅੱਗ ਵਿਚ ਆਪ ਸੜ ਕੇ ਕੌਮੀ ਜਥੇਬੰਦੀ ਨੂੰ ਸੁਆਹ ਕਰ ਦੇਂਦੇ ਹਨ। ਤਾਹੀਏਂ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਪਾਤਿਸ਼ਾਹ ਦੇ ਪੂਰਨਿਆਂ ਉਤੇ ਤੁਰ ਕੇ ਆਖਿਆ ਸੀ ਕਿ 'ਜਿਸ ਪਿਆਰੇ ਨਾਲ ਪਿਆਰ ਹੋਵੇ, (ਜਾਤੀ ਆਦਿਕ ਦਾ ਅਹੰਕਾਰ ਛੱਡ ਕੇ) ਉਸ ਦੇ ਸਨਮੁਖ ਰਹਿਣਾ ਚਾਹੀਦਾ ਹੈ। ਸੰਸਾਰ ਵਿਚ ਉਸ ਤੋਂ ਬੇ-ਮੁਖ ਹੋ ਕੇ ਜੀਊਣਾ—ਇਸ ਜੀਵਨ ਨੂੰ ਧਿੱਕਾਰ ਹੈ।'

## ਚਲੀਹਾ ਕੱਟ ਰਹੇ ਇਕ ਸਾਧ ਦੀ ਸਾਖੀ

ਤੀਜੀ 'ਉਦਾਸੀ' ਤੋਂ ਵਾਪਸੀ 'ਤੇ ਹਸਨ ਅਬਦਾਲ ਤੋਂ ਲੰਘ ਕੇ ਗੁਰੂ ਨਾਨਕ ਦੇਵ ਜੀ ਨੇ ਦਰਿਆ ਜਿਹਲਮ ਨੂੰ ਭੇਰੇ ਦੇ ਕੋਲੋਂ ਪਾਰ ਕੀਤਾ। ਇਸ ਤੋਂ ਅਗਾਂਹ ਪਿੰਡਾਂ ਨਗਰਾਂ ਵਿਚੋਂ ਦੀ ਹੁੰਦੇ ਹੋਏ 'ਡਿੰਗੇ' ਪਹੁੰਚੇ। ਜਦੋਂ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਡਿੰਗਾ ਨਗਰ ਦੇ ਕੋਲ ਅੱਪੜੇ, ਤਦੋਂ ਨਗਰ ਤੋਂ ਬਾਹਰ ਇਕ ਕੁਟੀਆ ਦੇ ਸਾਹਮਣੇ ਇਕ ਆਦਮੀ ਢੋਲ ਵਜਾ ਰਿਹਾ ਸੀ। ਪੁੱਛਣ 'ਤੇ ਉਸ ਨੇ ਦੱਸਿਆ ਕਿ ਇਸ ਕੁਟੀਆ ਵਿਚ ਇਕ ਜੋਗੀ ਰਹਿੰਦਾ ਹੈ। ਕੁਟੀਆ ਦੇ ਭੋਰੇ ਵਿਚ ਉਹ ਚਲੀਹਾ ਕੱਟ ਰਿਹਾ ਹੈ। ਚਾਲੀ ਦਿਨ ਜੋਗੀ ਅੰਨ ਨਹੀਂ ਖਾਂਦਾ। ਹੁਣ ਭਲਕੇ ਉਸ ਨੇ ਚਾਲੀ ਦਿਨ ਪੂਰੇ ਕਰ ਕੇ ਭੋਰੇ ਵਿਚੋਂ ਬਾਹਰ ਨਿਕਲਣਾ ਹੈ। ਲੋਕਾਂ ਨੂੰ ਇਹ ਖ਼ਬਰ ਦੇਣ ਲਈ ਮੈਂ ਢੋਲ ਵਜਾਣਾ ਸ਼ੁਰੂ ਕੀਤਾ ਹੈ।

ਨਗਰ-ਨਿਵਾਸੀ ਤੇ ਆਸ-ਪਾਸ ਦੇ ਪਿੰਡਾਂ ਦੇ ਲੋਕ ਜੋਗੀ ਦਾ ਦਰਸ਼ਨ ਕਰਨ ਲਈ ਆ ਇਕੱਠੇ ਹੋਣਗੇ।

ਸਤਿਗੁਰੂ ਜੀ ਨੇ ਉਸ ਢੋਲ ਵਜਾਣ ਵਾਲੇ ਨੂੰ ਵਰਜ ਦਿੱਤਾ ਤੇ ਆਖਿਆ ਕਿ ਜਿਸ ਵੇਲੇ ਢੋਲ ਵਜਾਣ ਦੀ ਲੋੜ ਪਏਗੀ, ਤੈਨੂੰ ਤੇਰੇ ਘਰੋਂ ਅਸੀ ਸੱਦ ਲਵਾਂਗੇ। ਢੋਲ ਵਜਾਣ ਵਾਲਾ ਉਥੋਂ ਆਪਣੇ ਘਰ ਚਲਾ ਗਿਆ।

ਅਗਲੇ ਦਿਨ ਚਲੀਹਾ ਕੱਟ ਕੇ ਜੋਗੀ ਭੋਰੇ ਵਿਚੋਂ ਬਾਹਰ ਨਿਕਲਿਆ। ਪਰ ਢੋਲ ਨਾ ਵੱਜਣ ਕਰਕੇ ਜੋਗੀ ਦਾ ਦਰਸ਼ਨ ਕਰਨ ਲਈ ਕੋਈ ਭੀ ਆਦਮੀ ਨਾ ਪਹੁੰਚਿਆ। ਜੋਗੀ ਨੇ ਬੜਾ ਹਾਹੁਕਾ ਲਿਆ, ਤੇ ਗ਼ਸ਼ ਖਾ ਕੇ ਡਿੱਗ ਪਿਆ। ਸਤਿਗੁਰੂ ਜੀ ਦੀ ਆਗਿਆ ਅਨੁਸਾਰ ਭਾਈ ਮਰਦਾਨਾ ਢੋਲ ਵਾਲੇ ਨੂੰ ਲੈ ਆਇਆ। ਢੋਲ ਵੱਜਿਆ, ਲੋਕ ਹੁਮ-ਹੁਮਾ ਕੇ ਆ ਪਹੁੰਚੇ। ਜੋਗੀ ਨੂੰ ਭੀ ਹੋਸ਼ ਆ ਗਈ। ਚੁਫੇਰੇ ਸ਼ਰਧਾਲੂਆਂ ਦੀ ਭੀੜ ਵੇਖ ਕੇ ਜੋਗੀ ਦਾ ਦਿਲ ਥਾਵੇਂ ਆਇਆ।

ਗੁਰੂ ਨਾਨਕ ਦੇਵ ਜੀ ਨੇ ਜੋਗੀ ਨੂੰ ਉਸ ਦਾ ਭੁਲੇਖਾ ਸਮਝਾਇਆ ਕਿ ਤੈਨੂੰ ਰੋਟੀ ਦੇ ਥਾਂ ਲੋਕਾਂ ਦੀ 'ਵਾਹ ਵਾਹ' ਦੀ ਖ਼ੁਰਾਕ ਮਿਲ ਰਹੀ ਸੀ। ਇਹ ਚਲੀਹੇ ਕੱਟਣ ਦਾ ਆਤਮਕ ਲਾਭ ਤਾਂ ਕੋਈ ਨਾ ਹੋਇਆ। ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਜੁੜਿਆ ਕਰ, ਤਾਕਿ ਆਤਮਾ ਉੱਚੀ ਹੋ ਕੇ ਚੇਲਿਆਂ ਤੇ ਸ਼ਰਧਾਲੂਆਂ ਦੀ 'ਵਾਹ-ਵਾਹ' ਵਲੋਂ ਬੇ-ਮੁਥਾਜ ਹੋ ਜਾਏਂ ਤੇ 'ਹਉਮੈ' ਤੋਂ ਖ਼ਲਾਸੀ ਹੋਵੇ। ਇਹ 'ਹਉਮੈ' ਪਰਮਾਤਮਾ ਨਾਲੋਂ ਵਿੱਥ ਪੁਆਈ ਜਾ ਰਹੀ ਹੈ, ਤੇ ਚਲੀਹੇ ਵਾਲੀ ਖੇਚਲ ਵਿਅਰਥ ਚਲੀ ਜਾ ਰਹੀ ਹੈ।

**ਚਾਨਣ-ਮੁਨਾਰਾ**

ਬੱਸ ! ਇਹੀ ਘਾਟਾ ਪੈਂਦਾ ਹੈ ਕੌਮੀ ਜਥੇਬੰਦੀਆਂ ਵਿਚ। ਸੋ ਕੌਮੀ ਸੇਵਾ, ਦੇਸ਼ ਦੀ ਸੇਵਾ, ਕੌਮੀ ਜ਼ਿੰਦਗੀ ਤੇ ਦੇਸ਼ ਦੀ ਆਜ਼ਾਦੀ ਹਾਸਲ ਕਰਨ ਤੇ ਕਾਇਮ ਰੱਖਣ ਵਾਸਤੇ ਗੁਰੂ ਅੰਗਦ ਦੇਵ ਜੀ ਦਾ ਜੀਵਨ ਇਕ ਉੱਚਾ 'ਚਾਨਣ-ਮੁਨਾਰਾ' ਹੈ। ਆਓ, ਵੇਖੀਏ :

ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਮ ਸੀ—'ਲਹਿਣਾ'। ਬਾਬਾ ਲਹਿਣਾ ਜੀ ੨੯ ਸਾਲਾਂ ਦੀ ਉਮਰੇ ਸੰਨ ੧੫੩੨ ਵਿਚ ਗੁਰੂ ਨਾਨਕ ਸਾਹਿਬ ਦੀ ਸ਼ਰਨ ਆਏ ਸਨ। ਪਹਿਲਾਂ ਇਹ ਵੈਸ਼ਨੋ ਦੇਵੀ ਦੇ ਪੱਕੇ ਸ਼ਰਧਾਲੂ ਭਗਤ ਸਨ। ਸ਼ੂਦਰਾਂ

ਸੰਬੰਧੀ ਇਹਨਾਂ ਦਾ ਰਵੱਈਆ ਭੀ ਹਿੰਦੂ-ਧਰਮ ਅਨੁਸਾਰ ਹੀ ਹੋ ਸਕਦਾ ਸੀ। ਗੁਰੂ ਨਾਨਕ ਸਾਹਿਬ ਨੇ ਇਹਨਾਂ ਦੇ ਜੀਵਨ ਨੂੰ ਇਨਸਾਨੀ ਪਿਆਰ ਦੇ ਨਵੇਂ ਸੱਚੇ ਵਿਚ ਢਾਲਣਾ ਸੀ। ਸੰਨ ੧੫੩੨ ਤੋਂ ੧੫੩੯ ਤਕ ਸੱਤ ਸਾਲ ਬਾਬਾ ਲਹਿਣਾ ਜੀ ਨੂੰ ਗੁਰੂ ਨਾਨਕ ਦੇਵ ਜੀ ਦੀ ਸੰਗਤਿ ਹਾਸਲ ਰਹੀ। ਗਰੀਬ ਸ਼ੂਦਰਾਂ ਵਾਸਤੇ ਬਾਬਾ ਲਹਿਣਾ ਜੀ ਦੇ ਦਿਲ ਵਿਚ ਥਾਂ ਬਣਾਉਣ ਲਈ ਸਤਿਗੁਰੂ ਨਾਨਕ ਦੇਵ ਜੀ ਨੇ ਇਹਨਾਂ ੭ ਸਾਲਾਂ ਵਿਚ ਅਨੇਕਾਂ ਉੱਦਮ ਕੀਤੇ ਹੋਣਗੇ, ਅਨੇਕਾਂ ਵਾਰੀ ਇਹਨਾਂ ਤੋਂ ਉਹੀ ਕੰਮ ਕਰਾਏ ਹੋਣਗੇ ਜੋ ਹਿੰਦੂ ਨਿਯਮਾਵਲੀ ਅਨੁਸਾਰ ਸਿਰਫ਼ ਸ਼ੂਦਰਾਂ ਨੂੰ ਹੀ ਕਰਨੇ ਪੈਂਦੇ ਸਨ। ਪਰ ਸਿਖ-ਇਤਿਹਾਸ ਨੇ ਉਨ੍ਹਾਂ ਬਾਰੇ ਵੰਨਗੀ ਵਜੋਂ ਹੀ ਕੁਝ ਕੁ ਸਾਖੀਆਂ ਦਿੱਤੀਆਂ ਹਨ:

(੧) ਪਹਿਲੇ ਹੀ ਦਿਨ ਆ ਕੇ ਖੇਤਾਂ ਵਿਚੋਂ ਘਾਹ ਦੀਆਂ ਤਿੰਨ ਪੰਡਾਂ ਚੁੱਕ ਕੇ ਲਿਆਂਦੀਆਂ।

(੨) ਗੰਦੇ ਚਲ੍ਹੇ ਵਿਚੋਂ ਕਟੋਰਾ ਕੱਢਿਆ।

(੩) ਧਰਮਸਾਲ ਵਿਚੋਂ ਮੋਈ ਹੋਈ ਚੂਹੀ ਬਾਹਰ ਸੁੱਟੀ।

(੪) ਅੱਧੀ ਰਾਤ ਵੇਲੇ ਵਰਖਾ ਦੇ ਕਾਰਨ ਢਹਿ ਗਈ ਧਰਮਸਾਲ ਦੀ ਕੰਧ ਬਣਾਈ।

(੫) ਸਿਆਲੀ ਰਾਤੇ ਦਰਿਆ ਤੋਂ ਕਪੜੇ ਧੋ ਕੇ ਲਿਆਂਦੇ।

ਇਹੋ ਜਿਹੀਆਂ ਸਨ ਅਨੇਕਾਂ ਨਿੱਕੀਆਂ ਨਿੱਕੀਆਂ ਅਜ਼ਮਾਇਸ਼ਾਂ, ਜਿਥੇ ਜਗਤ ਦੀ 'ਵਾਹ ਵਾਹ' ਦੀ ਖ਼ੁਰਾਕ ਨਹੀਂ ਮਿਲ ਸਕਦੀ ਸੀ। ਇਸ ਦਾ ਨਤੀਜਾ ਇਹ ਨਿਕਲਿਆ ਕਿ ਬਾਬਾ ਲਹਿਣਾ ਜੀ ਨੂੰ ਸਤਿਗੁਰੂ ਨਾਨਕ ਪਾਤਿਸ਼ਾਹ ਉਤੇ ਪੂਰਾ ਯਕੀਨ ਬਣ ਗਿਆ। ਬਿਨਾ ਕਿਸੇ ਹੁੱਜਤ ਦੇ ਸਤਿਗੁਰੂ ਜੀ ਦੇ ਹੁਕਮ ਦੀ ਤਾਮੀਲ ਕਰਨ ਦੀ ਉਹਨਾਂ ਦੀ ਆਦਤ ਬਣ ਗਈ।

ਸਿਖ-ਇਤਿਹਾਸ ਨੇ ਦੋ ਸਾਖੀਆਂ ਲਿਖੀਆਂ ਹਨ:

**ਪਹਿਲੀ ਸਾਖੀ** —ਇਕ ਵਾਰੀ ਕਈ ਦਿਨ ਵਰਖਾ ਹੁੰਦੀ ਰਹੀ। ਇਕ ਦਿਨ ਵਰਖਾ ਦੇ ਕਾਰਨ ਲੰਗਰ ਭੀ ਤਿਆਰ ਨਾ ਹੋ ਸਕਿਆ। ਲਾਂਗਰੀਆਂ ਨੇ ਆ ਕੇ ਖ਼ਬਰ ਕਰ ਦਿਤੀ। ਸਤਿਗੁਰੂ ਜੀ ਸਿੱਖਾਂ ਸਮੇਤ ਬਾਹਰ ਦਰਿਆ ਵਾਲੇ ਪਾਸੇ ਚਲੇ ਗਏ। ਬਾਬਾ ਲਹਿਣਾ ਜੀ ਭੀ ਨਾਲ ਹੀ ਸਨ। ਇਹਨਾਂ ਨੂੰ ਕਹਿਣ ਲਗੇ ਕਿ ਇਸ ਰੁੱਖ ਉਤੇ ਚੜ੍ਹ ਕੇ ਹਲੂਣਾ ਦਿਉ, ਉਤੋਂ ਰੋਟੀਆਂ ਡਿੱਗਣਗੀਆਂ। ਬਾਬਾ

ਲਹਿਣਾ ਜੀ ਨੂੰ ਆਪਣੇ ਗੁਰੂ ਪਾਤਿਸ਼ਾਹ ਉਤੇ ਪੂਰਾ ਯਕੀਨ ਸੀ। ਝੱਟ ਰੁੱਖ ਉਤੇ ਚੜ੍ਹ ਗਏ, ਹਲੂਣਾ ਦੇਣ ਲਈ।

**ਦੂਜੀ ਸਾਖੀ**--ਇਕ ਦਿਨ ਸਾਂਹਸੀਆਂ ਵਾਲੇ ਵੇਸ ਵਿਚ ਗੁਰੂ ਨਾਨਕ ਦੇਵ ਜੀ ਹੱਥ ਵਿਚ ਇਕ ਡੰਡਾ ਲੈ ਕੇ ਚਲ ਪਏ। ਸਿਖ ਸਹਿਜੇ ਸਹਿਜੇ ਸਾਥ ਛੱਡਦੇ ਗਏ। ਬਾਬਾ ਲਹਿਣਾ ਜੀ ਨਾਲ ਹੀ ਰਹੇ, ਪਿੱਛੇ ਪਿੱਛੇ। ਦਰਿਆ ਦੇ ਕੰਢੇ ਇਕ ਚਾਦਰ ਵਿਛੀ ਪਈ ਸੀ। ਇਉਂ ਜਾਪਦਾ ਸੀ ਕਿ ਕਿਸੇ ਮੁਰਦੇ ਉਤੇ ਉਹ ਚਾਦਰ ਪਾਈ ਹੋਈ ਹੈ। ਗੁਰੂ ਨਾਨਕ ਦੇਵ ਜੀ ਨੇ ਬਥੇਰਾ ਰੋਕਿਆ ਬਾਬਾ ਲਹਿਣਾ ਜੀ ਨੂੰ, ਪਿੱਛੇ ਪਿੱਛੇ ਆਉਣ ਤੋਂ। ਜਦੋਂ ਉਹ ਨਾ ਹੀ ਮੁੜੇ, ਤਾਂ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਇਹ ਮੁਰਦਾ ਖਾਉ। ਬਾਬਾ ਲਹਿਣਾ ਜੀ ਨੇ ਤੁਰਤ ਹੱਥ ਜੋੜ ਕੇ ਪੁੱਛਿਆ ਕਿ ਹਜ਼ੂਰ! ਕਿਸ ਪਾਸੇ ਵਲੋਂ ਸ਼ੁਰੂ ਕਰਾਂ, ਸਿਰ ਵਲੋਂ ਕਿ ਪੈਰਾਂ ਵਲੋਂ ?

ਆਖ਼ਰ ਨਤੀਜਾ ਇਹ ਨਿਕਲਿਆ ਕਿ ਬੰਦਿਆਂ ਦੇ ਦੁੱਖ-ਦਰਦ ਦੀ ਤੜਪ ਦਾ ਅਹਿਸਾਸ ਰੱਖਣ ਵਾਲੇ ਗੁਰੂ ਨਾਨਕ ਪਾਤਿਸ਼ਾਹ ਰੱਬੀ ਨੂਰ ਸ਼ੇਰ-ਮਰਦ ਨੇ ਬਾਬਾ ਲਹਿਣਾ ਜੀ ਨੂੰ ਆਪਣੇ ਵਰਗਾ ਹੀ ਬਣਾ ਲਿਆ।

ਜੇ ਸੈਦ-ਪੁਰ ਦੇ ਘੱਲੂ-ਘਾਰੇ ਪਿਛੋਂ ਬਾਬਰ ਦੀ ਕੈਦ ਵਿਚ ਗੁਰੂ ਨਾਨਕ ਪਾਤਿਸ਼ਾਹ ਨੇ ਸ਼ੇਰ ਮਰਦਾਂ ਵਾਂਗ ਬਾਬਰ ਨੂੰ ਆਖਿਆ ਸੀ ਕਿ 'ਤੁਝ ਤੇ ਮਾਂਗੈ ਸੁ ਅਹਿਮਕੁ ਫ਼ਕੀਰੁ', ਤਾਂ ਹਮਾਯੂੰ ਦੇ ਤਲਵਾਰ ਮਿਆਨ ਵਿਚੋਂ ਖਿੱਚਣ ਵੇਲੇ ਗੁਰੂ ਅੰਗਦ ਦੇਵ ਜੀ ਭੀ ਬੇ-ਖ਼ੌਫ਼ ਹੋ ਕੇ ਮੁਸਕ੍ਰਾਂਦੇ ਹਨ ਤੇ ਕਹਿੰਦੇ ਹਨ ਕਿ ਇਹ ਤਲਵਾਰ ਫ਼ਕੀਰਾਂ ਉਤੇ ਚਲਾਣ ਲਈ ਤਾਂ ਤੂੰ ਤਿਆਰ ਹੋ ਗਿਆ ਹੈਂ, ਪਰ ਸ਼ੇਰ ਸ਼ਾਹ ਦੇ ਮੁਕਾਬਲੇ 'ਤੇ ਇਹ ਕਿਉਂ ਨਾ ਚੱਲ ਸਕੀ ?

## ਵਿਖਾਵੇ ਦੇ ਗਾਂਢੇ ਤਰੋਪੇ

ਇਨਸਾਨੀ ਸੇਵਾ ਹਰੇਕ ਇਨਸਾਨ ਦਾ ਫ਼ਰਜ਼ ਹੈ, ਪਰ ਦੁਨੀਆ ਦੀ 'ਵਾਹ ਵਾਹ' ਦੀ ਖ਼ਾਤਰ ਨਹੀਂ, ਧਰਮ ਕਮਾਣ ਦੀ ਖ਼ਾਤਰ—ਇਹ ਹੈ ਸਬਕ ਜੋ ਸਾਨੂੰ ਗੁਰੂ ਅੰਗਦ ਸਾਹਿਬ ਦੇ ਜੀਵਨ ਵਿਚੋਂ ਮਿਲਦਾ ਹੈ। ਇਸ ਵੇਲੇ ਅਸੀ ਇਸ ਆਦਰਸ਼ ਤੋਂ ਦੂਰ ਪਰੇ ਜਾ ਰਹੇ ਹਾਂ। ਸਾਡੇ ਸਾਹਮਣੇ ਨਿਸ਼ਾਨਾ ਰਹਿੰਦਾ ਹੈ ਦੁਨੀਆ ਦੀ 'ਵਾਹ ਵਾਹ', ਆਪਣੀ 'ਹਉਮੈ'। ਸਹੀ ਮਨੁੱਖਤਾ ਦੇ ਰਸਤੇ ਵਿਚ ਇਹ ਇਕ ਭਾਰਾ ਨੁਕਸ ਹੈ। ਦੇਸ ਤੇ ਧਰਮ ਦੇ ਆਗੂ ਆਪਣੇ ਇਸ ਨੁਕਸ ਨੂੰ ਲੁਕਾਣ

ਦੀ ਖ਼ਾਤਰ ਹੋਰ ਕਈ ਗਾਂਢੇ-ਤਰੋਪੇ ਕਰਦੇ ਹਨ। ਪਰ ਜਿਉਂ ਜਿਉਂ ਗਾਂਢੇ-ਤਰੋਪੇ ਕਰਦੇ ਹਨ ਤਿਉਂ ਤਿਉਂ ਹੋਰ ਹਾਸੋ-ਹੀਣੇ ਹੁੰਦੇ ਹਨ।

ਗਲ ਦਾ ਕੋਈ ਕਪੜਾ ਕਿਤੋਂ ਛਿਜ ਜਾਏ, ਤਾਂ ਗ਼ਰੀਬ ਬੰਦਾ ਉਸ ਛਿੱਜੇ ਥਾਂ 'ਤੇ ਗਾਂਢੇ ਲਾਂਦਾ ਹੈ, ਤਰੋਪੇ ਲਾਂਦਾ ਹੈ ਕਿ ਕਪੜਾ ਕੁਝ ਚਿਰ ਹੋਰ ਹੰਢ ਜਾਏ। ਮਾੜਾ-ਮੋਟਾ ਹੋਰ ਸਮਾ ਤਾਂ ਇਸ ਤਰ੍ਹਾਂ ਲੰਘ ਹੀ ਜਾਂਦਾ ਹੈ, ਪਰ ਉਹ ਗਾਂਢੇ-ਤਰੋਪੇ ਕਪੜੇ ਨੂੰ ਬੇ-ਜ਼ੇਬ ਜ਼ਰੂਰ ਕਰ ਦੇਂਦੇ ਹਨ। ਇਹੀ ਹਾਲ ਹੁੰਦਾ ਹੈ ਇਹਨਾਂ ਮਨ ਦੇ ਕੰਗਾਲ ਧਾਰਮਿਕ ਆਗੂਆਂ ਦਾ ਤੇ ਦੇਸ ਦੇ ਆਗੂਆਂ ਦਾ।

ਇੰਗਲਿਸਤਾਨ ਦਾ ਪਰਸਿੱਧ ਨਾਟਕ-ਕਾਰ ਸ਼ੈਕਸਪੀਅਰ ਆਪਣੇ ਨਾਟਕ 'ਕਿੰਗ ਜ਼ਾਨ' (King John) ਵਿਚ ਲਿਖ ਗਿਆ ਹੈ:

Patches set upon a little breach
Discredit more in hiding of the fault
Then did the fault before it was so patched.

ਭਾਈ ਗੁਰਦਾਸ ਜੀ ਲਿਖਦੇ ਹਨ:

**ਚਾਕਰ ਸਭਿ ਸਦਾਇੰਦੇ ਸਾਹਿਬ ਦਰਬਾਰੇ॥**
**ਨਿਵਿ ਨਿਵਿ ਕਰਨਿ ਜੁਹਾਰੀਆਂ ਸਭਿ ਸੈਹਥੀਆਰੇ॥**
**ਮਜਲਸਿ ਬਹਿ ਬਾਫਾਇੰਦੇ, ਬੋਲ ਬੋਲਨਿ ਭਾਰੇ॥**
**ਗਲੀਏਂ ਤੁਰੇ ਨਚਾਇੰਦੇ, ਗਜ-ਗਾਹ ਸਵਾਰੇ॥**
**ਰਣ ਵਿਚਿ ਪਇਆਂ ਜਾਣੀਅਨਿ, ਜੋਧ ਭੱਜਣਹਾਰੇ॥**
**ਤਿਉਂ ਸਾਂਗ ਸਿਵਾਪਨਿ ਸਨਮੁਖਾਂ ਬੇ-ਮੁਖ ਹਤਿਆਰੇ॥੧੯॥ (੩੫)**

[ਨੋਟ: ਮੈਂ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ੪ ਨਵੰਬਰ ਸੰਨ ੧੯੨੯ ਤੋਂ ੧੨ ਅਕਤੂਬਰ ਸੰਨ ੧੯੫੨ ਤਕ ਕਾਲਜ ਦੀਆਂ ਜਮਾਤਾਂ ਨੂੰ ਗੁਰਬਾਣੀ ਅਤੇ ਪੰਜਾਬੀ ਪੜ੍ਹਾਂਦਾ ਰਿਹਾ। ਖ਼ਾਲਸਾ ਕਾਲਜ ਦੇ ਗੁਰਦੁਆਰੇ ਵਿਚ ਇਹ ਲੈਕਚਰ ਮੈਂ ਪਹਿਲੀ ਮਈ ਸੰਨ ੧੯੩੪ ਨੂੰ ਦਿੱਤਾ ਸੀ। ਤਦੋਂ ਗੁਰੂ ਅੰਗਦ ਸਾਹਿਬ ਦਾ ਜਨਮ-ਪੁਰਬ ਸੀ।]

# ਗੁਰੂ ਅਮਰਦਾਸ ਜੀ

## ਲੋਕ-ਲਾਜ ਵਲੋਂ ਬੇ-ਪਰਵਾਹੀ

## ਅਤੇ

# ਸਹਿਨ-ਸ਼ੀਲਤਾ

### ਅੱਜ ਦਾ ਜੁਗ ਮਸ਼ੀਨੀ ਜੁਗ

ਭਾਰਤ-ਵਾਸੀ ਵਿਦਵਾਨਾਂ ਨੇ 'ਧਰਮ' ਦਾ ਮਾਪ ਵਰਤ ਕੇ ਢੇਰ ਪੁਰਾਣੇ ਸਮਿਆਂ ਤੋਂ ਸਮੇ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਹਰੇਕ ਹਿੱਸੇ ਦਾ ਨਾਮ 'ਜੁਗ' ਰੱਖਿਆ ਹੋਇਆ ਹੈ। ਉਹ ਚਾਰ ਜੁਗ ਹਨ —ਸਤਜੁਗ, ਤ੍ਰੇਤਾ, ਦੁਆਪਰ ਅਤੇ ਕਲਿਜੁਗ। ਜਿਸ ਸਮੇ ਵਿਚੋਂ ਦੀ ਅਸੀ ਲੰਘ ਰਹੇ ਹਾਂ, ਇਸ ਦਾ ਨਾਮ 'ਕਲਿਜੁਗ' ਹੈ।

ਅੱਜ ਦਿਮਾਗ਼ੀ ਰੌਸ਼ਨੀ ਦਾ ਜ਼ਮਾਨਾ ਹੈ, ਮਾਨਸਿਕ ਵਿਦਿਆ ਦਾ ਜ਼ਮਾਨਾ ਹੈ, ਸਾਇੰਸ ਦਾ ਜ਼ਮਾਨਾ ਹੈ। ਜੇ ਸਾਇੰਸ ਦਾ ਮਾਪ ਵਰਤੀਏ ਤਾਂ ਇਹ ਕਹਿ ਸਕਦੇ ਹਾਂ ਕਿ ਇਹ 'ਮਸ਼ੀਨੀ-ਜੁਗ' ਹੈ। ਇਨਸਾਨ ਦੀ ਹਰੇਕ ਦੁਨੀਆਵੀ ਲੋੜ ਪੂਰੀ ਕਰਨ ਲਈ ਸਾਇੰਸ-ਨੇਤਾ ਤੁਰਤ ਕੋਈ ਨਾ ਕੋਈ ਮਸ਼ੀਨ ਤਿਆਰ ਕਰ ਲੈਂਦੇ ਹਨ।

ਪਿਛਲੇ ਸਮਿਆਂ ਵਿਚ ਮਨੁੱਖ ਦੀ ਸਾਧਾਰਨ ਵਿੱਦਿਆ ਸੀ, ਸਾਧਾਰਨ ਸਾਦਾ ਬੁੱਧਿ ਸੀ, ਸਾਧਾਰਨ ਸਾਦਾ ਲਿਬਾਸ ਤੇ ਖ਼ੁਰਾਕ ਸੀ, ਸਾਧਾਰਨ ਸਾਦਾ ਲੋੜਾਂ ਸਨ, ਅਤੇ ਉਹਨਾਂ ਲੋੜਾਂ ਦੇ ਪੂਰਾ ਕਰਨ ਲਈ ਮਨੁੱਖ ਨੇ ਸਾਧਾਰਨ ਸਾਦਾ ਸੰਦ ਬਣਾਏ ਹੋਏ ਸਨ।

ਅੱਜ ਜੀਵਨ ਦੇ ਹਰੇਕ ਪਹਿਲੂ ਵਿਚ ਮਸ਼ੀਨ ਦੀ ਭਰਮਾਰ ਹੈ। ਅਨਪੜ੍ਹ ਪੇਂਡੂ ਤਾਂ ਕਿਤੇ ਰਿਹਾ, ਪੜ੍ਹਿਆ-ਲਿਖਿਆ ਸ਼ਹਿਰੀ ਭੀ ਜੇ ਮਸ਼ੀਨ ਦੀ ਤਰੱਕੀ

ਦੇ ਕ੍ਰਿਸ਼ਮੇ ਵੇਖਣ ਲੱਗੇ ਤਾਂ ਉਸ ਦੀ ਅਕਲ ਹੈਰਾਨ ਰਹਿ ਜਾਂਦੀ ਹੈ। ਕਿੱਥੇ ਉਹ ਸਮਾ ਜਦੋਂ ਲੋਕ ਰਾਤ ਨੂੰ ਤਾਰਿਆਂ ਦੀ ਸਹਾਇਤਾ ਨਾਲ ਅਤੇ ਦਿਨ ਵੇਲੇ ਪਰਛਾਵਿਆਂ ਦੇ ਰੁਖ਼ ਤੋਂ ਸਮੇ ਦੀ ਚਾਲ ਦਾ ਅੰਦਾਜ਼ਾ ਲਾਇਆ ਕਰਦੇ ਸਨ, ਪਰ ਅੱਜ ਕੋਈ ਵਿਰਲਾ ਹੀ ਘਰ ਹੋਵੇਗਾ, ਜਿੱਥੇ ਹੱਥ-ਘੜੀ, ਜੇਬ-ਘੜੀ, ਟਾਈਮ-ਪੀਸ ਜਾਂ ਕਲਾਕ ਨਾ ਹੋਵੇ।

## ਰੇਤ ਦਾ ਘਰ

ਉਂਜ ਘੜੀ ਬਣਾਉਣ ਦੇ ਖ਼ਿਆਲ ਦਾ ਬੀਜਾਂਕੁਰ ਕਾਫ਼ੀ ਪੁਰਾਣਾ ਹੈ। ਵਿੱਦਿਆ ਦੀ ਪੱਧਰ ਦੇ ਅਨੁਸਾਰ ਤਦੋਂ ਭੀ ਲੋਕ ਸਮੇ ਦੀ ਵੰਡ ਦੀ ਜਾਂਚ ਵਾਸਤੇ ਘੜੀਆਂ ਬਣਾਂਦੇ ਸਨ। ਉਸ ਘੜੀ ਨੂੰ ਰੇਤ-ਘੜੀ ਕਿਹਾ ਜਾਂਦਾ ਸੀ।

ਰੇਤ ਨੂੰ ਸਮੇ ਦੀ ਵੰਡ ਵਾਸਤੇ ਵਰਤਣ ਦਾ ਖ਼ਿਆਲ ਹੈ ਭੀ ਕੈਸਾ ਸੁੰਦਰ ਤੇ ਸਿੱਖਿਆ-ਦਾਇਕ! ਰੇਤ ਦੀ ਕੰਧ ਖੜੀ ਕਰਨ ਦਾ ਜਤਨ ਕਰੋ, ਉਹ ਕਿਰ ਕਿਰ ਕੇ ਥੱਲੇ ਆ ਪਏਗੀ। ਰੇਤ ਦਾ ਸੁਭਾਉ ਹੀ ਹੈ ਕਿਰਦੇ ਜਾਣਾ, ਕਿਰਦੇ ਜਾਣਾ। ਸਮਾ ਭੀ ਸਦਾ ਕਿਰਦਾ ਜਾ ਰਿਹਾ ਹੈ। ਇਨਸਾਨ ਦੀ ਜ਼ਿੰਦਗੀ ਦਾ ਸਮਾ ਬੇ-ਮਲੂਮਾ ਕਿਰਦਾ ਜਾਂਦਾ ਹੈ, ਇਹ ਗ਼ਫ਼ਲਤ ਦੀ ਨੀਂਦ ਵਿਚ ਸੁੱਤਾ ਰਹਿ ਕੇ ਆਪਣੇ ਇਨਸਾਨੀ ਫ਼ਰਜ਼ਾਂ ਤੋਂ ਅਵੇਸਲਾ ਰਹਿੰਦਾ ਹੈ, ਤੇ ਇਸ ਤਰ੍ਹਾਂ ਜ਼ਿੰਦਗੀ ਵਿਅਰਥ ਗੁਜ਼ਾਰ ਜਾਂਦਾ ਹੈ।

ਰੱਬੀ ਪਿਆਰੇ ਮਹਾਂ ਪੁਰਖ ਗ਼ਾਫ਼ਲ ਮਨੁੱਖ ਨੂੰ ਵਿਅਰਥ ਲੰਘਦੀ ਜ਼ਿੰਦਗੀ ਵਲੋਂ ਸੁਚੇਤ ਕਰਨ ਲਈ ਰੇਤ ਵਾਲਾ ਇਹ ਸਾਦਾ ਜਿਹਾ ਦ੍ਰਿਸ਼ਟਾਂਤ ਹੀ ਵਰਤ ਕੇ ਸਮਝਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਦ੍ਰਿਸ਼ਟਾਂਤ ਕਈ ਵਾਰੀ ਵਰਤਿਆ ਜਾਂਦਾ ਹੈ, ਜਿਵੇਂ :

**ਬਲੂਆ ਕੇ ਗ੍ਰਿਹ ਭੀਤਰਿ ਬਸੈ ॥**
**ਅਨਦ ਕੇਲ ਮਾਇਆ ਰੰਗਿ ਰਸੈ ॥**
**ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ ॥**
**ਕਾਲੁ ਨ ਆਵੈ ਮੂੜੇ ਚੀਤਿ ॥੭॥ (੪)** *(ਗਉੜੀ ਸੁਖਮਨੀ ਮ: ੫, ਪੰਨਾ ੨੬੭)*

## ਮਹਾਂ ਪੁਰਖਾਂ ਦੇ ਪਾਏ ਪੂਰਨੇ

ਅਸੀ ਕੱਚੇ ਥਾਂ 'ਤੇ ਜਾਂ ਰੇਤਲੇ ਥਾਂ 'ਤੇ ਪੈਰ ਧਰਦੇ ਹਾਂ, ਤਾਂ ਸਾਡੇ ਸਰੀਰਕ

ਵਿਤ ਅਨੁਸਾਰ ਉਥੇ ਸਾਡੇ ਪੈਰਾਂ ਦੇ ਨਿਸ਼ਾਨ ਬਣ ਜਾਂਦੇ ਹਨ। ਜਿਤਨਾ ਭਾਰਾ ਸਰੀਰ ਹੋਵੇਗਾ, ਉਤਨਾ ਹੀ ਡੂੰਘਾ ਪੈਰਾਂ ਦਾ ਨਿਸ਼ਾਨ ਹੋਵੇਗਾ। ਜਿਤਨਾ ਹੌਲਾ ਸਰੀਰ, ਉਤਨਾ ਹੀ ਮੱਧਮ ਪੈਰਾਂ ਦਾ ਨਿਸ਼ਾਨ। ਪਰ ਨਿਸ਼ਾਨ ਪਏਗਾ ਜ਼ਰੂਰ, ਚਾਹੇ ਨਿੱਕਾ ਜਿਹਾ ਬਾਲ ਹੋਵੇ, ਚਾਹੇ ਜਵਾਨ ਹੋਵੇ।

ਸਮੇ ਨੂੰ ਭੀ ਰੇਤਲੀ ਭੁਇ ਸਮਝ ਲਵੋ। ਇਸ ਸਮੇ ਦੀ ਰੇਤਲੀ ਭੁਇ ਉਤੋਂ ਦੀ ਅਣਗਿਣਤ ਪ੍ਰਾਣੀ ਲੰਘ ਚੁਕੇ ਹਨ, ਲੰਘਦੇ ਜਾ ਰਹੇ ਹਨ ਅਤੇ ਲੰਘਦੇ ਰਹਿਣਗੇ। ਹਰੇਕ ਜੀਵ ਆਪਣੀ ਜ਼ਿੰਦਗੀ ਦੇ ਵਿਤ ਅਨੁਸਾਰ ਜੀਵਨ-ਸਫ਼ਰ ਵਿਚੋਂ ਲੰਘਦਾ ਲੰਘਦਾ ਸਮੇ ਦੀ ਰੇਤ ਉਤੇ ਆਪਣੇ ਜੀਵਨ ਦੇ ਚੰਗੇ ਮੰਦੇ ਕਾਰਨਾਮਿਆਂ ਦੇ ਨਿਸ਼ਾਨ ਲਾ ਜਾਂਦਾ ਹੈ। ਸਾਧਾਰਨ ਬੋਲੀ ਵਿਚ ਅਸੀ ਇਹ ਕਹਿ ਲਈਏ ਕਿ ਹਰੇਕ ਮਨੁੱਖ ਚੰਗੇ ਮੰਦੇ ਪੂਰਨੇ ਪਾ ਜਾਂਦਾ ਹੈ, ਜੋ ਦੂਜਿਆਂ ਵਾਸਤੇ ਸੁਚੱਜੇ ਰਾਹੇ ਪਾਣ ਜਾਂ ਔਝੜੇ ਪਾਣ ਦਾ ਕੰਮ ਕਰਦੇ ਹਨ।

ਮਹਾਂ ਪੁਰਖਾਂ ਦੇ ਜੀਵਨ ਸਦਾ ਹੀ ਮਨੁੱਖ-ਜਾਤੀ ਵਾਸਤੇ ਸੁੰਦਰ ਪੂਰਨੇ ਹਨ। ਮਨੁੱਖ ਦੀ ਭਲਾਈ ਵਾਸਤੇ ਇਹ ਅਤਿ ਜ਼ਰੂਰੀ ਹੈ ਕਿ ਇਹ ਮਹਾਂ ਪੁਰਖਾਂ ਦੇ ਪਾਏ ਪੂਰਨਿਆਂ ਨੂੰ ਚੇਤੇ ਕਰਦਾ ਰਹੇ।

ਸਿਖ-ਰਹੁ-ਰੀਤੀ ਦੱਸਣ ਲੱਗੇ ਭਾਈ ਗੁਰਦਾਸ ਜੀ ਉਹਨਾਂ ਸਿੱਖਾਂ ਨੂੰ ਬੜੇ ਚੰਗੇ ਗੁਰਸਿਖ ਆਖਦੇ ਹਨ, ਜੋ ਆਪਣੇ ਜੀਵਨ-ਦਾਤਾ ਗੁਰੂ-ਪਾਤਿਸ਼ਾਹ ਦੇ ਜੀਵਨ-ਪੂਰਨਿਆਂ ਨੂੰ ਸਦਾ ਚੇਤੇ ਰੱਖਦੇ ਹਨ ਤੇ ਪਿਆਰ-ਸ਼ਰਧਾ ਨਾਲ ਗੁਰਪੁਰਬ ਮਨਾਂਦੇ ਹਨ। ਆਪ ਲਿਖਦੇ ਹਨ:

**ਕੁਰਬਾਣੀ ਤਿਨ੍ਹਾਂ ਗੁਰਸਿੱਖਾਂ, ਪਿੱਛਲ ਰਾਤੀਂ ਉਠਿ ਬਹੰਦੇ॥**
**ਕੁਰਬਾਣੀ ਤਿਨ੍ਹਾਂ ਗੁਰਸਿੱਖਾਂ, ਅੰਮ੍ਰਿਤ ਵੇਲੇ ਸਰਿ ਨਾਵੰਦੇ॥**
**ਕੁਰਬਾਣੀ ਤਿਨ੍ਹਾਂ ਗੁਰਸਿੱਖਾਂ, ਹੋਇ ਇਕ-ਮਨਿ ਗੁਰ-ਜਾਪੁ ਜਪੰਦੇ॥**
**ਕੁਰਬਾਣੀ ਤਿਨ੍ਹਾਂ ਗੁਰਸਿੱਖਾਂ, ਸਾਧ ਸੰਗਤਿ ਚੱਲਿ ਜਾਇ ਜੁੜੰਦੇ॥**
**ਕੁਰਬਾਣੀ ਤਿਨ੍ਹਾਂ ਗੁਰਸਿੱਖਾਂ, ਗੁਰਬਾਣੀ ਨਿਤ ਗਾਇ ਸੁਣੰਦੇ॥**
**ਕੁਰਬਾਣੀ ਤਿਨ੍ਹਾਂ ਗੁਰਸਿੱਖਾਂ, ਮਨ ਮੇਲੀ ਕਰਿ ਮੇਲਿ ਮਿਲੰਦੇ॥**
**ਕੁਰਬਾਣੀ ਤਿਨ੍ਹਾਂ ਗੁਰਸਿੱਖਾਂ, ਭਾਇ ਭਗਤਿ ਗੁਰਪੁਰਬ ਕਰੰਦੇ॥**
**ਗੁਰ-ਸੇਵਾ ਫਲੁ ਸੁਫਲ ਫਲੰਦੇ॥੨॥** (੧੨)

ਮਹਾਂ ਪੁਰਖਾਂ ਦੇ ਜੀਵਨ-ਪੂਰਨਿਆਂ ਨੂੰ ਮੁੜ ਮੁੜ ਚੇਤੇ ਰੱਖਣਾ—ਇਹ ਹੈ ਤਰੀਕਾ ਇਨਸਾਨੀ ਜ਼ਿੰਦਗੀ ਨੂੰ ਕਾਮਯਾਬ ਬਣਾਉਣ ਦਾ।

## ਮਹਾਂ ਪੁਰਖਾਂ ਦੇ ਜੀਵਨ ਦੀ ਹਾਥ

ਮਹਾਂ ਪੁਰਖਾਂ ਦਾ ਜੀਵਨ ਅਣਗਿਣਤ ਅਮੋਲਕ ਮੋਤੀਆਂ ਦਾ ਸਮੁੰਦਰ ਸਮਝ ਲਵੋ। ਇਸ ਦੀ ਹਾਥ ਲੱਭਣੀ ਬੜੀ ਹੀ ਔਖੀ ਖੇਡ ਹੈ। ਇਨਸਾਨ ਇਹੀ ਕੁਝ ਕਰ ਸਕਦਾ ਹੈ ਕਿ ਆਪਣੀ ਸਮਝ ਅਨੁਸਾਰ, ਆਪਣੇ ਵਿਤ ਅਨੁਸਾਰ ਕੋਈ ਦੋ ਚਾਰ ਗੁਣ ਉਹਨਾਂ ਦੇ ਜੀਵਨ ਵਿਚੋਂ ਲੈ ਕੇ ਆਪਣੀ ਜ਼ਿੰਦਗੀ ਵਾਸਤੇ ਉਹਨਾਂ ਨੂੰ ਪੂਰਨੇ ਬਣਾਣ ਦਾ ਜਤਨ ਕਰੇ।

ਜਿਹੜੇ ੧੧ ਭੱਟ ਗੁਰੂ ਰਾਮਦਾਸ ਜੀ ਦੇ ਜੋਤੀ ਜੋਤਿ ਸਮਾਣ 'ਤੇ ਗੁਰੂ ਅਰਜਨ ਸਾਹਿਬ ਦੇ ਦਰਸ਼ਨ ਕਰਨ ਗੋਇੰਦਵਾਲ ਆਏ ਸਨ, ਉਹਨਾਂ ਵਿਚੋਂ ਕਵੀ 'ਭਲ੍' ਗੁਰੂ ਅਮਰਦਾਸ ਜੀ ਦੇ ਗੁਣ ਬਿਆਨ ਕਰਨ ਲੱਗਾ ਆਪਣੀ ਅਸਮਰਥਾ ਇਉਂ ਬਿਆਨ ਕਰਦਾ ਹੈ:

**ਘਨਹਰ ਬੂੰਦ, ਬਸੁਅ ਰੋਮਾਵਲਿ, ਕੁਸਮ ਬਸੰਤ ਗਨੰਤ ਨ ਆਵੈ ॥**
**ਰਵਿ ਸਸਿ ਕਿਰਣਿ, ਉਦਰ ਸਾਗਰ ਕੋ, ਗੰਗ ਤਰੰਗ ਅੰਤੁ ਕੋ ਪਾਵੈ ॥**
**ਰੁਦ੍ਰ ਧਿਆਨ, ਗਿਆਨ ਸਤਿਗੁਰ ਕੇ, ਕਬਿ ਜਨ ਭਲ੍! ਉਨਹ ਜੁੋ ਗਾਵੈ ॥**
**ਭਲੇ ਅਮਰਦਾਸ! ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥**

*(ਸਵਈਏ ਮ: ਤੀਜੇ ਕੇ, ਪੰਨਾ ੧੩੯੬)*

## ਲੋਕ-ਲਾਜ

ਮਨੁੱਖ ਦੇ ਜੀਵਨ ਵਿਚ ਬਹੁਤਾ ਹਿੱਸਾ ਲੋਕ-ਲਾਜ ਦਾ ਹੋਇਆ ਕਰਦਾ ਹੈ। ਜਿਹੜੀ ਮਾਇਆ ਅਨੇਕਾਂ ਭੇਸ ਕਰ ਕੇ ਮਨੁੱਖ ਨੂੰ ਭਰਮਾਂਦੀ ਹੈ, ਉਸ ਦਾ ਇਕ ਵੇਸ ਲੋਕ-ਲਾਜ ਹੈ। ਦੁਨੀਆ ਵਿਚ ਨੱਕ-ਨਮੂਜ ਦੀ ਖ਼ਾਤਰ ਇਨਸਾਨ ਅਨੇਕਾਂ ਵਾਰੀ ਆਪਣੇ ਵਿਤੋਂ ਵਧੀਕ ਛਾਲ ਮਾਰ ਦੇਂਦਾ ਹੈ। ਫਿਰ ਕੰਨ ਲਾ ਲਾ ਕੇ ਸੁਣਨ ਦੇ ਜਤਨ ਕਰਦਾ ਹੈ ਕਿ ਲੋਕ ਮੇਰੀ ਇਸ ਕਰਤੂਤ ਬਾਰੇ ਕੀ ਆਖਦੇ ਹਨ। ਸੋ, ਨੱਕ ਅਤੇ ਕੰਨ—ਜਗਤ ਇਹਨਾਂ ਦੋਹਾਂ ਦੇ ਢਹੇ ਚੜ੍ਹਿਆ ਰਹਿੰਦਾ ਹੈ। ਪਰ ਰੱਬ ਦੇ ਪਿਆਰਿਆਂ ਦੀ ਖੇਡ ਵੱਖਰੀ ਹੁੰਦੀ ਹੈ। ਉਹ ਨਾ ਨੱਕ ਦੀ ਪਰਵਾਹ ਕਰਦੇ ਹਨ, ਨਾ ਫਿਰ ਉਹਨਾਂ ਨੂੰ ਕੰਨਾਂ ਦਾ ਚਸਕਾ ਹੀ ਪ੍ਰੇਰ ਸਕਦਾ ਹੈ। ਕਬੀਰ ਜੀ ਲਿਖਦੇ ਹਨ:

**ਨਾਕਹੁ ਕਾਟੀ, ਕਾਨਹੁ ਕਾਟੀ, ਕਾਟਿ ਕੂਟਿ ਕੈ ਡਾਰੀ ॥**
**ਕਹੁ ਕਬੀਰ ਸੰਤਨ ਕੀ ਬੈਰਨਿ, ਤੀਨਿ ਲੋਕ ਕੀ ਪਿਆਰੀ ॥੪॥੪॥**

*(ਆਸਾ, ਪੰਨਾ ੪੭੬)*

## ਲੋਕ-ਲਾਜ ਵਲੋਂ ਬੇ-ਪਰਵਾਹੀ

ਜਦੋਂ ਗੁਰੂ ਅਮਰਦਾਸ ਜੀ ਪਹਿਲਾਂ ਪਹਿਲ ਗੁਰੂ ਅੰਗਦ ਸਾਹਿਬ ਦੀ ਸ਼ਰਨੀ ਪਏ, ਉਹਨਾਂ ਦੀ ਉਮਰ ਉਸ ਵੇਲੇ ੬੨ ਸਾਲਾਂ ਦੀ ਸੀ। ਪੁੱਤਰਾਂ ਪੋਤਰਿਆਂ ਵਾਲੇ ਸਨ, ਬੜੇ ਪਰਵਾਰ ਵਾਲੇ ਸਨ, ਧਨ-ਪਦਾਰਥ ਵਲੋਂ ਭੀ ਸੌਖੇ ਸਨ, ਧਨ-ਪਦਾਰਥ ਵਾਲਾ ਇਹ ਸੌਖ ਹੀ ਸੀ ਜਿਸ ਦਾ ਸਦਕਾ ਉਤੋ-ੜਿੱਤੀ ੧੯ ਵਾਰੀ ਹਰਿਦੁਆਰ ਤੀਰਥ 'ਤੇ ਜਾਂਦੇ ਰਹੇ ਸਨ; ਬਰਾਦਰੀ ਤੇ ਬਾਹਰੇ ਵਿਚ ਉਹਨਾਂ ਦਾ ਬੜਾ ਆਦਰ-ਮਾਣ ਬਣਿਆ ਹੋਇਆ ਸੀ। ਪਰ ਜਦੋਂ ਆਪਣੀ ਭਤੀਜਿਓਂ-ਨੂੰਹ ਬੀਬੀ ਅਮਰੋ ਜੀ ਦੇ ਪਾਸ ਗਏ, ਤਾਂ ਦੁਨੀਆ ਦਾ ਮਾਣ ਮੁਕਾ ਕੇ ਗਏ। ਬੀਬੀ ਅਮਰੋ ਜੀ ਗੁਰੂ ਅੰਗਦ ਸਾਹਿਬ ਦੀ ਸਪੁੱਤ੍ਰੀ ਸੀ। ਗੁਰੂ ਅਮਰਦਾਸ ਜੀ ਨੇ ਕੁੜਮ ਹੋਣ ਵਾਲਾ ਮਾਣ ਘਰੋਂ ਹੀ ਮੁਕਾ ਲਿਆ।

ਕਵੀ ਸੰਤੋਖ ਸਿੰਘ ਜੀ ਲਿਖਦੇ ਹਨ, ਜਿਸ ਵੇਲੇ ਗੁਰੂ ਅਮਰਦਾਸ ਜੀ ਬੀਬੀ ਅਮਰੋ ਜੀ ਦੇ ਨਾਲ ਖਡੂਰ ਸਾਹਿਬ ਪਹੁੰਚੇ, ਤਾਂ ਗੁਰੂ ਅੰਗਦ ਦੇਵ ਜੀ:

**ਲਖਿ ਸੰਸਾਰ ਸੰਬੰਧ ਕਉ, ਹੁਇ ਸਤਿਗੁਰ ਠਾਢੇ॥**
**ਗਲਿ ਮਿਲਬੇ ਕਉ ਤਿਆਰ ਭੇ, ਪਟ ਤੇ ਕਰ ਕਾਢੇ ॥**
**ਚਰਨ ਗਹੇ ਸ੍ਰੀ ਅਮਰ ਤਬ, ਬੰਦਨ ਕੋ ਠਾਨੀ॥**
**ਉਚਿਤ ਨਹੀਂ ਗਰਿ ਮਿਲਨ ਕੇ, ਲਿਹੁ ਦਾਸ ਪਛਾਨੀ॥**

ਗੁਰੂ-ਚਰਨਾਂ ਵਿਚ ਰਹਿ ਕੇ ਗੁਰੂ ਅਮਰਦਾਸ ਜੀ ਨੇ ਸੇਵਾ ਸ਼ੁਰੂ ਕੀਤੀ। ਇਤਨੀ ਉਮਰ 'ਤੇ ਅੱਪੜ ਕੇ ਭੀ ਥਕੇਵਾਂ ਉਹਨਾਂ ਦੇ ਕਿਤੇ ਨੇੜੇ ਨਹੀਂ ਸੀ ਢੁਕਦਾ। ਬਾਸਰਕੇ ਤੋਂ ਜੇ ਕਦੇ ਕੋਈ ਆ ਕੇ ਆਖਦੇ ਕਿ ਚੱਲੋ ਆਪਣੇ ਨਗਰ, ਆਪਣੇ ਪਰਵਾਰ ਦੀ ਭੀ ਸਾਰ ਲਵੋ ਤਾਂ ਉੱਤਰ ਦੇਂਦੇ ਕਿ ਮੇਰਾ ਸਭ ਕੁਝ ਹੁਣ ਸਤਿਗੁਰੂ ਹੀ ਹੈ। ਹੋਰ ਲੋਕ ਭੀ ਠੱਠੇ ਕਰਨ ਲਗ ਪਏ ਕਿ ਇਸ ਨੂੰ ਹੋਰ ਕਿਤੇ ਢੋਈ ਨਹੀਂ ਹੈ।

ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:

**ਤਨ ਕਰ ਕਰਹਿ ਕਾਰ ਸਭ ਸੇਵਾ, ਮਨ ਕਰ ਗੁਰ ਕੋ ਸਦਾ ਸਮਾਲਿ॥**
**ਕੇਤਕ ਨਰ ਜਬ ਮਿਲੇ ਆਨ ਕਰ, ਬੂਝਹਿ ਸਦਨ ਆਪਣੇ ਚਾਲਿ॥**
**ਨਿਜ ਬੰਧੁਪ ਕੀ ਸੁਧਿ ਲੇਹੁ ਨੀਕੇ, ਕੁਟੰਬ ਮਿਲਹੁ ਤੁਮ ਚਹਤ ਬਿਸਾਲ॥**
**ਕਿਉਂ ਇਤ ਬੈਠਿ ਰਹਿਓਂ, ਕਿਆ ਲੇਵਹਿ,**
**ਸਭਿ ਬਿਧਿ ਸੰਕਟ ਸਹਹਿ ਕਰਾਲ॥੧੧॥**

ਗੁਰੂ ਅਮਰਦਾਸ ਜੀ ਬੱਸ! ਇਹੀ ਉੱਤਰ ਦੇਂਦੇ ਸਨ :

**ਅਬ ਮੇਰ ਸਤਿਗੁਰ ਹੈਂ ਸਭ ਕਿਛੁ, ਸਦਨ ਕੁਟੰਬ ਪਿਤਾ ਅਰੁ ਮਾਤ॥**
**ਇਹੀ ਸਹਾਇਕ ਹੋਹਿ ਅੰਤ ਕਉ, ਰਹਿ ਏਕਲ ਜਹਿ ਕੋਇ ਨ ਜਾਤ॥**
**ਜੀਵਤ ਪ੍ਰਾਣ-ਅਧਾਰ ਇਹੀ ਹੈ, ਬਿਨੁ ਪਗ ਦੇਖੇ ਕਛੁ ਨ ਸੁਹਾਤ॥**
**ਇਮ ਸੁਣਿ ਲੋਕ ਪਯਾਨੇ ਘਰ ਕਉ, ਜਾਨਹਿ ਭਯੋ ਨਲਾਇਕ ਗਾਤ॥੧੩॥**

ਕਈ ਸਿਖ ਭੀ ਇਵੇਂ ਹੀ ਆਖਣ ਲੱਗ ਪਏ, ਹੋਰ ਲੋਕ ਭੀ ਮਖ਼ੌਲ ਕਰਨ ਲੱਗ ਪਏ :

**ਸਿਖ ਇਮ ਭਣਤ, ਅਪਰ ਜੇ ਨਰ ਹੈਂ, ਬਹੁ ਬਿਧਿ ਕ੍ਰੈ ਠਾਨਹਿ ਉਪਹਾਸ॥**
**ਘਰ ਤੇ ਮਨਹੁ ਨਿਕਾਸਯੋ ਕਿਸ ਨੇ, ਦਰਬੁ ਨਹੀਂ ਕਛੁ ਇਸ ਕੇ ਪਾਸ॥**
**ਗੁਰ ਨਿਰਾਸਰੇ ਕੋਸੁ ਆਸਰਾ, ਇਮ ਲਖਿ ਆਯਹੁ ਇਨਹੁ ਅਵਾਸ॥**
**ਟੁਕਰੇ ਖਾਨਿ ਰਹਜੋ ਪਰਿ ਕੈ ਇਹੁ, ਸਭ ਨੇ ਤਿਆਗਯੋ ਭਯੋ ਨਿਰਾਸ॥੩੪॥**
**ਫਿਰੈ ਨਿਥਾਵਾਂ ਥਾਂਵ ਨ ਪਾਵੈ, ਅਹੈ ਨਿਮਾਣਾ, ਮਾਨ ਨ ਕਾਇ॥**
**ਰੈਣਿ ਦਿਵਸ ਇਤ ਉਤ ਕੋ ਬਿਚਰਤ, ਸਭ ਕੈ ਆਗੈ ਸੇਵ ਕਮਾਇ॥**
**ਇਕ ਅਹਾਰ ਕੋ ਅਚਵਤ ਕਰਈ, ਅਵਰ ਵਸਤੁੰ ਕਿਛੁ ਹਾਥ ਨ ਆਇ॥**
**ਸਭ ਕੋ ਕਹਜੋ ਕਰੈ ਉਰਿ ਡਰਪਤ, ਨਹੀਂ ਨਿਕਾਸਿ ਦੇਹਿ ਇਸ ਥਾਇ॥੩੫॥**

ਜੁਲਾਹੇ ਭੀ ਮਸ਼ਕਰੀਆਂ ਕਰਨ ਲਗ ਪਏ। ਇਹ ਸਾਖੀ ਇਤਿਹਾਸ ਵਿਚ ਬੜੀ ਪਰਸਿੱਧ ਹੈ।

ਪਰ ਗੁਰੂ ਅਮਰਦਾਸ ਜੀ ਨੇ ਲੋਕ-ਲਾਜ ਦੀ ਰਤਾ ਪਰਵਾਹ ਨਾ ਕੀਤੀ।

## ਸਹਿਨ-ਸ਼ੀਲਤਾ

ਗੁਰੂ ਨਾਨਕ ਦੇਵ ਜੀ ਦੇ ਪਾਏ ਪੂਰਨਿਆਂ 'ਤੇ ਤੁਰ ਕੇ, ਜਾਤਿ-ਪਾਤਿ ਦੇ ਵਿਤਕਰੇ ਨੂੰ ਦੂਰ ਕਰਨ ਲਈ, ਗੁਰੂ ਅਮਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਚਲਾਈ, ਲੰਗਰ ਦੀ ਮਰਯਾਦਾ ਨੂੰ ਹੋਰ ਵਧੀਕ ਪੱਕੇ ਪੈਰਾਂ 'ਤੇ ਖੜਾ ਕਰ ਦਿੱਤਾ। ਹੁਕਮ ਕੀਤੋ ਨੇ ਕਿ ਜੋ ਮਨੁੱਖ ਜਾਤਿ-ਅਭਿਮਾਨ ਦੇ ਆਸਰੇ ਲੰਗਰ ਵਿਚੋਂ ਪੰਗਤ ਵਿਚ ਬੈਠ ਕੇ ਪਰਸ਼ਾਦ ਛਕਣ ਤੋਂ ਸੰਕੋਚ ਕਰੇ, ਉਸ ਨੂੰ ਸਤਸੰਗ ਵਿਚ ਬੈਠਣ ਦਾ ਭੀ ਕੋਈ ਅਧਿਕਾਰ ਨਹੀਂ ਹੋਵੇਗਾ।

ਗੋਇੰਦਵਾਲ ਦੇ ਜਾਤਿ-ਅਭਿਮਾਨੀ ਬ੍ਰਾਹਮਣਾਂ ਤੇ ਖੱਤ੍ਰੀਆਂ ਨੇ ਗੁਰਮਤਿ

ਦੇ ਇਸ ਪਰਚਾਰ ਦੇ ਰਸਤੇ ਵਿਚ ਰੁਕਾਵਟਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ। ਗੁਰੂ ਅਮਰਦਾਸ ਜੀ ਨੂੰ ਗੁਰੂ ਬਣਿਆਂ ਪੰਜ ਸਾਲ ਹੋ ਚੁਕੇ ਸਨ। ਸੰਨ ੧੫੫੭ ਦਾ ਜ਼ਿਕਰ ਹੈ। ਜਾਤਿ-ਅਭਿਮਾਨੀਆਂ ਨੇ ਖਡੂਰ ਜਾ ਕੇ ਗੁਰੂ ਅੰਗਦ ਸਾਹਿਬ ਦੇ ਸਾਹਿਬਜ਼ਾਦੇ ਬਾਬਾ ਦਾਤੂ ਜੀ ਨੂੰ ਚੁੱਕਿਆ ਕਿ ਇਕ ਪਰਦੇਸੀ ਆ ਕੇ ਤੁਹਾਡਾ ਹੱਕ ਖੋਹ ਲੈ ਗਿਆ ਹੈ। ਭਾਵੇਂ ਬਾਬਾ ਦਾਤੂ ਜੀ ਸਤਿਗੁਰੂ ਜੀ ਦੀ ਮਹਿਮਾ ਚੰਗੀ ਤਰ੍ਹਾਂ ਜਾਣਦੇ ਸਨ, ਪਰ ਕੁਸੰਗ ਦਾ ਬਲ ਪੈ ਗਿਆ, ਧੀਰਜ ਹਾਰ ਦਿੱਤੀਓ ਨੇ, ਮਨ ਦੀ ਬਿਰਤੀ ਮੰਦੇ ਪਾਸੇ ਪੈ ਗਈ। ਸੋਚਣ ਲੱਗ ਪਏ ਕਿ ਸਚਮੁਚ ਪਿਤਾ ਦੀ ਜਾਇਦਾਦ ਦੇ ਮਾਲਕ ਤਾਂ ਅਸੀ ਹੀ ਹਾਂ, ਕਿਸੇ ਹੋਰ ਦਾ ਇਸ ਵਿਚ ਕੀ ਤਅੱਲੁਕ ਹੋ ਸਕਦਾ ਹੈ। ਦੁਸ਼ਟ ਦੋਖੀਆਂ ਨਾਲ ਰਲ ਕੇ ਮਤਾ ਪਕਾਇਓ ਨੇ ਕਿ ਚੱਲ ਕੇ ਆਪਣਾ ਹੱਕ ਲਵੀਏ।

ਬਾਬਾ ਦਾਤੂ ਜੀ ਗੋਇੰਦਵਾਲ ਗਏ। ਦੀਵਾਨ ਸਜਿਆ ਹੋਇਆ ਸੀ। ਵੇਖ ਕੇ ਜਰ ਨਾ ਸਕੇ। ਕ੍ਰੋਧ ਨਾਲ ਲਾਲ ਹੋ ਕੇ ਅਗਾਂਹ ਵਧੇ, ਗੁਰੂ ਅਮਰਦਾਸ ਜੀ ਦੀ ਛਾਤੀ ਵਿਚ ਲੱਤ ਦਾ ਭਰਵਾਂ ਵਾਰ ਕੀਤੋ ਨੇ।

ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:

**ਰਿਸ ਕਰਿ ਉਰ ਮਹਿ ਲਾਤ ਪ੍ਰਹਾਰੀ॥**
**ਜਿਮ ਲਛਮੀ ਪਤਿ ਕੇ ਭ੍ਰਿਗੁ ਮਾਰੀ॥੩੨॥**
**ਸਿੰਘਾਸਨ ਤੇ ਗਿਰ ਕਰਿ ਪਰੇ॥**
**ਬ੍ਰਿਧ ਸਰੀਰ ਕੰਪ ਕਹੁ ਕਰੇ॥**
**ਬਹੁਰਿ ਸੰਭਾਰੇ ਉਠੇ ਤਤਕਾਲਾ॥**
**ਗਹਿ ਦਾਤੂ ਕੇ ਚਰਨ ਕ੍ਰਿਪਾਲਾ॥੩੩॥**
**ਕਰ ਕਮਲਨ ਸਿਉ ਮਰਦਨ ਕਰੇ॥**
**ਬਿਨਤੀ ਸਹਿਤ ਸੁ ਬਾਕ ਉਚਰੇ॥**
**ਇਕ ਤੌਂ ਸੇਵਾ ਕਰਤ ਰਹਯੋਂ ਹੌਂ॥**
**ਦੁਤੀਆ ਬਯ ਤੇ ਬ੍ਰਿਧ ਭਯੋ ਹੌਂ॥੩੪॥**
**ਯਾ ਤੇ ਅਧਿਕ ਸਰੀਰ ਕਠੋਰਾ॥**
**ਤੁਮਰੋ ਚਰਨ ਮ੍ਰਿਦੁਲ ਨਹਿ ਥੋਰਾ॥**
**ਹੁਯੋ ਹੋਇਗੋ ਕਸ਼ਟ ਮਹਾਨਾ॥**
**ਛਿਮਹੁ ਭਯੋ ਅਪਰਾਧ ਅਜਾਨਾ॥੩੫॥**

**ਸ੍ਰੀ ਗੁਰ ਕੇ ਸੁਤ ਹੋ ਬਡ ਭਾਗੇ॥**
**ਮਮ ਹਿਤ ਕਰਿ ਇਤਨੋ ਦੁਖ ਲਾਗੇ॥**
**ਤੁਮ ਕੋ ਦੇਖਿ ਨ ਅੱਗ੍ਰ ਖਲੋਵਾ॥**
**ਹੁਤੋ ਮਾਨ ਮਮ, ਸੋ ਤੁਮ ਖੋਵਾ॥੩੬॥**
**ਤਾੜਨ ਉਚਿਤ ਜਾਨਿ ਕਰਿ ਮਾਰਜੋ॥**
**ਭਲੋ ਕਰਜੋ ਨਿਜ ਦਾਸ ਨਿਹਾਰਜੋ॥**
**ਸੇਵਾ ਅਪਨੀ ਮੋਹਿ ਬਤਾਵਹੁ॥**
**ਕਰੋਂ ਸੁ ਤਤ ਛਿਨ, ਰੋਸ ਹਟਾਵਹੁ॥੩੭॥**

ਬਾਬਾ ਦਾਤੂ ਜੀ ਨੇ ਕ੍ਰੋਧ ਵਿਚ ਆਖਿਆ ਕਿ ਗੋਇੰਦਵਾਲ ਮੇਰੇ ਪਿਤਾ ਜੀ ਦਾ ਵਸਾਇਆ ਹੈ, ਤੁਸੀਂ ਕਿਉਂ ਮਾਲਕ ਬਣ ਬੈਠੇ ? ਦੂਜੇ, ਗੱਦੀ ਮੇਰੀ ਹੈ, ਤੁਸੀਂ ਕਿਉਂ ਗੁਰੂ ਬਣੀ ਬੈਠੇ ਹੋ ?

**ਅਬ ਸੇਵਾ ਕਛੁ ਨਹੀਂ ਹਮਾਰੀ॥**
**ਉਠਿ ਗਮਨਹੁ ਤੂਰਨਤਾ ਧਾਰੀ॥**

ਸਤਿਗੁਰੂ ਜੀ ਉਹਨਾਂ ਦਾ ਬਚਨ ਸੁਣ ਕੇ ਉਸੇ ਤਰ੍ਹਾਂ ਖਿੜੇ-ਮੱਥੇ ਉਥੋਂ ਉੱਠ ਖਲੋਤੇ। ਇਤਨੇ ਉੱਚੇ ਦਰਜੇ ਦੀ ਸਹਿਨ-ਸ਼ੀਲਤਾ ਵੇਖ ਕੇ ਸੰਗਤਿ ਹੈਰਾਨ ਰਹਿ ਗਈ। ਕਿਸੇ ਨੂੰ ਭੀ ਹੀਆ ਨਾ ਪਿਆ, ਬਾਬਾ ਦਾਤੂ ਜੀ ਦੀ ਵਿਰੋਧਤਾ ਕਰਨ ਦਾ। ਸਤਿਗੁਰੂ ਜੀ ਦੇ ਦੀਵਾਨ ਵਿਚੋਂ ਉੱਠਣ 'ਤੇ ਸੰਗਤਿ ਭੀ ਉੱਠ ਖਲੋਤੀ। ਰਾਤ ਨੂੰ ਸਤਿਗੁਰੂ ਜੀ ਇਕੱਲੇ ਹੀ ਉਥੋਂ ਚੱਲ ਕੇ ਆਪਣੇ ਪਿੰਡ ਬਾਸਰਕੇ ਆ ਗਏ।

ਸਵੇਰੇ ਬਾਬਾ ਦਾਤੂ ਜੀ ਸੁਣ ਕੇ ਬੜੇ ਖ਼ੁਸ਼ ਹੋਏ ਕਿ ਗੁਰੂ ਅਮਰਦਾਸ ਜੀ ਗੋਇੰਦਵਾਲ ਛੱਡ ਗਏ ਹਨ। ਸਾਰੇ ਪਦਾਰਥ ਸਾਂਭ ਲਇਓ ਨੇ, ਤੇ ਗੱਦੀ ਲਾ ਕੇ ਬੈਠ ਗਏ। ਪਰ ਕੋਈ ਭੀ ਸਿੱਖ ਨੇੜੇ ਨਾ ਢੁਕਿਆ। ਆਖ਼ਰ ਇਕੱਲੇ ਬੈਠੇ ਬੈਠੇ ਅਕ ਗਏ। ਪਦਾਰਥ ਖੱਚਰ ਉਤੇ ਲਦਾ ਕੇ ਸ਼ਾਮ ਵੇਲੇ ਖਡੂਰ ਸਾਹਿਬ ਨੂੰ ਰਵਾਨਾ ਹੋ ਗਏ।

ਸੰਗਤਿ ਬਾਬਾ ਬੁੱਢਾ ਜੀ ਦੀ ਅਗਵਾਈ ਵਿਚ ਬਾਸਰਕੇ ਜਾ ਪਹੁੰਚੀ। ਸਤਿਗੁਰੂ ਜੀ ਨੂੰ ਲੱਭ ਲਇਓ ਨੇ। ਸੰਗਤਿ ਦੀ ਪ੍ਰੇਰਨਾ ਤੇ ਗੁਰੂ ਅਮਰਦਾਸ ਜੀ ਫਿਰ ਗੋਇੰਦਵਾਲ ਵਾਪਸ ਆ ਗਏ। ਜਾਤਿ-ਅਭਿਮਾਨੀਆਂ ਦਾ ਇਹ ਵਾਰ ਖ਼ਾਲੀ ਗਿਆ। ਹੋਰ ਪੈਂਤੜਾ ਬਦਲਿਓ ਨੇ।

ਨਗਰ ਵਿਚ ਇਕੋ ਸਾਂਝਾ ਖੂਹ ਸੀ, ਜਿਥੋਂ ਸਾਰੇ ਨਗਰ-ਵਾਸੀ ਪਾਣੀ ਭਰਦੇ ਸਨ। ਜਾਤਿ-ਅਭਿਮਾਨੀਆਂ ਨੇ ਨਗਰ ਦੇ ਖੋਜਿਆਂ ਨੂੰ ਚੁੱਕਿਆ। ਗੱਭਰੂ ਖੋਜਿਆਂ ਨੇ ਸਿੱਖਾਂ ਦੇ ਘੜੇ ਭੰਨਣੇ ਸ਼ੁਰੂ ਕਰ ਦਿਤੇ। ਸਤਿਗੁਰੂ ਜੀ ਦੇ ਕਹੇ 'ਤੇ ਸਿੱਖਾਂ ਨੇ ਮਸ਼ਕਾਂ ਲੈ ਲਈਆਂ। ਉਹਨਾਂ ਨੂੰ ਭੀ ਖੋਜੇ ਤੀਰਾਂ ਨਾਲ ਵਿੰਨ੍ਹਣ ਲੱਗ ਪਏ। ਆਖ਼ਰ ਸਿੱਖਾਂ ਨੇ ਗਾਗਰਾਂ ਲੈ ਆਂਦੀਆਂ। ਇਹਨਾਂ ਉਤੇ ਭੀ ਖੋਜੇ ਇੱਟਾਂ ਪੱਥਰ ਮਾਰਨ ਲੱਗ ਪਏ। ਕਈ ਦਿਨ ਇਹ ਬਖੇੜਾ ਬਣਿਆ ਰਿਹਾ। ਸਤਿਗੁਰੂ ਜੀ ਜਰਨ ਦਾ ਹੀ ਉਪਦੇਸ਼ ਕਰਦੇ ਰਹੇ।

ਸਿੱਖਾਂ ਨੇ ਗੁਰੂ ਅਮਰਦਾਸ ਜੀ ਤੋਂ ਪੁੱਛਣਾ ਸ਼ੁਰੂ ਕੀਤਾ ਕਿ ਮਹਾਰਾਜ! ਦੋਖੀ ਟਲਦੇ ਹੀ ਨਹੀਂ ਹਨ, ਅਸਾਂ ਕਦ ਤਕ ਉਹਨਾਂ ਦੀ ਵਧੀਕੀ ਜਰਦੇ ਜਾਣਾ ਹੈ। ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਤਦ ਤਕ ਜਰੋ ਜਦ ਤਕ ਮਨ ਵਿਚ ਉਹਨਾਂ ਦੇ ਵਿਰੁੱਧ ਖਿੱਝ ਪੈਦਾ ਹੁੰਦੀ ਹੈ।

ਸੱਤਾ ਰਬਾਬੀ ਗੁਰੂ ਅਮਰਦਾਸ ਜੀ ਦੀ ਇਸ ਸਹਿਨ-ਸ਼ੀਲਤਾ ਦਾ ਜ਼ਿਕਰ ਇਉਂ ਕਰਦਾ ਹੈ:

**ਘੋੜਾ ਕੀਤੋ ਸਹਜ ਦਾ, ਜਤੁ ਕੀਓ ਪਲਾਣੁ॥**
**ਧਣਖੁ ਚੜਾਇਓ ਸਤ ਦਾ, ਜਸ ਹੰਦਾ ਬਾਣੁ॥**
**ਕਲਿ ਵਿਚਿ ਧੂ ਅੰਧਾਰੁ ਸਾ, ਚੜਿਆ ਰੈ-ਭਾਣੁ॥**
**ਸਤਹੁ ਖੇਤੁ ਜਮਾਇਓ, ਸਤਹੁ ਛਾਵਾਣੁ॥**
**ਨਿਤ ਰਸੋਈ ਤੇਰੀਐ, ਘਿਉ ਮੈਦਾ ਖਾਣੁ॥**
**ਚਾਰੇ ਕੁੰਡਾਂ ਸੁਝੀਓਸੁ, ਮਨ ਮਹਿ ਸਬਦੁ ਪਰਵਾਣੁ॥**
**ਆਵਾਗਉਣੁ ਨਿਵਾਰਿਓ, ਕਰਿ ਨਦਰਿ ਨੀਸਾਣੁ॥**
**ਅਉਤਰਿਆ ਅਉਤਾਰੁ ਲੈ, ਸੋ ਪੁਰਖੁ ਸੁਜਾਣੁ॥**
**ਝਖੜਿ ਵਾਉ ਨ ਡੋਲਈ, ਪਰਬਤੁ ਮੇਰਾਣੁ॥**
**ਜਾਣੈ ਬਿਰਥਾ ਜੀਅ ਕੀ, ਜਾਣੀ ਹੂ ਜਾਣੁ॥**
**ਕਿਆ ਸਾਲਾਹੀ ਸਚੇ ਪਾਤਿਸਾਹੁ, ਜਾਂ ਤੂ ਸੁਘੜੁ ਸੁਜਾਣੁ॥੬॥**

***ਭਾਵ :*** (ਗੁਰੂ ਅਮਰਦਾਸ ਜੀ ਨੇ) ਸਹਜ ਅਵਸਥਾ ਦਾ ਘੋੜਾ ਬਣਾਇਆ, ਵਿਕਾਰਾਂ ਵਲੋਂ ਇੰਦ੍ਰੀਆਂ ਨੂੰ ਰੋਕ ਕੇ ਰੱਖਣ ਦੀ ਤਾਕਤ ਨੂੰ ਕਾਠੀ ਬਣਾਇਆ, ਸੁੱਚੇ ਆਚਰਨ ਦਾ ਕਮਾਨ ਕੱਸਿਆ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਤੀਰ ਪਕੜਿਆ।

ਸੰਸਾਰ ਵਿਚ (ਵਿਕਾਰਾਂ ਦਾ) ਘੁੱਪ ਹਨੇਰਾ ਸੀ। (ਗੁਰੂ ਅਮਰਦਾਸ ਮਾਨੋ) ਕਿਰਨਾਂ ਵਾਲਾ ਸੂਰਜ ਚੜ੍ਹ ਪਿਆ, ਜਿਸ ਨੇ 'ਸੱਤ' ਦੇ ਬਲ ਨਾਲ ਹੀ (ਉੱਜੜੀ) ਖੇਤੀ ਜਮਾਈ, ਤੇ 'ਸੱਤ' ਨਾਲ ਉਸ ਦੀ ਰਾਖੀ ਕੀਤੀ।

(ਹੇ ਗੁਰੂ ਅਮਰਦਾਸ!) ਤੇਰੇ ਲੰਗਰ ਵਿਚ (ਭੀ) ਨਿੱਤ ਘਿਉ ਮੈਦਾ ਤੇ ਖੰਡ (ਆਦਿਕ ਉੱਤਮ ਪਦਾਰਥ ਵਰਤ ਰਹੇ ਹਨ)। ਜਿਸ ਮਨੁੱਖ ਨੇ ਆਪਣੇ ਮਨ ਵਿਚ ਤੇਰਾ ਸ਼ਬਦ ਟਿਕਾ ਲਿਆ ਹੈ ਉਸ ਨੂੰ ਚਹੁੰ ਕੁੰਡਾਂ (ਵਿਚ ਵਸਦੇ ਪਰਮਾਤਮਾ) ਦੀ ਸੂਝ ਆ ਗਈ ਹੈ। (ਹੇ ਗੁਰੂ!) ਜਿਸ ਨੂੰ ਤੂੰ ਮਿਹਰ ਦੀ ਨਜ਼ਰ ਕਰ ਕੇ (ਸ਼ਬਦ-ਰੂਪ) ਰਾਹ-ਦਾਰੀ ਬਖ਼ਸ਼ੀ ਹੈ, ਉਸ ਦਾ ਜਨਮ-ਮਰਨ ਦਾ ਗੇੜ ਤੂੰ ਮੁਕਾ ਦਿੱਤਾ ਹੈ।

ਉਹ ਸੁਜਾਨ ਅਕਾਲ ਪੁਰਖ (ਗੁਰੂ ਅਮਰਦਾਸ ਦੇ ਰੂਪ ਵਿਚ) ਅਵਤਾਰ ਲੈ ਕੇ ਜਗਤ ਵਿਚ ਆਇਆ ਹੈ। (ਗੁਰੂ ਅਮਰਦਾਸ ਵਿਕਾਰਾਂ ਦੇ) ਝੱਖੜ ਵਿਚ ਨਹੀਂ ਡੋਲਦਾ, (ਵਿਕਾਰਾਂ ਦੀ) ਹਨੇਰੀ ਭੀ ਝੁੱਲ ਪਏ ਤਾਂ ਨਹੀਂ ਡੋਲਦਾ। ਉਹ ਤਾਂ (ਮਾਨੋ) ਸੁਮੇਰ ਪਰਬਤ ਹੈ, ਜੀਵਾਂ ਦੇ ਦਿਲ ਦੀ ਪੀੜਾ ਜਾਣਦਾ ਹੈ, ਜਾਣੀ-ਜਾਣ ਹੈ।

ਹੇ ਸਦਾ-ਥਿਰ ਰਾਜ ਵਾਲੇ ਪਾਤਿਸ਼ਾਹ! ਮੈਂ ਤੇਰੀ ਕੀ ਸਿਫ਼ਤਿ ਕਰਾਂ ? ਤੂੰ ਸੁੰਦਰ ਆਤਮਾ ਵਾਲਾ ਤੇ ਸਿਆਣਾ ਹੈਂ।

ਲੋਕ-ਲਾਜ ਵਲੋਂ ਬੇ-ਪਰਵਾਹੀ ਅਤੇ ਸਹਿਨ-ਸ਼ੀਲਤਾ—ਇਹ ਦੋ ਅਮੋਲਕ ਮੋਤੀ ਗੁਰੂ ਅਮਰਦਾਸ ਜੀ ਦੇ ਡੂੰਘੇ ਗੰਭੀਰ ਸਮੁੰਦਰ-ਦਿਲ ਵਿਚੋਂ ਸੰਗਤਿ ਦੀ ਭੇਟਾ ਅੱਜ ਕੀਤੇ ਜਾਂਦੇ ਹਨ। ਇਹਨਾਂ ਪੂਰਨਿਆਂ 'ਤੇ ਤੁਰਨ ਵਾਸਤੇ ਅਸਾਂ ਹਰ ਵੇਲੇ ਗੁਰੂ-ਪਾਤਿਸ਼ਾਹ ਦੇ ਦਰ 'ਤੇ ਅਰਦਾਸ ਕਰਦੇ ਰਹਿਣਾ ਹੈ।

# ਗੁਰੂ ਰਾਮਦਾਸ ਜੀ

# ਨਿਮਰਤਾ ਦੇ ਪੂਰਨੇ

## ਜੀਵਨ-ਪੰਧ ਪਹਾੜ ਦੀ ਚੜ੍ਹਾਈ ਹੈ

ਇਕ ਬੜੀ ਉੱਚੀ ਪਹਾੜੀ ਹੋਵੇ, ਉਸ ਉਤੇ ਚੜ੍ਹਨ ਲਈ ਜਿਹੜਾ ਮਨੁੱਖ ਕਾਹਲੀ ਕਾਹਲੀ ਪੈਰ ਪੁੱਟਦਾ ਹੈ, ਉਹ ਛੇਤੀ ਹੀ ਹੰਭ ਕੇ ਰਹਿ ਜਾਂਦਾ ਹੈ। ਜਗਤ-ਪਰਸਿੱਧ ਅੰਗਰੇਜ਼ ਨਾਟਕਕਾਰ ਸ਼ੈਕਸਪੀਅਰ ਲਿਖਦਾ ਹੈ:

To Climb steep hills
Requires slow pace at first.

ਭਾਵ, ਤ੍ਰਿੱਖੀਆਂ ਪਹਾੜੀਆਂ ਉਤੇ ਚੜ੍ਹਨ ਲਈ ਕਦਮ ਬੜੇ ਧੀਰੇ ਧੀਰੇ ਚੁੱਕਣੇ ਚਾਹੀਦੇ ਹਨ।

ਸਹੀ ਮਨੁੱਖਾ-ਜੀਵਨ ਇਕ ਉੱਚੀ ਪਹਾੜੀ 'ਤੇ ਚੜ੍ਹਨ ਸਮਾਨ ਹੈ। ਧਾਰਮਿਕ ਰਸਮਾਂ ਤੇ ਕਰਮ-ਕਾਂਡ ਦੇ ਉੱਦਮ ਕਰ ਲੈਣੇ ਸੌਖਾ ਕੰਮ ਹੈ। ਬਹੁਤੇ ਲੋਕ ਆਮ ਤੌਰ 'ਤੇ ਇਨ੍ਹਾਂ ਦੇ ਕਰਨ ਨੂੰ ਹੀ ਧਾਰਮਿਕ ਜੀਵਨ ਸਮਝੀ ਰੱਖਦੇ ਹਨ। ਪਰ ਮਨ ਨੂੰ ਕਾਬੂ ਵਿਚ ਰੱਖ ਕੇ ਸਹੀ ਜੀਵਨ-ਰਾਹੇ ਤੁਰਨਾ ਬੜੀ ਹੀ ਔਖੀ ਖੇਡ ਹੈ। ਕੋਈ ਵਿਰਲਾ ਸੂਰਮਾ ਹੀ ਨਿੱਤਰਦਾ ਹੈ। ਕਬੀਰ ਜੀ ਫ਼ੁਰਮਾਂਦੇ ਹਨ:

**ਕਬੀਰ ਜਿਹ ਮਾਰਗਿ ਪੰਡਿਤ ਗਏ, ਪਾਛੈ ਪਰੀ ਬਹੀਰ॥**
**ਇਕ ਅਵਘਟ ਘਾਟੀ ਰਾਮ ਕੀ, ਤਿਹ ਚੜਿ ਰਹਿਓ ਕਬੀਰ॥੧੬੫॥**

## ਹਰ ਪਾਸੇ ਵਿਕਾਰਾਂ ਦਾ ਚਿੱਕੜ

ਕੋਈ ਬ੍ਰਾਹਮਣ ਹੋਵੇ, ਕੋਈ ਖਤ੍ਰੀ ਹੋਵੇ, ਕੋਈ ਵੈਸ਼ ਹੋਵੇ, ਕੋਈ ਸ਼ੂਦਰ ਹੋਵੇ, ਕੋਈ ਜੋਗੀ ਹੋਵੇ, ਕੋਈ ਜੰਗਮ ਹੋਵੇ, ਕੋਈ ਸਰੇਵੜਾ ਹੋਵੇ, ਕੋਈ ਸੰਨਿਆਸੀ

ਹੋਵੇ—ਕਾਮਾਦਿਕ ਵਿਕਾਰ ਕਿਸੇ ਭੀ ਜਾਤਿ, ਵਰਨ ਜਾਂ ਭੇਖ ਦਾ ਲਿਹਾਜ਼ ਨਹੀਂ ਕਰਦੇ, ਸਭਨਾਂ ਨੂੰ ਆਪਣੇ ਹੱਥਾਂ 'ਤੇ ਨਚਾਂਦੇ ਹਨ, ਸਭ ਨੂੰ ਆਪਣੇ ਵੱਸ ਵਿਚ ਕਰ ਲੈਂਦੇ ਹਨ। ਜਗਤ ਵਿਚ ਕੋਈ ਵਿਰਲਾ ਬਲੀ ਸੂਰਮਾ ਮਰਦ ਹੈ, ਜਿਸ ਨੇ ਇਨ੍ਹਾਂ ਪੰਜਾਂ ਦਾ ਆਪਣੇ ਉਤੇ ਦਾਅ ਨਹੀਂ ਚੱਲਣ ਦਿੱਤਾ। ਇਨ੍ਹਾਂ ਕਾਮਾਦਿਕਾਂ ਦੀ ਫ਼ੌਜ ਬੜੀ ਡਾਢੀ ਹੈ, ਨਾ ਇਹ ਈਨ ਮੰਨਦੀ ਹੈ ਤੇ ਨਾ ਹੀ ਇਹ ਕਿਸੇ ਪਾਸੋਂ ਡਰ ਕੇ ਭੱਜਦੀ ਹੈ।

ਗੁਰੂ ਅਰਜਨ ਸਾਹਿਬ ਫ਼ੁਰਮਾਂਦੇ ਹਨ :

**ਚਾਰਿ ਬਰਨ ਚਉਹਾ ਕੇ ਮਰਦਨ, ਖਟੁ ਦਰਸਨ ਕਰ ਤਲੀ ਰੇ ॥**
**ਸੁੰਦਰ ਸੁਘਰ ਸਰੂਪ ਸਿਆਨੇ, ਪੰਚਹੁ ਹੀ ਮੋਹਿ ਛਲੀ ਰੇ ॥੧॥**
**ਜਿਨਿ ਮਿਲਿ ਮਾਰੇ ਪੰਚ ਸੂਰਬੀਰ, ਐਸੋ ਕਉਨੁ ਬਲੀ ਰੇ ॥**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ, ਸੋ ਪੂਰਾ ਇਹ ਕਲੀ ਰੇ ॥੧॥ਰਹਾਉ॥**
**ਵਡੀ ਕੋਮ ਵਸਿ ਭਾਗਹਿ ਨਾਹੀ, ਮੁਹਕਮ ਫਉਜ ਹਠਲੀ ਰੇ ॥**
**ਕਹੁ ਨਾਨਕ ਤਿਨਿ ਜਨਿ ਨਿਰਦਲਿਆ, ਸਾਧ ਸੰਗਤਿ ਕੈ ਝਲੀ ਰੇ ॥੨॥੩॥੧੩੨॥**

*(ਆਸਾ ਮ: ੫, ਪੰਨਾ ੪੦੪)*

ਸੋ, ਇਨਸਾਨੀ ਜ਼ਿੰਦਗੀ ਦੇ ਰਸਤੇ ਵਿਚ ਬੜੀ ਤਿਲ੍ਹਕਣ-ਬਾਜ਼ੀ ਹੈ; ਪਤਾ ਨਹੀਂ ਕਿਹੜੇ ਵੇਲੇ ਪੈਰ ਤਿਲ੍ਹਕ ਜਾਏ। ਆਸੇ ਪਾਸੇ ਅਨੇਕਾਂ ਵਿਕਾਰਾਂ ਦਾ ਚਿੱਕੜ ਹੀ ਚਿੱਕੜ ਹੈ। ਪੈਰ ਤਿਲ੍ਹਕਣ ਦੀ ਢਿੱਲ ਹੈ ਕਿ ਮਨੁੱਖ ਚਿੱਕੜ ਨਾਲ ਭਰ ਜਾਂਦਾ ਹੈ। ਇਥੇ ਅਤਿ ਜ਼ਰੂਰੀ ਹੈ ਕਿ ਸੁਭਾਵ ਵਿਚ ਕਾਹਲਾ-ਪਨ ਨਾ ਹੋਵੇ; ਧੀਰਜ, ਨਰਮੀ ਤੇ ਗਰੀਬੀ ਹੋਵੇ।

ਗੁਰੂ ਅਰਜਨ ਸਾਹਿਬ ਫ਼ੁਰਮਾਂਦੇ ਹਨ :

**ਕੁਰੀਏ ਕੁਰੀਏ ਵੈਦਿਆ, ਤਲਿ ਗਾੜਾ ਮਹਰੇਰੁ ॥**
**ਵੇਖੇ ਛਿਟੜਿ ਥੀਵਦੋ, ਜਾਮਿ ਖਿਸੰਦੋ ਪੈਰੁ ॥੧॥** (੫)

*(ਡਖਣੇ ਮ: ੫, ਪੰਨਾ ੧੦੯੫)*

## ਰਾਵਣ ਤੇ ਲਛਮਣ

ਕਹਿੰਦੇ ਨੇ, ਜਦੋਂ ਸ੍ਰੀ ਰਾਮ ਚੰਦਰ ਜੀ ਨੇ ਆਪਣੀ ਸੈਨਾ ਸਮੇਤ ਲੰਕਾ ਵਿਚ ਪਹੁੰਚ ਕੇ ਰਾਵਣ ਦੇ ਵੱਡੇ ਵੱਡੇ ਸੂਰਮਿਆਂ ਨੂੰ ਮਾਰ ਮੁਕਾਣ ਪਿਛੋਂ, ਰਾਵਣ ਨੂੰ ਭੀ ਰਣ-ਭੂਮੀ ਵਿਚ ਜ਼ਖ਼ਮੀ ਕਰ ਲਿਆ, ਤਾਂ ਜਿਸ ਵੇਲੇ ਰਾਵਣ ਆਪਣੀ

ਮੌਤ ਦੀਆਂ ਘੜੀਆਂ ਗਿਣ ਰਿਹਾ ਸੀ, ਸ੍ਰੀ ਰਾਮ ਚੰਦਰ ਜੀ ਨੇ ਆਪਣੇ ਛੋਟੇ ਭਰਾ ਲਛਮਣ ਨੂੰ ਆਗਿਆ ਕੀਤੀ—ਰਾਵਣ ਨੇ ਭਾਵੇਂ ਸੀਤਾ ਜੀ ਨੂੰ ਚੁਰਾ ਲਿਆਉਣ ਵਿਚ ਭਾਰੀ ਮੂਰਖਤਾ ਕੀਤੀ ਸੀ ਪਰ ਇਸ ਵਿਚ ਸ਼ੱਕ ਨਹੀਂ ਕਿ ਉਹ ਬੜਾ ਵਿਦਵਾਨ ਸੀ। ਹੁਣ ਉਹ ਆਪਣੀ ਜ਼ਿੰਦਗੀ ਦੇ ਅੰਤਲੇ ਸੁਆਸਾਂ 'ਤੇ ਪਹੁੰਚ ਰਿਹਾ ਹੈ, ਤੁਸੀ ਉਸ ਦੇ ਪਾਸ ਜਾਓ, ਤੇ ਉਸ ਪਾਸੋਂ ਮਨੁੱਖਾ ਜੀਵਨ ਦੇ ਪੈਂਡੇ ਦੀ ਕੋਈ ਸਿੱਖਿਆ ਲਿਆਓ।

ਜ਼ਖ਼ਮੀ ਰਾਵਣ ਯਤੀਮਾਂ ਵਰਗੀ ਦਸ਼ਾ ਵਿਚ ਧਰਤੀ 'ਤੇ ਪਿਆ ਸੀ। ਲਛਮਣ ਜਾ ਕੇ ਉਸ ਦੇ ਸਿਰ ਵਾਲੇ ਪਾਸੇ ਖਲੋ ਗਿਆ। ਸ੍ਰੀ ਰਾਮ ਚੰਦਰ ਜੀ ਦੀ ਹਦਾਇਤ ਅਨੁਸਾਰ ਉਸ ਪਾਸੋਂ ਅੰਤਮ ਸਿੱਖਿਆ ਪੁਛੀਓਸੁ। ਪਰ ਰਾਵਣ ਨੇ ਕੋਈ ਉੱਤਰ ਨਾ ਦਿੱਤਾ।

ਲਛਮਣ ਨੇ ਵਾਪਸ ਆ ਕੇ ਸਭ ਕੁਝ ਸ੍ਰੀ ਰਾਮ ਚੰਦਰ ਜੀ ਨੂੰ ਦੱਸਿਆ। ਪਰ ਜਦੋਂ ਉਨ੍ਹਾਂ ਨੂੰ ਇਹ ਦੱਸਿਓਸੁ ਕਿ ਮੈਂ ਰਾਵਣ ਦੇ ਸਿਰ ਵਾਲੇ ਪਾਸੇ ਖਲੋ ਕੇ ਸਿੱਖਿਆ ਪੁੱਛੀ ਸੀ, ਤਾਂ ਉਹਨਾਂ ਫ਼ੁਰਮਾਇਆ ਕਿ ਇਹ ਤੇਰੀ ਭੁੱਲ ਸੀ। ਕਹਿਣ ਲੱਗੇ ਕਿ ਇਹ ਠੀਕ ਹੈ ਅਸਾਂ ਉਸ ਦਾ ਮਾਣ ਤੋੜ ਦਿੱਤਾ ਹੈ, ਹੁਣ ਉਹ ਅਨਾਥ ਦਸ਼ਾ ਵਿਚ ਹੈ, ਪਰ ਤੁਸੀ ਉਸ ਪਾਸੋਂ ਸਿੱਖਿਆ ਲੈਣ ਗਏ ਸੀ, ਤੁਹਾਡਾ ਫ਼ਰਜ਼ ਸੀ ਕਿ ਉਸ ਦੇ ਪੈਰਾਂ ਵਲ ਖੜੇ ਹੋ ਕੇ ਸਿੱਖਿਆ ਮੰਗਦੇ।

## ਉਸਤਾਦ ਦਾ ਅਦਬ

ਸ਼ੈਕਸਪੀਅਰ ਨੇ ੩੮ ਦੇ ਕਰੀਬ ਨਾਟਕ ਲਿਖੇ ਹਨ। ਉਨ੍ਹਾਂ ਵਿਚੋਂ ਇਕ ਦਾ ਨਾਮ ਹੈ *Two Gentlemen of Verona* ਭਾਵ, ਵੈਰੋਨਾ ਦੇ ਦੋ ਸ਼ਰੀਫ਼ ਮਨੁੱਖ।

ਇਹ ਦੋਵੇਂ ਅਮੀਰ ਮਨੁੱਖ ਇਕੱਠੇ ਕਿਤੇ ਸਫ਼ਰ 'ਤੇ ਜਾ ਰਹੇ ਸਨ। ਦੋਹਾਂ ਦੇ ਪਾਸ ਆਪੋ ਆਪਣਾ ਨੌਕਰ ਸੀ। ਇਤਫ਼ਾਕ ਨਾਲ ਇਕ ਅਮੀਰ ਦੂਜੇ ਦੇ ਨੌਕਰ ਨਾਲ ਗੱਲਾਂ ਕਰ ਰਿਹਾ ਸੀ। ਗੱਲਾਂ ਵਿਚ ਕੋਈ ਵਿਚਾਰ-ਯੋਗ ਘੁੰਡੀ ਆ ਗਈ। ਉਸ ਨੇ ਨੌਕਰ ਨੂੰ ਚਾਰ ਪੰਜ ਵਾਰੀ ਸਮਝਾਈ, ਪਰ ਉਸ ਨੂੰ ਸਮਝ ਨਾ ਆਵੇ। ਅਮੀਰ ਉਸ ਨੌਕਰ ਦੀ ਕੁੰਢ ਅਕਲ 'ਤੇ ਖਿੱਝ ਗਿਆ। ਆਪਣੇ ਹੱਥ ਫੜੇ ਸੋਟੇ ਨੂੰ ਭੁਇ 'ਤੇ ਠੋਕਰ ਕੇ ਉਸ ਨੂੰ ਕਹਿਣ ਲੱਗਾ—'ਵੇਖ, ਮੇਰਾ ਇਹ ਸੋਟਾ ਮੇਰਾ ਇਸ਼ਾਰਾ ਹੀ ਸਮਝ ਲੈਂਦਾ ਹੈ, ਪਰ ਤੂੰ ਇਤਨਾ ਬੁੱਧੂ ਹੈਂ ਕਿ

ਤੈਨੂੰ ਚਾਰ ਪੰਜ ਵਾਰੀ ਸਮਝਾਇਆਂ ਭੀ ਸਮਝ ਨਹੀਂ ਆਈ।'

ਨੌਕਰ ਨੇ ਹੱਥ ਜੋੜ ਕੇ ਅਗੋਂ ਉੱਤਰ ਦਿਤਾ—ਬੱਸ, ਹਜ਼ੂਰ ! ਇਹੀ ਅਸਲ ਭੇਤ ਦੀ ਗੱਲ ਹੈ। ਤੁਹਾਡਾ ਸੋਟਾ ਤੁਹਾਡੇ ਹੱਥ ਵਿਚ ਹੈ, ਤੁਹਾਡੇ ਅਧੀਨ ਹੈ, ਇਸ ਨੂੰ ਤਾਂ ਸਮਝ ਆ ਸਕਦੀ ਹੈ, ਪਰ ਮੈਂ ਤੁਹਾਡੇ ਅਧੀਨ ਨਹੀਂ ਹਾਂ, ਮੈਂ ਤੁਹਾਡੇ ਹੱਥ ਵਿਚ ਨਹੀਂ ਹਾਂ, ਮੈਨੂੰ ਸਮਝ ਕਿਵੇਂ ਆਵੇ ? ਕਿਸੇ ਪਾਸੋਂ ਕੁਝ ਸਮਝਣ ਵਾਸਤੇ ਪਹਿਲੀ ਸ਼ਰਤ ਹੀ ਇਹ ਹੁੰਦੀ ਹੈ ਕਿ ਉਸ ਦੇ ਅਨੁਸਾਰ ਹੋ ਕੇ ਰਹੀਏ।

ਸ਼ੈਕਸਪੀਅਰ ਉਥੇ ਉਸ ਨੌਕਰ ਦੇ ਮੂੰਹੋਂ ਜ਼ਿੰਦਗੀ ਦਾ ਇਕ ਬੜਾ ਉੱਚਾ ਅਸੂਲ ਇਉਂ ਦਰਸਾਂਦਾ ਹੈ:

'Stand under and understand is all one'.

ਭਾਵ, ਜਿਸ ਪਾਸੋਂ ਕੁਝ ਸਿੱਖਣਾ ਹੈ ਉਸ ਦੇ ਅਨੁਸਾਰ ਹੋ ਕੇ ਤੁਰੋ।

## ਆਤਮਕ ਪੈਂਡਾ ਇਸ ਤੋਂ ਭੀ ਔਖਾ

ਸ਼ੈਕਸਪੀਅਰ ਇਹ ਅਸੂਲ ਦੁਨੀਆਵੀ ਜ਼ਿੰਦਗੀ ਵਾਸਤੇ ਦੱਸ ਰਿਹਾ ਹੈ। ਆਤਮਕ ਜੀਵਨ ਤਾਂ ਇਸ ਤੋਂ ਉੱਚਾ ਤੇ ਗੁੰਝਲਦਾਰ ਹੈ। ਉਸ ਜੀਵਨ ਦੇ ਰਸਤੇ ਵਿਚ ਅਨੇਕਾਂ ਠੇਡੇ ਹਨ। ਇਨਸਾਨੀ ਆਤਮਕ ਜੀਵਨ ਦਾ ਰਸਤਾ ਇਕ ਐਸੇ ਸੰਸਾਰ-ਸਮੁੰਦਰ ਦੇ ਵਿਚੋਂ ਦੀ ਹੈ ਜਿਥੇ ਵਿਕਾਰਾਂ ਦੇ ਅਨੇਕਾਂ ਝੱਖੜ ਸਦਾ ਝੁੱਲਦੇ ਹੀ ਰਹਿੰਦੇ ਹਨ, ਪਤਾ ਨਹੀਂ ਹੁੰਦਾ ਕਿ ਕਿਸ ਵੇਲੇ ਜ਼ਿੰਦਗੀ ਦੀ ਬੇੜੀ ਡੁੱਬਣ ਦੇ ਖ਼ਤਰੇ ਵਿਚ ਪੈ ਜਾਏ। ਇਹ ਸਫ਼ਰ ਰਾਹਬਰ ਤੋਂ ਬਿਨਾ ਹੋ ਹੀ ਨਹੀਂ ਸਕਦਾ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਝੜ ਝਖੜ ਓਹਾੜ, ਲਹਰੀ ਵਹਨਿ ਲਖੇਸਰੀ॥**
**ਸਤਿਗੁਰ ਸਿਉ ਆਲਾਇ, ਬੇੜੇ ਡੁਬਣਿ ਨਾਹਿ ਭਉ॥੪॥**

*(ਸਲੋਕ ਮ: ੧, ਪੰਨਾ ੧੪੧੦)*

## ਗੁਰੂ-ਦਰ ਦੀ ਮਰਯਾਦਾ

ਭਾਈ ਗੁਰਦਾਸ ਜੀ ਸਿੱਖੀ ਮੰਡਲ ਦੇ ਅਕਾਸ਼ ਵਿਚ ਇਕ ਸਦਾ ਲਈ ਚਮਕਦਾ ਰਹਿਣ ਵਾਲਾ ਸਤਾਰਾ ਹੋਏ ਹਨ। ਇਹ ਗੁਰੂ ਰਾਮਦਾਸ ਜੀ, ਗੁਰੂ ਅਰਜਨ ਸਾਹਿਬ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇ ਹੋਏ ਹਨ। ਇਨ੍ਹਾਂ ਦਾ ਜਨਮ ਸੰਨ ੧੫੫੨. ਵਿਚ ਅਤੇ ਦੇਹਾਂਤ ਸੰਨ ੧੬੨੯ ਵਿਚ ਹੋਇਆ ਸੀ। ਸਿਖ-ਧਰਮ ਦੇ ਆਦਰਸ਼ ਨੂੰ ਬਿਆਨ ਕਰਨ ਲਈ ਭਾਈ ਗੁਰਦਾਸ ਜੀ ਨੇ ਦੋ

ਕਿਤਾਬਾਂ ਲਿਖੀਆਂ ਹਨ—'ਵਾਰਾਂ' ਅਤੇ 'ਕਬਿੱਤ'।

ਸਿਖ ਨੂੰ ਗੁਰੂ ਦੇ ਦਰ 'ਤੇ ਕਿਸ ਮਰਯਾਦਾ ਦੇ ਅਧੀਨ ਰਹਿਣਾ ਚਾਹੀਦਾ ਹੈ, ਇਸ ਬਾਰੇ ਆਪ ਕਈ ਦ੍ਰਿਸ਼ਟਾਂਤ ਦੇ ਕੇ ਗੁਰਮਤਿ ਦਾ ਅਸੂਲ ਸਮਝਾਂਦੇ ਹਨ। ਮੰਗਤਾ ਕਿਸੇ ਗ੍ਰਿਹਸਤੀ ਦੇ ਦਰ 'ਤੇ ਆ ਕੇ ਬੜੀ ਅਧੀਨਗੀ ਨਾਲ ਖ਼ੈਰ ਮੰਗਦਾ ਹੈ, ਘਰ ਦਾ ਮਾਲਕ ਉਸ ਦੀ ਅਧੀਨਤਾ ਵੇਖ ਕੇ ਉਸ ਨੂੰ ਆਪਣੇ ਬੂਹੇ ਤੋਂ ਖ਼ਾਲੀ ਨਹੀਂ ਮੋੜਦਾ। ਕੁੱਤਾ ਜਿਸ ਦਰ 'ਤੇ ਰੋਟੀ ਦੇ ਟੁਕੜੇ ਦੀ ਖ਼ਾਤਰ ਹੋਰ ਘਰਾਂ ਦੀ ਆਸ ਲਾਹ ਕੇ ਜਾ ਬੈਠਦਾ ਹੈ, ਘਰ ਦਾ ਮਾਲਕ ਤਰਸ ਕਰ ਕੇ ਉਸ ਨੂੰ ਰੋਟੀ ਦੀ ਗਿਰਾਹੀ ਪਾ ਹੀ ਦੇਂਦਾ ਹੈ। ਮਨੁੱਖ ਆਪਣੀ ਜੁੱਤੀ ਪੈਰਾਂ ਤੋਂ ਲਾਹ ਕੇ ਪਰੇ ਰੱਖੀ ਰੱਖਦਾ ਹੈ, ਪਰ ਕੋਈ ਕੰਮ ਪੈਣ 'ਤੇ ਘਰੋਂ ਜਾਣ ਵੇਲੇ ਜੁੱਤੀ ਦੀ ਸੰਭਾਲ ਕਰ ਹੀ ਲੈਂਦਾ ਹੈ। ਸਿਖ ਨੇ ਅਹੰਕਾਰ ਛੱਡ ਕੇ ਗੁਰੂ ਦੇ ਦਰ ਨੂੰ ਹੀ ਆਪਣਾ ਆਸਰਾ-ਪਰਨਾ ਬਣਾਈ ਰੱਖਣਾ ਹੈ, ਤੇ ਇਹ ਨਿਸਚਾ ਰੱਖਣਾ ਹੈ ਕਿ ਦਰ-ਢੱਠੇ ਦੀ ਗੁਰੂ ਜ਼ਰੂਰ ਲਾਜ ਰੱਖਦਾ ਹੈ। ਆਪ ਫ਼ੁਰਮਾਂਦੇ ਹਨ :

**ਆਵਤ ਹੈ ਜਾਂ ਕੈ, ਭੀਖ ਮਾਂਗਨ ਭਿਖਾਰੀ ਦੀਨ,**
**ਦੇਖਤ ਅਧੀਨਹਿ ਨਿਰਾਸੋ ਨ ਬਿਡਾਰਿ ਹੈ॥**
**ਬੈਠਤ ਹੈ ਜਾਂ ਕੈ ਦੁਆਰਿ, ਆਸਾ ਕੋ ਬਿਡਾਰਿ ਸ੍ਵਾਨ,**
**ਅੰਤਿ ਕਰੁਣਾ ਕੈ, ਤੋਰਿ ਟੂਕ ਤਾਹਿ ਡਾਰਿ ਹੈ॥**
**ਪਾਇਨ ਕੀ ਪਨਹੀ ਰਹਿਤ ਪਰਹਰੀ ਪਰੀ,**
**ਤਾਹੂ ਕਾਹੂ ਕਾਜ ਉਠਿ ਚਲਤ ਸਮਾਰਿ ਹੈ॥**
**ਛਾਡਿ ਅਹੰਕਾਰੁ ਛਾਰ ਹੋਇ ਗੁਰ ਮਾਰਗ ਮੈ**
**ਕਬਹੂ ਦਇਆ ਕੈ, ਆਨਿ ਦਇਆਲੁ ਪਗੁ ਧਾਰਿ ਹੈ॥੪੩੪॥**

ਮਾਂ ਆਪਣੇ ਚਾਰ ਪੰਜ ਪੁੱਤਰਾਂ ਵਿਚੋਂ ਸਭ ਤੋਂ ਵਧੀਕ ਪਿਆਰ ਕੁੱਛੜ ਵਾਲੇ ਪੁੱਤਰ ਨਾਲ ਕਰਦੀ ਹੈ। ਸਿਆਣੇ ਹੋ ਚੁਕੇ ਪੁੱਤਰ ਦੁਨੀਆ ਦੇ ਕਾਰ-ਵਿਹਾਰ ਵਿਚ ਰੁੱਝੇ ਰਹਿੰਦੇ ਹਨ, ਪਰ ਕੁੱਛੜ ਵਾਲਾ ਪੁੱਤਰ ਦੁਨੀਆ ਦੇ ਕੰਮਾਂ ਵਲੋਂ ਬੇ-ਪਰਵਾਹ ਰਹਿੰਦਾ ਹੈ, ਉਸ ਦਾ ਪਿਆਰ ਨਾ ਧਨ ਨਾਲ ਹੈ ਨਾ ਭੈਣਾਂ ਭਰਾਵਾਂ ਨਾਲ। ਮਾਂ ਉਸ ਨਿੱਕੇ ਪੁੱਤਰ ਨੂੰ ਪੰਘੂੜੇ ਵਿਚ ਸੁਆ ਕੇ ਘਰ ਦਾ ਕੰਮ-ਕਾਰ ਕਰਦੀ ਹੈ। ਪਰ ਜਦੋਂ ਉਹ ਰੋ ਪਏ, ਤੁਰਤ ਆ ਕੇ ਉਸ ਨੂੰ ਦੁੱਧ ਪਿਲਾ ਕੇ ਖ਼ੁਸ਼ ਕਰਦੀ ਹੈ।

ਜਿਹੜਾ ਸਿਖ ਆਪਾ-ਭਾਵ ਦੂਰ ਕਰ ਕੇ ਗੁਰੂ ਦੀ ਸ਼ਰਨ ਪਿਆ ਰਹਿੰਦਾ ਹੈ, ਗੁਰੂ ਉਸ ਨੂੰ ਸਭ ਵਿਕਾਰਾਂ ਤੋਂ ਬਚਾਈ ਰੱਖਦਾ ਹੈ।

ਭਾਈ ਗੁਰਦਾਸ ਜੀ ਲਿਖਦੇ ਹਨ:

**ਜੈਸੇ ਏਕ ਜਨਨੀ ਕੇ ਹੋਤ ਹੈਂ ਅਨੇਕ ਸੁਤ,**
**ਸਭ ਹੀ ਮੈ ਅਧਿਕ ਪਿਆਰੋ ਸੁਤ ਗੋਦ ਕੋ॥**
**ਸਿਆਣੇ ਸੁਤ ਬਨਜ ਬਿਓਹਾਰ ਕੇ ਬੀਚਾਰ ਬਿਖੇ,**
**ਗੋਦ ਮੈ ਅਚੇਤ ਹੇਤ ਸੰਪੈ ਨ ਸਹੋਦ ਕੋ॥**
**ਪਲਨਾ ਸੁਆਇ ਮਾਇ ਗ੍ਰਿਹ-ਕਾਜ ਲਾਗੈ ਜਾਇ,**
**ਸੁਣਿ ਸੁਤ-ਰੁਦਨ ਪੈ ਪਿਆਵੈ ਮਨ ਮੋਦ ਕੋ॥**
**ਆਪਾ ਖੋਇ, ਜੋ ਗੁਰ-ਚਰਨ ਸਰਨ ਗਹੈ,**
**ਰਹੈ ਨਿਰਦੋਖ, ਮੋਖ ਅਨਦ ਬਿਨੋਦ ਕੋ॥੩੯੨॥**

ਕੀੜੀ ਦੇ ਪੇਟ ਵਿਚ ਹਾਥੀ ਦੀ ਸਮਾਈ ਨਹੀਂ ਹੋ ਸਕਦੀ। ਭੰਬਟ ਮਣਾਂ-ਮੂੰਹੀਂ ਭਾਰ ਨਹੀਂ ਚੁੱਕ ਸਕਦਾ। ਮੱਛਰ ਦੇ ਡੰਗ ਨਾਲ ਬਾਸੁਕ ਨਾਗ ਦੀ ਮੌਤ ਨਹੀਂ ਹੋ ਸਕਦੀ। ਮੱਕੜੀ ਚਿੱਤਰੇ ਨੂੰ ਜਿੱਤ ਨਹੀਂ ਸਕਦੀ, ਚਿੱਤਰੇ ਦੀ ਬਰਾਬਰੀ ਨਹੀਂ ਕਰ ਸਕਦੀ। ਚਮਗਿੱਦੜ ਉੱਡ ਕੇ ਅਕਾਸ਼ ਤਕ ਨਹੀਂ ਪਹੁੰਚ ਸਕਦਾ। ਚੂਹਾ ਤਰ ਕੇ ਸਮੁੰਦਰ ਪਾਰ ਨਹੀਂ ਕਰ ਸਕਦਾ। ਗੁਰੂ-ਦਰ 'ਤੇ ਆ ਕੇ ਜੇ ਸਿਖ ਆਪਣੀ ਅਕਲ ਵਡੱਪਣ ਆਦਿਕ ਦਾ ਹੀ ਮਾਣ ਕਰਦਾ ਰਹੇ ਤਾਂ ਉਹ ਜੀਵਨ ਦੇ ਸਹੀ ਰਸਤੇ ਤੋਂ ਖੁੰਝਿਆ ਹੀ ਰਹਿੰਦਾ ਹੈ। ਗੁਰੂ ਅਥਾਹ ਸਮੁੰਦਰ ਹੈ, ਸਿਖ ਨੇ ਨਿੱਕੀ ਜਿਹੀ ਬੂੰਦ ਬਣ ਕੇ ਇਸ ਸਮੁੰਦਰ ਵਿਚ ਲੀਨ ਹੋਇ ਰਹਿਣਾ ਹੈ।

ਭਾਈ ਗੁਰਦਾਸ ਜੀ ਲਿਖਦੇ ਹਨ:

**ਚੀਟੀ ਕੇ ਉਦਰ ਬਿਖੇ ਹਸਤੀ ਸਮਾਇ ਕੈਸੇ,**
**ਅਤੁਲੁ ਅਪਾਰੁ ਭਾਰੁ ਭ੍ਰਿੰਗੀ ਨ ਉਠਾਵਈ॥**
**ਮਛਰ ਕੈ ਡੰਗਿ ਨ ਮਰਤ ਹੈ ਬਾਸੁਕਿ ਨਾਗ,**
**ਮਕਰੀ ਨ ਚੀਤੈ ਜੀਤੈ, ਸਰਿ ਨ ਪੁਜਾਵਈ॥**
**ਤਮਚਰ ਉਡਤ ਨ ਪਹੁਚੈ ਅਕਾਸ ਬਾਸ,**
**ਮੂਸਾ ਤੋ ਨ ਪੈਰਤ ਸਮੁੰਦ੍ਰ ਪਾਰ ਪਾਵਈ॥**
**ਤੈਸੇ ਪ੍ਰਿਅ ਪ੍ਰੇਮ ਨੇਮ ਅਗਮ ਅਗਾਧਿ ਬੋਧ,**
**ਗੁਰਮੁਖਿ ਸਾਗਰਿ ਜਿਉਂ ਬੂੰਦ ਹੁਇ ਸਮਾਵਈ॥੪੧॥੭੫॥**

ਭਾਈ ਨੰਦ ਲਾਲ ਜੀ ਦਾ ਜਨਮ ਸੰਨ ੧੬੩੩ ਵਿਚ ਗ਼ਜ਼ਨੀ ਸ਼ਹਿਰ ਵਿਚ ਹੋਇਆ ਸੀ। ਇਹਨਾਂ ਦੇ ਪਿਤਾ ਮੁਨਸ਼ੀ ਛਜੂ ਰਾਮ ਜੀ ਫ਼ਾਰਸੀ ਦੇ ਬੜੇ

ਵਿਦਵਾਨ ਸਨ। ਸੰਨ ੧੬੩੦ ਵਿਚ ਇਹ ਹਿੰਦੁਸਤਾਨ ਤੋਂ ਗ਼ਜ਼ਨੀ ਚਲੇ ਗਏ ਸਨ ਤੇ ਉਥੋਂ ਦੇ ਹਾਕਮ ਦੇ ਮੀਰ ਮੁਨਸ਼ੀ ਬਣ ਗਏ ਸਨ।

ਸੰਨ ੧੬੫੨ ਵਿਚ ਪਿਤਾ ਦਾ ਦੇਹਾਂਤ ਹੋ ਜਾਣ 'ਤੇ ਭਾਈ ਨੰਦ ਲਾਲ ਜੀ ਹਿੰਦੁਸਤਾਨ ਵਾਪਸ ਆ ਗਏ। ਮੁਲਤਾਨ ਸ਼ਹਿਰ ਦੇ ਦਿੱਲੀ ਦਰਵਾਜ਼ੇ, ਘਰ ਬਣਾ ਕੇ ਟਿਕੇ। ਉਸ ਮਹੱਲੇ ਦਾ ਨਾਮ 'ਆਗ਼ਾ ਪੁਰ' ਪਰਸਿੱਧ ਹੋਇਆ, ਕਿਉਂਕਿ ਭਾਈ ਨੰਦ ਲਾਲ ਜੀ ਦੇ ਸੇਵਕ ਤੇ ਸ਼ਾਗਿਰਦ ਇਹਨਾਂ ਨੂੰ 'ਆਗ਼ਾ' ਕਹਿ ਕੇ ਬੁਲਾਂਦੇ ਸਨ।

ਇਥੇ ਇਕ ਸਿਖ ਘਰਾਣੇ ਵਿਚ ਇਹਨਾਂ ਦੀ ਸ਼ਾਦੀ ਹੋਈ, ਉਸ ਪਾਸੋਂ ਇਹਨਾਂ ਦੇ ਅੰਦਰ ਗੁਰਸਿੱਖੀ ਦੀ ਪ੍ਰੀਤਿ ਪੈਦਾ ਹੋਈ।

ਸੰਨ ੧੬੮੨ (ਉਮਰ ੪੯ ਸਾਲ) ਵਿਚ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਕਰ ਕੇ ਭਾਈ ਨੰਦ ਲਾਲ ਜੀ ਸ੍ਰੀ ਕਲਗੀਧਰ ਜੀ ਦੇ ਦਰਸ਼ਨ ਕਰਨ ਅਨੰਦਪੁਰ ਗਏ।

ਸੰਨ ੧੬੮੩ ਵਿਚ ਭਾਈ ਨੰਦ ਲਾਲ ਜੀ ਬਹਾਦਰ ਸ਼ਾਹ ਪਾਸ ਮੀਰ ਮੁਨਸ਼ੀ ਬਣ ਗਏ। ਸੰਨ ੧੬੯੭ ਵਿਚ (ਉਮਰ ੬੪ ਸਾਲ) ਨੌਕਰੀ ਛੱਡ ਕੇ ਸ੍ਰੀ ਅਨੰਦਪੁਰ ਆ ਟਿਕੇ। ਜਦੋਂ ਅਨੰਦਪੁਰ ਸੰਨ ੧੭੦੪ ਵਿਚ ਛੱਡਿਆ ਗਿਆ, ਭਾਈ ਨੰਦ ਲਾਲ ਜੀ ਮੁਲਤਾਨ ਚਲੇ ਗਏ।

ਭਾਈ ਨੰਦ ਲਾਲ ਜੀ ਦਾ ਦੇਹਾਂਤ ਸੰਨ ੧੭੦੫ ਵਿਚ ਹੋਇਆ ਸੀ। ਉਹਨਾਂ ਨੇ ਫ਼ਾਰਸੀ ਬੋਲੀ ਵਿਚ ਗੁਰਮਤਿ ਬਾਰੇ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤਿ ਵਿਚ ਪੁਸਤਕ ਲਿਖੇ। ਇਹਨਾਂ ਵਿਚੋਂ *ਜ਼ਿੰਦਗੀ ਨਾਮਾ* ਅਤੇ *ਦੀਵਾਨ ਗੋਇਆ* ਬਹੁਤ ਪਰਸਿੱਧ ਹਨ।

## ਭਾਈ ਨੰਦ ਲਾਲ ਜੀ ਭੀ ਇਹੀ ਆਖਦੇ ਹਨ

ਇਸੇ ਅਸੂਲ ਦੀ ਵਿਆਖਿਆ ਭਾਈ ਨੰਦ ਲਾਲ ਜੀ ਇਉਂ ਕਰਦੇ ਹਨ :

(੧) **ਦਰ ਰਹੇ ਹੱਕ, ਜੁਜ਼ ਅਦਬ ਤਾਲੀਮ ਨੇਸੁ॥**
**ਤਾਲਿਬੇ ਊਰਾ, ਬ-ਜੁਜ਼ ਤਸਲੀਮ ਨੇਸੁ॥**

[ਦਰ—ਵਿਚ। ਹੱਕ—ਪਰਮਾਤਮਾ। ਦਰ ਰਹੇ ਹੱਕ—ਪਰਮਾਤਮਾ ਦੇ ਰਾਹ ਵਿਚ। ਜੁਜ਼—ਬਿਨਾ। ਅਦਬ—ਨਿਮਰਤਾ। ਜੁਜ਼ ਅਦਬ—ਨਿਮਰਤਾ ਤੋਂ ਛੁਟ। ਨੇਸੁ—ਨ ਅਸੁ, ਨਹੀਂ ਹੈ। ਰਾ—ਨੂੰ। ਤਾਲਿਬ—ਤਲਬ ਵਾਲਾ, ਤਾਂਘ ਰੱਖਣ

ਵਾਲਾ। ਤਾਲਿਬੇ ਊ—ਉਸ (ਪ੍ਰਭੂ ਦੇ ਦਰਸ਼ਨ) ਦੀ ਤਾਂਘ ਵਾਲਾ। ਤਸਲੀਮ—ਸਿਰ ਨਿਵਾਉਣਾ, ਨਿਮਰਤਾ।]

(੨) **ਤਾਲਿਬਾਨੇ ਹੱਕ, ਹਮੇਸ਼ਾ ਬਾ-ਅਦਬ॥**
**ਬਾ-ਅਦਬ ਬਾਸ਼ੰਦ, ਦਾਯਮ ਬਾ-ਅਦਬ॥**

[ਬਾ—ਨਾਲ, ਸਾਥ। ਬਾ-ਅਦਬ—ਨਿਮਰਤਾ ਸਮੇਤ, ਨਿਮਰਤਾ ਵਾਲੇ। ਬਾਸ਼ੰਦ—ਹੁੰਦੇ ਹਨ। ਦਾਯਮ—ਸਦਾ।]

(੩) **ਬੇ-ਅਦਬ ਰਾ, ਕੈ ਜ਼ਿ ਰਾਹੇ ਸ਼ਾਂ ਖ਼ਬਰ ?**
**ਬੇ-ਅਦਬ ਅਜ਼ ਹੱਕ ਹਮੇਸ਼ਹ ਬੇ-ਖ਼ਬਰ॥**

[ਕੈ—ਕੀ ? ਜ਼ਿ—ਅਜ਼, ਤੋਂ। ਜ਼ਿ ਰਾਹੇ ਸ਼ਾਂ—ਉਹਨਾਂ ਦੇ ਰਾਹ ਤੋਂ। ਖ਼ਬਰ—ਸੂਝ। ਅਜ਼ ਹੱਕ—ਪਰਮਾਤਮਾ ਤੋਂ।]

(੪) **ਬੇ-ਅਦਬ ਹਰਗਿਜ਼ ਬ-ਹੱਕ ਰਾਹੇ ਨਾ ਯਾਫ਼॥**
**ਰਾਹੇ ਹੱਕ ਰਾ ਹੇਚ ਗੁਮਰਾਹੇ ਨਾ ਯਾਫ਼॥**

[ਹਰਗਿਜ਼ ਨ—ਬਿਲਕੁਲ ਨਹੀਂ। ਬ-ਹੱਕ—ਪਰਮਾਤਮਾ ਤਕ। ਰਾਹੇ—ਕੋਈ ਰਸਤਾ। ਯਾਫ਼—ਲੱਭਾ, ਪ੍ਰਾਪਤ ਕੀਤਾ। ਰਾਹੇ ਹੱਕ ਰਾ—ਪਰਮਾਤਮਾ ਦੇ ਰਸਤੇ ਨੂੰ। ਹੇਚ—ਕੁਝ ਭੀ, ਰਤਾ ਭੀ। ਗੁਮਰਾਹੇ—ਰਾਹੋਂ ਖੁੰਝੇ ਹੋਏ ਨੇ।]

(੫) **ਹਾਦੀਏ ਰਾਹੇ ਖ਼ੁਦਾ ਆਮਦ ਅਦਬ॥**
**ਬੇ-ਅਦਬ ਖ਼ਾਲੀਸੁ ਅਜ਼ ਅਲਤਾਫ਼ੇ ਰੱਬ॥**

[ਹਾਦੀ—ਹਦਾਇਤ ਕਰਨ ਵਾਲਾ। ਹਾਦੀਏ ਰਾਹੇ ਖ਼ੁਦਾ—ਪਰਮਾਤਮਾ ਦੇ ਰਸਤੇ ਦੀ ਹਦਾਇਤ ਕਰਨ ਵਾਲਾ। ਆਮਦ—ਆਇਆ। ਖ਼ਾਲੀਸੁ—ਖ਼ਾਲੀ+ਅਸੁ, ਖ਼ਾਲੀ ਹੈ, ਸੱਖਣਾ ਹੈ। ਅਲਤਾਫ਼—ਮਿਹਰ, ਬਖ਼ਸ਼ਸ਼। ਅਜ਼ ਅਲਤਾਫ਼ੇ ਰੱਬ—ਪਰਮਾਤਮਾ ਦੀ ਬਖ਼ਸ਼ਸ਼ ਤੋਂ।]

(੬) **ਦਰ ਪਨਾਹੇ ਸਾਯਾ-ਏ ਮਰਦਾਨੇ ਹੱਕ॥**
**ਗਰ ਰਵੱਦ ਆਂ ਜਾ, ਅਦਬ ਬਾਯਦ ਸਬਕ॥**

[ਪਨਾਹ—ਆਸਰਾ। ਸਾਯਾ—ਛਾਂ। ਮਰਦਾਨੇ ਹੱਕ—ਰੱਬ ਦੇ ਬੰਦੇ। ਦਰ.....ਹੱਕ—ਰੱਬ ਦੇ ਬੰਦਿਆਂ ਦੀ ਛਾਂ ਦੇ ਆਸਰੇ ਵਿਚ। ਗਰ—ਜੇ। ਰਵੱਦ—ਜਾਏ। ਗਰ ਰਵੱਦ—ਜੇ ਕੋਈ ਜਾਏ। ਜਾ—ਥਾਂ। ਆਂ ਜਾ—ਉਥੇ। ਬਾਯਦ—ਚਾਹੀਦਾ ਹੈ। ਸਬਕ—ਸਿੱਖਿਆ।]

## ਟਿੱਬੇ ਸਦਾ ਸੁੱਕੇ

ਕਵੀ ਤੁਲਸੀ ਦਾਸ ਜੀ ਨੇ ਰਾਮਾਇਣ ਵਿਚ ਲਿਖਿਆ ਹੈ ਕਿ ਜਿਸ ਮਨੁੱਖ ਦੇ ਅੰਦਰ ਵਿੰਗ ਹੈ, ਸਿੱਖਿਆ-ਦਾਤਾ ਉਸ ਦੇ ਨੇੜੇ ਨਹੀਂ ਆਉਂਦਾ। ਲਿਖਦੇ ਹਨ ਕਿ ਵਿੰਗ ਵਾਲੇ ਚੰਦ੍ਰਮਾ ਨੂੰ ਤਾਂ ਰਾਹੂ ਭੀ ਗ੍ਰਸਣ ਨੂੰ ਤਿਆਰ ਨਹੀਂ ਹੁੰਦਾ :

**ਟੇਢ ਜਾਨਿ ਸ਼ੰਕਾ ਸਭ ਕਾਹੂ॥**
**ਵੱਕ੍ਰ ਚੰਦ੍ਰਮੈ ਗ੍ਰਸੈ ਨਾ ਰਾਹੂ॥** *(ਰਾਮਾਇਣ)*

ਫ਼ਰੀਦ ਜੀ ਦੇ ਸਲੋਕਾਂ ਵਿਚ ਗੁਰੂ ਅਰਜਨ ਦੇਵ ਜੀ ਫ਼ੁਰਮਾਂਦੇ ਹਨ ਕਿ ਜਿਵੇਂ ਬੜੀ ਵਰਖਾ ਹੋਣ 'ਤੇ ਭੀ ਟਿੱਬੇ ਸੁੱਕੇ ਹੀ ਰਹਿ ਜਾਂਦੇ ਹਨ, ਤਿਵੇਂ ਉਹ ਬੰਦੇ ਜੀਵਨ-ਸਿੱਖਿਆ ਤੋਂ ਖ਼ਾਲੀ ਹੀ ਰਹਿੰਦੇ ਹਨ ਜਿਨ੍ਹਾਂ ਦੇ ਅੰਦਰ ਅਹੰਕਾਰ ਹੈ। ਫ਼ੁਰਮਾਂਦੇ ਹਨ :

**ਫਰੀਦਾ ਗਰਬੁ ਜਿਨਾ ਵਡਿਆਈਆ, ਧਨਿ ਜੋਬਨਿ ਆਗਾਹ॥**
**ਖਾਲੀ ਚਲੇ ਧਣੀ ਸਿਉ, ਟਿਬੇ ਜਿਉ ਮੀਆਹੁ॥੧੦੫॥**

ਗੁਰੂ ਰਾਮਦਾਸ ਜੀ ਦਾ ਜੀਵਨ ਅਦਬ ਤੇ ਨਿਮਰਤਾ ਦਾ ਰਸਤਾ ਵਿਖਾਲਣ ਵਾਸਤੇ ਇਕ ਬੜਾ ਉੱਚਾ ਤੇ ਸ਼ਾਨਦਾਰ ਚਾਨਣ-ਮੁਨਾਰਾ ਹੈ।

ਇਹਨਾਂ ਦਾ ਜਨਮ ਲਾਹੌਰ ਸ਼ਹਿਰ ਚੂਨੇ ਮੰਡੀ ਵਿਚ ਹੋਇਆ ਸੀ, ਸੰਨ ੧੫੩੪ ਵਿਚ ਸਤੰਬਰ ਦੀ ੨੪ ਤਰੀਕ। ਬਿਕ੍ਰਮੀ ਸੰਮਤ ੧੫੯੧ ਦੀ ਕੱਤਕ ਵਦੀ ੨ ਸੀ, ਸੂਰਜੀ ਮਹੀਨੇ ਅੱਸੂ ਦੀ ੨੫ ਤਰੀਕ। ਛੋਟੀ ਹੀ ਉਮਰੇ ਇਹਨਾਂ ਦੀ ਮਾਤਾ ਦਾ ਦੇਹਾਂਤ ਹੋ ਗਿਆ। ਸੱਤ ਸਾਲਾਂ ਦੇ ਹੋਏ ਤਾਂ ਪਿਤਾ ਦਾ ਸਾਇਆ ਭੀ ਸਿਰ ਤੋਂ ਉੱਠ ਗਿਆ। ਇਹਨਾਂ ਦੀ ਨਾਨੀ ਅਜੇ ਜੀਉਂਦੀ ਸੀ। ਨਾਨੀ ਇਹਨਾਂ ਨੂੰ ਆਪਣੇ ਪਾਸ ਬਾਸਰਕੇ (ਜ਼ਿਲਾ ਅੰਮ੍ਰਿਤਸਰ) ਲੈ ਆਈ। ਇਥੇ ਹੀ ਰਹਿੰਦੇ ਸਨ (ਗੁਰੂ) ਅਮਰਦਾਸ ਜੀ। ਇਹ ਜ਼ਿਕਰ ਹੈ ਸੰਨ ੧੫੪੧ ਦਾ, ਛੋਟੇ ਹੁੰਦਿਆਂ ਤੋਂ ਇਹਨਾਂ ਦਾ ਨਾਮ 'ਜੇਠਾ' ਪਰਸਿੱਧ ਸੀ।

ਬਾਸਰਕੇ ਆ ਕੇ ਜੇਠਾ ਜੀ ਗੁਰੂ ਅਮਰਦਾਸ ਜੀ ਦੀ ਨਜ਼ਰੇ ਪਏ। ਤਾਂ ਉਹਨਾਂ ਨੂੰ ਇਹਨਾਂ ਵਿਚ ਸੁਚੱਜੀ ਹੋਣਹਾਰਤਾ ਦਿਸੀ। ਤਦੋਂ ਇਹਨਾਂ ਦੀ ਉਮਰ ੧੨ ਸਾਲ ਸੀ। ਪਿਤਾ ਵਾਲਾ ਪਿਆਰ ਦੇਣ ਲਗ ਪਏ। ਇਹ ਪਿਆਰ ਇਥੋਂ ਤਕ ਵਧਿਆ ਕਿ ਜਦੋਂ ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ (ਗੁਰੂ) ਅਮਰਦਾਸ ਜੀ ਨੇ ਸੰਨ ੧੫੪੯ ਵਿਚ ਗੋਇੰਦਵਾਲ ਵਸਾਇਆ ਤਾਂ ਜੇਠਾ ਜੀ

ਨੂੰ ਉਥੇ ਆਪਣੇ ਨਾਲ ਲੈ ਗਏ। ਤਦੋਂ ਇਹਨਾਂ ਦੀ ਉਮਰ ੧੫ ਸਾਲ ਸੀ। ਇਹ ਪਿਆਰ ਦੁ-ਵੱਲੀ ਵਧਦਾ ਗਿਆ। ਸੰਨ ੧੫੫੨ ਵਿਚ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤਿ ਸਮਾਉਣ 'ਤੇ ਗੁਰੂ ਅਮਰਦਾਸ ਜੀ ਗੁਰੂ ਬਣੇ ਅਤੇ ਅਗਲੇ ਸਾਲ ੧੫੫੩ ਵਿਚ ਉਹਨਾਂ ਆਪਣੀ ਲੜਕੀ ਬੀਬੀ ਭਾਨੀ ਜੀ ਦੀ ਸ਼ਾਦੀ ਇਹਨਾਂ ਨਾਲ ਕਰ ਦਿਤੀ।

ਗੁਰਿਆਈ ਤੋਂ ੬ ਸਾਲ ਪਿਛੋਂ ਗੁਰੂ ਅਮਰਦਾਸ ਜੀ ਨੇ ਸੰਨ ੧੫੫੯ ਵਿਚ ਗੋਇੰਦਵਾਲ ਬਾਉਲੀ ਬਣਵਾਉਣੀ ਸ਼ੁਰੂ ਕੀਤੀ। ਜੇਠਾ ਜੀ ਦੀ ਸ਼ਾਦੀ ਹੋਇਆਂ ੫ ਸਾਲ ਹੋ ਚੁਕੇ ਸਨ। ਦੁਨੀਆ ਦੇ ਦ੍ਰਿਸ਼ਟੀਕੋਣ ਤੋਂ ਇਹ ਗੁਰੂ ਅਮਰਦਾਸ ਜੀ ਦੇ ਜਵਾਈ ਸਨ। ਪਰ ਇਹਨਾਂ ਦੇ ਅੰਦਰ ਰਤਾ ਭਰ ਭੀ ਕੋਈ ਅਜਿਹਾ ਮਾਣ ਨਹੀਂ ਸੀ। ਹੋਰ ਸਿੱਖਾਂ ਵਾਂਗ ਇਹ ਭੀ ਤਨੋਂ ਮਨੋਂ ਬਾਉਲੀ ਦੀ ਸੇਵਾ ਕਰਿਆ ਕਰਦੇ ਸਨ।

ਉਹਨਾਂ ਹੀ ਦਿਨਾਂ ਦਾ ਜ਼ਿਕਰ ਹੈ। ਲਾਹੌਰ-ਨਿਵਾਸੀ ਇਹਨਾਂ ਦੇ ਭਾਈਚਾਰੇ ਦੇ ਕੁਝ ਭਰਾ ਹਰਿਦੁਆਰ ਨੂੰ ਜਾਂਦੇ ਹੋਏ ਗੋਇੰਦਵਾਲ ਆ ਕੇ ਠਹਿਰੇ। ਜੇਠਾ ਜੀ ਨੂੰ ਟੋਕਰੀ ਢੋਂਦਿਆਂ ਵੇਖ ਕੇ ਇਹਨਾਂ ਦੇ ਸੱਤੀਂ ਕੱਪੜੀਂ ਅੱਗ ਲਗ ਗਈ। ਪਹਿਲਾਂ ਜੇਠਾ ਜੀ ਨੂੰ ਝਾੜਿਓ ਨੇ, ਫਿਰ ਗੁਰੂ ਅਮਰਦਾਸ ਜੀ ਦੇ ਪਾਸ ਆ ਕੇ ਭੀ ਖਰ੍ਹਵੇ ਹੀ ਬੋਲੇ। ਇਤਨੇ ਨੂੰ ਜੇਠਾ ਜੀ ਭੀ ਆ ਪਹੁੰਚੇ। ਇਹਨਾਂ ਨੂੰ ਵੇਖ ਕੇ ਲਾਹੌਰ ਵਾਲੇ ਸੰਬੰਧੀ ਇਹਨਾਂ ਬਾਰੇ ਫਿਰ ਸਤਿਗੁਰੂ ਜੀ ਅਗੇ ਗਿਲ੍ਹਾ ਕਰਨ ਲਗ ਪਏ।

ਕਵੀ ਸੰਤੋਖ ਸਿੰਘ ਜੀ ਲਿਖਦੇ ਹਨ, ਲਾਹੌਰ-ਨਿਵਾਸੀ ਸੰਬੰਧੀਆਂ ਨੇ ਆਖਿਆ :

**ਇਹ ਭੀ ਜਨਮਯੋ ਬੰਸ ਹਮਾਰੇ॥ ਲਾਜ ਗਵਾਈ ਸਰਬ ਪ੍ਰਕਾਰੇ॥**
**ਪਿਤ ਕੇ ਮਰੇ ਸਦਨ ਕੌ ਤਿਆਗਾ॥ ਘਰ ਸਸੁਰਾਰ ਬਸਯੋ ਨਿਰਭਾਗਾ॥੫੯॥**
**ਮਿਲਯੋ ਮਿਹਨਤੀ ਬ੍ਰਿੰਦ ਮਝਾਰੇ॥ ਖਨਿ ਮ੍ਰਿਤਕਾ ਕਹੀਅਨ ਕਰ ਧਾਰੇ॥**
**ਭਰੇ ਟੋਕਰੀ ਸੀਸ ਉਠਾਵੈ॥ ਰਜ ਤਨ ਲਗੇ ਵਹਿਰ ਨਿਕਸਾਵੈ॥੬੦॥**
**ਇਸ ਨੇ ਤੌ ਸਿਰ ਮਾਟੀ ਪਾਈ॥ ਕਰਹੁ ਬਿਚਾਰ ਨ ਤੁਮ ਉਚਤਾਈ॥**
**ਕਾਰ ਅਨੁਚਿਤ ਆਪ ਨੇ ਦੀਨ॥ ਲਾਜ ਕੁਟੰਬ ਨ ਤੁਮ ਨੇ ਚੀਨ੍॥੬੧॥**

ਜੇਠਾ ਜੀ ਨੇ ਇਹ ਮਿਹਣਾ ਸੁਣ ਕੇ ਗੁਰੂ ਪਾਤਿਸ਼ਾਹ ਜੀ ਦੇ ਚਰਨਾਂ 'ਤੇ ਸਿਰ ਧਰਿਆ ਤੇ ਆਖਿਆ—ਪਾਤਿਸ਼ਾਹ! ਇਹ ਅੰਞਾਣ ਹਨ, ਇਹਨਾਂ ਨੂੰ ਸਮਝ

ਨਹੀਂ, ਕਦਰ ਨਹੀਂ। ਇਹਨਾਂ ਦੇ ਬੋਲ ਅਣ-ਸੁਣੇ ਕਰ ਦੇਣੇ।

ਗੁਰੂ ਅਮਰਦਾਸ ਜੀ ਨੇ ਜੇਠਾ ਜੀ ਵਲ ਤੱਕਿਆ, ਉਹਨਾਂ ਦੇ ਨੇਤਰ ਪ੍ਰੇਮ ਦੇ ਰਸ ਵਿਚ ਭਿੱਜ ਗਏ, ਫ਼ੁਰਮਾਇਓ ਨੇ, ਇਹਨਾਂ ਕੁਲ ਦੀ ਲਾਜ ਗਵਾਈ ਨਹੀਂ, ਸਗੋਂ :

**ਜੇ ਇਹ ਬੰਸ ਜਨਮ ਨਹਿ ਧਾਰੇ॥**
**ਗਿਰਤ ਨਰਕ ਮਹਿ ਪਿਤਰ ਤੁਮਾਰੇ॥**

*(ਸੂਰਜ ਪ੍ਰਕਾਸ਼, ਰਾਸਿ ੧, ਅੰਸ ੫੧)*

## ਦੁਨੀਆ ਦੀ ਵਡਿਆਈ ਅਤੇ ਨਿਮਰਤਾ ਦਾ ਅਜੋੜ

ਪਰ ਮਨ ਦੀਆਂ ਖੇਡਾਂ ਬੜੀਆਂ ਗੁੰਝਲਦਾਰ ਹਨ। ਪਤਾ ਹੀ ਨਹੀਂ ਲਗਦਾ, ਕਿਹੜੇ ਵੇਲੇ ਇਹ ਪੈਂਤੜੇ ਤੋਂ ਖਿੜਕ ਜਾਂਦਾ ਹੈ। ਦੁਨੀਆ ਦੀ ਮਾਣ-ਵਡਿਆਈ ਵਿਚ ਗਰੀਬੀ-ਨਿਮਰਤਾ ਨਾਲੋਂ ਸਾਥ ਖੁੰਝ ਜਾਂਦਾ ਹੈ। ਤਾਹੀਏਂ ਕਬੀਰ ਜੀ ਲਿਖਦੇ ਹਨ :

**ਕਬੀਰ ਜੈਸੀ ਉਪਜੀ ਪੇਡ ਤੇ, ਜਉ ਤੈਸੀ ਨਿਬਹੈ ਓੜਿ॥**
**ਹੀਰਾ ਕਿਸ ਕਾ ਬਾਪੁਰਾ, ਪੁਜਹਿ ਨ ਰਤਨ ਕਰੋੜਿ॥੧੫੩॥**

ਅਮੀਰ ਮਨੁੱਖ ਅੰਬਾਂ ਦਾ ਬਾਗ਼ ਲਵਾਂਦਾ ਹੈ। ਮਾਲੀ ਉਹਨਾਂ ਅੰਬਾਂ ਦੀ ਸੇਵਾ ਕਰਦਾ ਹੈ। ਬਸੰਤ ਰੁਤੇ ਅੰਬਾਂ ਨੂੰ ਬੂਰ ਪੈਂਦਾ ਹੈ। ਕੋਇਲ ਬੂਰ ਦੀ ਸੁਗੰਧੀ ਨਾਲ ਖਿੱਚੀ ਆਉਂਦੀ ਹੈ, ਅੰਬਾਂ 'ਤੇ ਬੈਠ ਕੇ ਮਿੱਠੇ ਰਸੀਲੇ ਬਿਰਹੋਂ ਦੇ ਰਾਗ ਅਲਾਪਦੀ ਹੈ। ਬੂਰ ਤੋਂ ਫਲ ਬਣਨੇ ਸ਼ੁਰੂ ਹੁੰਦੇ ਹਨ। ਮਾਲੀ ਦਾ ਦਿਲ ਆਸਾਂ ਨਾਲ ਉਭਰਦਾ ਹੈ ਕਿ ਪੱਕੇ ਹੋਏ ਫਲ ਬਾਗ਼ ਦੇ ਮਾਲਕ ਅੱਗੇ ਪੇਸ਼ ਕਰ ਕੇ ਉਸ ਦੀ ਪ੍ਰਸੰਨਤਾ ਹਾਸਲ ਕਰਾਂਗਾ। ਪਰ ਉਧਰੋਂ ਜੇਠ ਹਾੜ ਦੀਆਂ ਲੋਆਂ ਚਲਦੀਆਂ ਹਨ, ਹਨੇਰੀਆਂ ਆਉਂਦੀਆਂ ਹਨ, ਝਖੜ ਝੁਲਦੇ ਹਨ, ਅਨੇਕਾਂ ਫਲ ਕੱਚੇ ਹੀ ਟਾਹਣੀਆਂ ਨਾਲੋਂ ਝੜ ਜਾਂਦੇ ਹਨ। ਉਹ ਫਲ ਮਾਲਕ ਅਗੇ ਭੇਟ ਕਰਨ ਦੇ ਲਾਇਕ ਨਹੀਂ ਰਹਿ ਜਾਂਦੇ। ਗਾਲ੍ਹੜ ਤੋਤੇ ਆਦਿਕ ਭੀ ਕਈ ਫਲਾਂ ਨੂੰ ਟੁਕ ਜਾਂਦੇ ਹਨ। ਉਹ ਭੀ ਅਧ-ਵਾਟੇ ਹੀ ਰਹਿ ਗਏ। ਕਈ ਅੰਬ ਟਹਿਣੀਆਂ ਦੇ ਨਾਲ ਤਾਂ ਲਗੇ ਰਹਿੰਦੇ ਹਨ, ਪਰ ਹਨੇਰੀਆਂ ਦੇ ਕਾਂਬੇ ਕਰਕੇ ਉਥੇ ਹੀ ਸੁੱਕ ਜਾਂਦੇ ਹਨ। ਉਹ ਭੀ ਪਰਵਾਨ ਨਾ ਚੜ੍ਹੇ। ਪਰਵਾਨ ਸਿਰਫ਼ ਉਹ ਹੀ ਚੜ੍ਹਦੇ ਹਨ ਜੋ ਇਹਨਾਂ ਸਭਨਾਂ ਔਕੜਾਂ ਵਿਚੋਂ ਲੰਘ ਕੇ ਪੱਕ ਜਾਂਦੇ ਹਨ। ਕਬੀਰ ਜੀ ਲਿਖਦੇ ਹਨ :

**ਕਬੀਰ ਫਲ ਲਾਗੇ ਫਲਨਿ, ਪਾਕਨਿ ਲਾਗੇ ਆਂਬ॥**
**ਜਾਇ ਪਹੂਚਹਿ ਖਸਮ ਕਉ, ਜਉ ਬੀਚਿ ਨ ਖਾਹੀ ਕਾਂਬ॥੧੩੪॥**

ਦੁਨੀਆ ਦੀ ਮਾਣ-ਵਡਿਆਈ ਨਿਮਰਤਾ ਵਾਲੇ ਜੀਵਨ ਵਾਸਤੇ ਇਕ ਭਾਰੀ ਅਜ਼ਮਾਇਸ਼ ਹੈ, ਇਕ ਕਾਂਬਾ ਹੈ, ਝਖੜ ਹੈ। ਜੋ ਡੋਲ ਗਿਆ, ਉਹ ਚਰਨਾਂ ਤੋਂ ਉਰੇ ਹੀ ਰਹਿ ਗਿਆ।

ਸ਼ੈਕਸਪੀਅਰ ਲਿਖਦਾ ਹੈ:

Lowliness is young ambition's ladder,
Whereat the climber-upward turns his face,
But when he once attains the upmost round,
He then unto the ladder turns his back,
Looks in the clouds, scorning the base degrees,
By which he did ascend. (*Julius Caesar*)

ਭਾਵ, ਮਨੁੱਖ ਪਉੜੀ ਦਾ ਇਕ ਇਕ ਡੰਡਾ ਫੜ ਕੇ ਕੋਠੇ ਉਤੇ ਚੜ੍ਹਨ ਦਾ ਜਤਨ ਕਰਦਾ ਹੈ। ਜਿਤਨਾ ਚਿਰ ਚੜ੍ਹ ਰਿਹਾ ਹੈ, ਉਸ ਦਾ ਮੂੰਹ ਪਉੜੀ ਵੱਲ ਹੈ। ਪਰ ਜਿਉਂ ਹੀ ਸਭ ਤੋਂ ਉਪਰਲੇ ਡੰਡੇ ਨੂੰ ਹੱਥ ਪਾ ਲੈਂਦਾ ਹੈ, ਤਾਂ ਪਉੜੀ ਵਲ ਉਸ ਦੀ ਪਿੱਠ ਹੋ ਜਾਂਦੀ ਹੈ।

ਦੁਨੀਆ ਵਿਚ ਉੱਨਤੀ ਦਾ ਚਾਹਵਾਨ ਮਨੁੱਖ ਭੀ ਨਿਮਰਤਾ ਗਰੀਬੀ ਦੇ ਡੰਡਿਆਂ ਨੂੰ ਇਸੇ ਤਰ੍ਹਾਂ ਹੀ ਵਰਤਦਾ ਹੈ। ਇੱਜ਼ਤ ਦੀ ਚੋਟੀ 'ਤੇ ਪਹੁੰਚ ਕੇ ਉਹ ਨਿਮਰਤਾ ਨੂੰ ਪਿੱਠ ਦੇਂਦਾ ਹੈ।

ਕਵੀ ਤੁਲਸੀ ਦਾਸ ਰਾਮਾਇਣ ਵਿਚ ਲਿਖਦਾ ਹੈ:

**ਐਸੋ ਕੋ ਜਨਮਯੋ ਜਗ ਮਾਹਿ॥ ਪ੍ਰਭਤਾ ਪਾਇ ਜਾਸ ਮਦ ਨਾਹਿ॥**

## ਭਾਈ ਜੇਠਾ ਜੀ ਗੁਰੂ ਰਾਮਦਾਸ ਜੀ ਬਣ ਕੇ

ਪਰ ਉਹ ਭਾਈ ਜੇਠਾ ਜੀ ਜੋ ਸਿਖ ਹੋਣ ਦੀ ਹੈਸੀਅਤ ਵਿਚ ਨਿਮਰਤਾ ਦੀ ਸਿਖਰ 'ਤੇ ਪਹੁੰਚੇ ਹੋਏ ਸਨ, ਗੁਰਿਆਈ ਦੀ ਪ੍ਰਭੁਤਾ ਪ੍ਰਾਪਤ ਕਰ ਕੇ ਭੀ ਉਸੇ ਟਿਕਾਣੇ 'ਤੇ ਟਿਕੇ ਰਹੇ!

ਸਿਖ-ਇਤਿਹਾਸ ਲਿਖਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਵਡੇ

ਸਾਹਿਬਜ਼ਾਦੇ ਬਾਬਾ ਸਿਰੀ ਚੰਦ ਜੀ ਨੇ ਜ਼ਿਲਾ ਗੁਰਦਾਸਪੁਰ ਦੇ ਪਿੰਡ ਬਾਰਠ ਵਿਚ ਸਾਰੀ ਹੀ ਉਮਰ ਉਦਾਸੀ ਸੁਭਾਵ ਵਿਚ ਹੀ ਗੁਜ਼ਾਰੀ। ਜਦੋਂ ਗੁਰੂ ਰਾਮਦਾਸ ਜੀ ਗੁਰੂ ਸਨ ਤਾਂ ਇਕ ਵਾਰੀ ਬਾਬਾ ਸਿਰੀ ਚੰਦ ਜੀ ਬਾਰਠ ਤੋਂ ਉਹਨਾਂ ਦਾ ਦਰਸ਼ਨ ਕਰਨ ਲਈ ਅੰਮ੍ਰਿਤਸਰ ਆਏ। ਗੁਰੂ ਰਾਮਦਾਸ ਜੀ ਉਹਨਾਂ ਨੂੰ ਲੈਣ ਵਾਸਤੇ ਅਗੋਂ-ਵਾਂਢੀ ਗਏ। ਸਤਿਗੁਰੂ ਜੀ ਦਾ ਦਾੜ੍ਹਾ ਬਹੁਤ ਲੰਮਾ ਸ਼ੀ। ਬਾਬਾ ਸਿਰੀ ਚੰਦ ਜੀ ਦੇ ਮਨ ਵਿਚ ਉਹਨਾਂ ਨੂੰ ਪਰਖਣ ਦਾ ਖ਼ਿਆਲ ਪੈਦਾ ਹੋਇਆ। ਪੁਛਣ ਲਗੇ, 'ਤੁਸਾਂ ਇਹ ਦਾੜ੍ਹਾ ਇਤਨਾ ਲੰਮਾ ਕਿਉਂ ਵਧਾਇਆ ਹੋਇਆ ਹੈ?' ਸਤਿਗੁਰੂ ਜੀ ਆਪਣੇ ਦਾੜ੍ਹੇ ਨਾਲ ਉਹਨਾਂ ਦੇ ਚਰਨ ਸਾਫ਼ ਕਰਨ ਲਗ ਪਏ ਤੇ, ਕਹਿਣ ਲੱਗੇ—'ਬਾਬਾ ਜੀ, ਇਸ ਮਨੋਰਥ ਲਈ।'

ਕਵੀ ਸੰਤੋਖ ਸਿੰਘ ਜੀ ਲਿਖਦੇ ਹਨ, ਜਦੋਂ ਸਤਿਗੁਰੂ ਜੀ ਬਾਬਾ ਸਿਰੀ ਚੰਦ ਜੀ ਨੂੰ ਅਗੋਂ ਲੈ ਗਏ ਤਾਂ:

**ਸ੍ਰੀ ਚੰਦ ਬੋਲੇ ਤਤਕਾਲੁ॥ ਕਰਤ ਪਰਖਣਾ ਪਰੇਮ ਦਇਆਲੁ॥**
**ਇਤਨਾ ਦਾਹੜਾ ਕੇਸ ਬਧਾਯੋ॥ ਸੁਨਿ ਕੈ ਸਤਿਗੁਰ ਭੇ ਨਿਮਰਾਯੋ॥੭੬॥**
**ਦੋਹਰਾ— ਚਰਨ ਗਹੇ ਕਰ ਪ੍ਰੇਮ ਸੋਂ, ਪੋਛਹਿ ਬਾਰੰਬਾਰ॥**
**ਇਸ ਹੀ ਹੇਤ ਵਧਾਤ ਭੇ, ਸੁਣੀਏ ਪ੍ਰਭੂ ਦਇਆਰ॥੭੭॥**

## ਭੱਟ ਗਯੰਦ

ਭੱਟ ਗਯੰਦ ਗੁਰ-ਉਸਤਤਿ ਕਰਨ ਲੱਗਾ ਆਪਣੇ ਮਨ ਨੂੰ ਸੰਬੋਧਨ ਕਰ ਕੇ ਪ੍ਰੇਰਨਾ ਕਰਦਾ ਹੈ ਕਿ ਹੇ ਮਨ! ਨਿਮਰਤਾ ਦੇ ਪੁੰਜ ਗੁਰੂ ਰਾਮਦਾਸ ਜੀ ਦਾ ਦੀਦਾਰ ਕਰ, ਉਹਨਾਂ ਦੇ ਪੂਰਨਿਆਂ 'ਤੇ ਤੁਰ, ਤੇਰੀ ਸੰਸਾਰ-ਜਾਤਰਾ ਸਫਲ ਹੋ ਜਾਏਗੀ:

**ਜਿਹ ਅੰਮ੍ਰਿਤ ਬਚਨ ਬਾਣੀ, ਸਾਧੂ ਜਨ ਜਪਹਿ, ਕਰਿ ਬਿਚਿਤਿ ਚਾਓ॥**
**ਆਨੰਦੁ ਨਿਤ ਮੰਗਲੁ, ਗੁਰ ਦਰਸਨੁ ਸਫਲੁ ਸੰਸਾਰਿ॥**
**ਸੰਸਾਰਿ ਸਫਲੁ ਗੰਗਾ ਗੁਰ ਦਰਸਨੁ, ਪਰਸਨ ਪਰਮ ਪਵਿਤ੍ਰ ਗਤੇ॥**
**ਜੀਤਹਿ ਜਮਲੋਕੁ ਪਤਿਤ ਜੇ ਪ੍ਰਾਣੀ, ਹਰਿ ਜਨ ਸਿਵ ਗੁਰ ਗ੍ਯਾਨਿ ਰਤੇ॥**
**ਰਘੁਬੰਸਿ ਤਿਲਕੁ ਸੁੰਦਰ ਦਸਰਥ ਘਰਿ, ਮੁਨਿ ਬੰਛਹਿ ਜਾ ਕੀ ਸਰਣੰ॥**
**ਸਤਿਗੁਰੁ ਗੁਰੁ ਸੇਵਿ, ਅਲਖ ਗਤਿ ਜਾ ਕੀ, ਸ੍ਰੀ ਰਾਮਦਾਸੁ ਤਾਰਣ ਤਰਣੰ॥**

*(ਗਯੰਦ, ਪੰਨਾ ੧੪੦੧-੦੨)*

# ਗੁਰੂ ਰਾਮਦਾਸ ਜੀ

# ਸਿਦਕ

ਸਿਖ ਦੇ ਲੱਛਣ ਦੱਸਣ ਲੱਗੇ ਭਾਈ ਗੁਰਦਾਸ ਜੀ ਆਪਣੀ ਤੀਜੀ 'ਵਾਰ' ਦੀ ਅਠ੍ਹਾਰਵੀਂ ਪਉੜੀ ਵਿਚ ਇਉਂ ਲਿਖਦੇ ਹਨ:

**ਮੁਰਦਾ ਹੋਇ ਮੁਰੀਦੁ, ਨ ਗਲੀਂ ਹੋਵਣਾ॥**
**ਸਬਰਿ ਸਿਦਕ ਸ਼ਹੀਦੁ, ਭਰਮੁ ਭਉ ਖੋਵਣਾ॥**
**ਗੋਲਾ ਮੁੱਲਿ ਖ਼ਰੀਦ, ਕਾਰੇ ਜੋਵਣਾ॥**
**ਨ ਤਿਸੁ ਭੁੱਖ ਨ ਨੀਂਦ, ਨ ਖਾਣਾ ਸੋਵਣਾ॥**
**ਪੀਹਣੁ ਹੋਇ ਜਦੀਦੁ, ਪਾਣੀ ਢੋਵਣਾ॥**
**ਪੱਖੇ ਦੀ ਤਾਗੀਦ, ਪਗ ਮਲਿ ਧੋਵਣਾ॥**

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਇਹੋ ਜਿਹੀ ਕਾਰ ਨਿੱਤ ਕਰਨ ਵਾਲਾ ਸਿਖ ਸੰਜੀਦਾ-ਸੁਭਾਵ ਹੋ ਜਾਂਦਾ ਹੈ, ਵੱਡੇ ਜਿਗਰੇ ਵਾਲਾ ਹੋ ਜਾਂਦਾ ਹੈ। ਨਾ ਕਿਸੇ ਮੁਸੀਬਤ ਦੇ ਆਉਣ 'ਤੇ ਛੇਤੀ ਘਾਬਰਦਾ ਹੈ, ਨਾ ਮਾਇਕ ਸੁਖਾਂ ਦੇ ਮਿਲਣ 'ਤੇ ਆਕੜ-ਅਹੰਕਾਰ ਵਿਚ ਆਉਂਦਾ ਹੈ। ਅਜਿਹਾ ਸਿਖ-ਫ਼ਕੀਰ ਗੁਰੂ-ਪ੍ਰਭੂ ਦੇ ਦਰ 'ਤੇ ਪਹੁੰਚ ਵਾਲਾ ਹੋ ਜਾਂਦਾ ਹੈ, ਪ੍ਰਭੂ-ਚਰਨਾਂ ਦੇ ਪਿਆਰ ਦਾ ਆਨੰਦ ਮਾਣਦਾ ਹੈ। ਅਜਿਹਾ ਸਿਖ ਜੀਵਨ-ਬਾਜ਼ੀ ਵਿਚ ਪੁੱਗ ਜਾਂਦਾ ਹੈ, ਦੁਨੀਆ ਉਸ ਦੇ ਦਰਸ਼ਨ ਨੂੰ ਇਉਂ ਤਾਂਘਦੀ ਹੈ ਜਿਵੇਂ ਈਦ ਦੇ ਚੰਦ ਨੂੰ। ਆਪ ਲਿਖਦੇ ਹਨ:

**ਸੇਵਕ ਹੋਇ ਸੰਜੀਦੁ, ਨ ਹੱਸਣੁ ਰੋਵਣਾ॥**
**ਦਰਿ ਦਰਵੇਸ਼ੁ ਰਸੀਦੁ, ਪਿਰਮੁ ਰਸ ਭੋਵਣਾ॥.....**
**ਚੰਦੁ ਮੁਮਾਰਖੁ ਈਦ, ਪੁੱਗਿ ਖਲੋਵਣਾ॥੧੮॥੩॥**

'ਆਸਾ ਦੀ ਵਾਰ' ਵਿਚ ਗੁਰੂ ਅੰਗਦ ਦੇਵ ਜੀ ਦਾ ਇਕ ਸਲੋਕ ਅਸੀ

ਨਿੱਤ ਪੜ੍ਹਦੇ ਸੁਣਦੇ ਹਾਂ ਕਿ ਅਸਲ ਸੇਵਕ ਉਹ ਹੈ ਜੋ ਆਪਣੀ ਚਤੁਰਾਈ ਛੱਡ ਕੇ ਸੇਵਾ ਕਰਦਾ ਹੈ। ਆਪ ਫ਼ੁਰਮਾਂਦੇ ਹਨ :

**ਚਾਕਰੁ ਲਗੈ ਚਾਕਰੀ, ਨਾਲੇ ਗਾਰਬੁ ਵਾਦੁ ॥**
**ਗਲਾ ਕਰੇ ਘਣੇਰੀਆ, ਖਸਮ ਨ ਪਾਏ ਸਾਦੁ ॥**
**ਆਪੁ ਗਵਾਇ ਸੇਵਾ ਕਰੇ, ਤਾ ਕਿਛੁ ਪਾਏ ਮਾਨੁ ॥**
**ਨਾਨਕ ਜਿਸ ਨੋ ਲਗਾ ਤਿਸੁ ਮਿਲੈ, ਲਗਾ ਸੋ ਪਰਵਾਨੁ ॥੧॥**

*(ਸਲੋਕੁ ਮ: ੨, ਪੰਨਾ ੪੭੪)*

ਬਾਬਾ ਲਹਿਣਾ ਜੀ ੨੮ ਸਾਲਾਂ ਦੀ ਉਮਰ ਵਿਚ ਸੰਨ ੧੫੩੨ ਵਿਚ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਆਏ ਸਨ, ਅਤੇ ਸੰਨ ੧੫੩੯ ਤਕ ਸੱਤ ਸਾਲ ਬੜੇ ਸਿਦਕ ਨਾਲ, ਬੜੀ ਸ਼ਰਧਾ ਨਾਲ ਗੁਰੂ ਪਾਤਿਸ਼ਾਹ ਦੀ ਸੇਵਾ ਕਰਦੇ ਰਹੇ ਸਨ। ਉਹਨਾਂ ਦੀਆਂ ਸਿਦਕ-ਸ਼ਰਧਾ ਦੀਆਂ ਸਾਖੀਆਂ ਬੜੀਆਂ ਅਸਚਰਜ ਹਨ। ਸੱਤ ਸਾਲਾਂ ਦੀਆਂ ਅਨੇਕ ਸਾਖੀਆਂ ਵਿਚੋਂ ਸਿਖ-ਇਤਿਹਾਸ ਨੇ ਸਾਡੇ ਤਕ ਸਿਰਫ਼ ਅੱਠ ਨੌਂ ਸਾਖੀਆਂ ਹੀ ਅਪੜਾਈਆਂ ਹਨ। ਉਹਨਾਂ ਵਿਚੋਂ ਕਿੱਕਰ ਉਤੇ ਮਿਠਿਆਈ ਕੇਰਨ ਦੀ ਖ਼ਾਤਰ ਚੜ੍ਹਨ ਵਾਲੀ ਸਾਖੀ ਤਾਂ ਬੜੀ ਹੀ ਹੈਰਾਨ ਕਰਨ ਵਾਲੀ ਹੈ।

ਸਿਖ-ਇਤਿਹਾਸ ਲਿਖਦਾ ਹੈ—ਇਕ ਵਾਰ ਕਰਤਾਰਪੁਰ ਬੜੀ ਵਰਖਾ ਹੋਈ, ਤਿੰਨ ਦਿਨ ਇਕ-ਸਾਰ ਹੀ ਹੁੰਦੀ ਰਹੀ। ਗੁਰੂ ਕੇ ਲੰਗਰ ਦਾ ਸਾਰਾ ਬਾਲਣ ਭਿੱਜ ਗਿਆ। ਮੀਂਹ ਹਟਣ 'ਤੇ ਗੁਰੂ ਨਾਨਕ ਦੇਵ ਜੀ ਸੰਗਤਿ ਸਮੇਤ ਦਰਿਆ-ਕੰਢੇ ਬਾਹਰ ਖੁਲ੍ਹੇ ਥਾਂ ਗਏ। ਲੰਗਰ ਦੀ ਸੇਵਾ ਕਰਨ ਵਾਲੇ ਪ੍ਰੇਮੀਆਂ ਨੇ ਆ ਕੇ ਬੇਨਤੀ ਕੀਤੀ ਕਿ ਗਿੱਲੇ ਬਾਲਣ ਨਾਲ ਲੰਗਰ ਤਿਆਰ ਨਹੀਂ ਹੋ ਸਕਿਆ। ਸੰਗਤਾਂ ਨੂੰ ਬਹੁਤ ਔਖਿਆਈ ਹੋ ਰਹੀ ਹੈ।

ਇਤਿਹਾਸ ਲਿਖਦਾ ਹੈ ਕਿ ਸਤਿਗੁਰੂ ਜੀ ਨੇ ਆਪਣੇ ਸਾਹਿਬਜ਼ਾਦਿਆਂ ਨੂੰ ਆਖਿਆ—ਕਿੱਕਰ ਉਤੇ ਚੜ੍ਹ ਕੇ ਹਲੂਣੇ ਦਿਉ, ਤੇ ਉਤੋਂ ਸੰਗਤਾਂ ਵਾਸਤੇ ਮਿਠਿਆਈ ਆਦਿਕ ਪਦਾਰਥ ਖਾਣ ਲਈ ਡੇਗੋ। ਸਾਹਿਬਜ਼ਾਦਿਆਂ ਨੇ ਇਹ ਆਖ ਕੇ 'ਨਾਂਹ' ਕਰ ਦਿੱਤੀ ਕਿ ਕਦੇ ਕਿੱਕਰਾਂ ਤੋਂ ਭੀ ਪਕਵਾਨ ਡਿੱਗ ਸਕਦੇ ਹਨ।

ਗੁਰੂ ਪਾਤਿਸ਼ਾਹ ਨੇ ਬਾਬਾ ਲਹਿਣਾ ਜੀ ਵਲ ਤਕਿਆ, ਉਹ ਝੱਟ ਉਸੇ ਵੇਲੇ ਕਿੱਕਰ ਉਪਰ ਚੜ੍ਹ ਗਏ।

## ਪੂਰਨ ਸਿਦਕ ਔਖੀ ਖੇਡ

ਕਿੱਕਰ ਉਤੇ ਚੜ੍ਹਨ ਵਿਚ ਔਖੀਆਈ ਨਹੀਂ ਸੀ। ਇਹ ਯਕੀਨ ਲਿਆਉਣਾ ਔਖਾ ਕੰਮ ਸੀ ਕਿ ਕਿੱਕਰ ਹਿਲੂਣਿਆਂ ਉਤੋਂ ਮਿਠਿਆਈ ਕਿਰੇਗੀ।

ਹਜ਼ਰਤ ਈਸਾ ਦੇ ਜੀਵਨ ਵਿਚ ਇਕ ਸਾਖੀ ਆਉਂਦੀ ਹੈ ਕਿ ਇਕ ਵਾਰੀ ਉਹਨਾਂ ਦੇ ਬਾਰ੍ਹਾਂ ਹੀ ਸ਼ਾਗਿਰਦ ਇਕ ਛੋਟੇ ਜਿਹੇ ਸਮੁੰਦਰ ਵਿਚ ਇਕ ਜਹਾਜ਼ ਵਿਚ ਬੈਠੇ ਹਜ਼ਰਤ ਈਸਾ ਦੀ ਉਡੀਕ ਕਰ ਰਹੇ ਸਨ। ਚੋਖਾ ਹਨੇਰਾ ਹੋ ਗਿਆ। ਇਕ ਸ਼ਾਗਿਰਦ ਨੂੰ ਇਉਂ ਜਾਪਿਆ ਕਿ ਹਜ਼ਰਤ ਸਮੁੰਦਰ ਦੇ ਪਾਣੀ ਉਤੇ ਤੁਰਦੇ ਆ ਰਹੇ ਹਨ। ਜਦੋਂ ਉਹ ਨੇੜੇ ਆ ਗਏ, ਤਾਂ ਉਸ ਸ਼ਾਗਿਰਦ ਨੇ ਭੀ ਪਾਣੀ ਉਤੇ ਤੁਰਨ ਦੀ ਆਗਿਆ ਮੰਗੀ। ਹਜ਼ਰਤ ਸਾਹਿਬ ਨੇ ਉੱਤਰ ਦਿੱਤਾ ਕਿ ਜੇ ਯਕੀਨ ਹੈ ਤਾਂ ਉਤਰ ਆਓ। ਉਹ ਸ਼ਾਗਿਰਦ ਪਾਣੀ ਉਤੇ ਤੁਰਨ ਲਈ ਬੜੇ ਚਾਉ ਨਾਲ ਉਤਰ ਤਾਂ ਆਇਆ, ਪਰ ਪਾਣੀ ਉਤੇ ਪੈਰ ਰੱਖਦਿਆਂ ਹੀ ਉਸ ਨੂੰ ਸ਼ੱਕ ਉਠਿਆ ਕਿ ਕਿਤੇ ਡੁੱਬ ਨਾ ਜਾਵਾਂ। ਇਹ ਸ਼ੱਕ ਪੈਂਦਿਆਂ ਹੀ ਉਹ ਡੁੱਬਣ ਲੱਗਾ, ਤਾਂ ਹਜ਼ਰਤ ਈਸਾ ਨੇ ਸਿਰੋਂ ਫੜ ਕੇ ਉਸ ਨੂੰ ਬਚਾ ਲਿਆ, ਤੇ ਆਖਿਆ ਕਿ ਜੇ ਮੇਰੇ ਲਫ਼ਜ਼ਾਂ ਉਤੇ ਯਕੀਨ ਨਹੀਂ ਸੀ ਤਾਂ ਪਾਣੀ ਵਿਚ ਕਿਉਂ ਉਤਰਨਾ ਸੀ।

## ਪੂਰੇ ਸਿਦਕ ਤੋਂ ਬਿਨਾ ਕੀਤੀ ਮਿਹਨਤ

ਗੁਰੂ ਗੋਬਿੰਦ ਸਿੰਘ ਜੀ, ਹਾਸ-ਰਸ ਦੇ ਕੌਤਕਾਂ ਦੀ ਰਾਹੀਂ ਕਈ ਵਾਰੀ ਸਿੱਖਾਂ ਨੂੰ ਸਿੱਖੀ ਮਾਰਗ ਉਤੇ ਤੁਰਨ ਦੀ ਜਾਚ ਸਿਖਾਇਆ ਕਰਦੇ ਸਨ। ਅਨੰਦਪੁਰ ਸਾਹਿਬ ਦਾ ਜ਼ਿਕਰ ਹੈ। ਇਕ ਵਾਰੀ ਨਿਕਟੀ ਸੇਵਕਾਂ ਨੂੰ ਹੁਕਮ ਕੀਤੋ ਨੇ—ਜਿਹੜੇ ਸਿਖ ਮਾਈ ਭਾਈ ਅਨੰਦਪੁਰ ਵਿਚ ਦਰਸ਼ਨ ਕਰਨ ਆਵਣ, ਉਹਨਾਂ ਨੂੰ ਆਖੀ ਚੱਲੋ ਕਿ ਸਾਡੀ ਆਗਿਆ ਤੋਂ ਬਿਨਾ ਕੋਈ ਸਿਖ ਆਪਣੇ ਘਰ ਨੂੰ ਵਾਪਸ ਨਾ ਜਾਏ।

ਇਸ ਹੁਕਮ ਦੀ ਪਾਲਣਾ ਵਾਸਤੇ ਸਿਖ ਕੁਝ ਦਿਨ ਅਨੰਦਪੁਰ ਵਿਚ ਟਿਕੇ ਰਹੇ, ਪਰ ਕੰਮਾਂ-ਕਾਰਾਂ ਵਾਲੇ ਕਈ ਸੱਜਣ ਆਖ਼ਰ ਉਤਾਵਲੇ ਪੈਣ ਲੱਗ ਪਏ। ਆਗਿਆ ਮੰਗਣ ਵਾਸਤੇ ਭੀ ਸਤਿਗੁਰੂ ਜੀ ਕੋਲ ਜਾਣ ਦਾ ਕਿਸੇ ਨੂੰ ਹੀਆ ਨਾ ਪਏ।

ਕੁਝ ਸਿੱਖਾਂ ਨੇ ਰਲ ਕੇ ਇਕ ਵਿਓਂਤ ਸੋਚੀ। ਇਹ ਆਖ ਦਿੱਤਾ ਗਿਆ ਕਿ ਫਲਾਣਾ ਸਿਖ ਚੜ੍ਹਾਈ ਕਰ ਗਿਆ ਹੈ। ਜਿਨ੍ਹਾਂ ਨੇ ਇਹ ਵਿਓਂਤ ਬਣਾਈ

ਸੀ, ਉਹ ਉਸ ਦਾ ਸਸਕਾਰ ਕਰਨ ਲਈ ਉਸ ਨੂੰ ਫੱਟੇ 'ਤੇ ਪਾ ਕੇ ਨਗਰੋਂ ਬਾਹਰ ਲੈ ਤੁਰੇ। ਸਤਿਗੁਰੂ ਜੀ ਤਾਂ ਬੜੇ ਗਹੁ ਨਾਲ ਇਸ ਕੌਤਕ ਦੇ ਨਤੀਜੇ ਦੀ ਉਡੀਕ ਵਿਚ ਸਨ। ਜਦੋਂ ਉਹਨਾਂ ਨੂੰ ਇਹ ਦੱਸਿਆ ਗਿਆ ਕਿ ਚੜ੍ਹਾਈ ਕਰ ਗਏ ਸਿਖ ਦਾ ਸਸਕਾਰ ਕਰਨ ਲਈ ਉਸ ਦੇ ਸਾਥੀ ਉਸ ਨੂੰ ਬਾਹਰ ਲੈ ਜਾ ਰਹੇ ਹਨ, ਤਾਂ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਨਹੀਂ, ਸਸਕਾਰ ਇਥੇ ਹੀ ਕੀਤਾ ਜਾਇਗਾ।

ਸਸਕਾਰ ਵਾਸਤੇ ਲੱਕੜਾਂ ਮੰਗਾਈਆਂ ਗਈਆਂ। ਚਿਖਾ ਤਿਆਰ ਹੋ ਗਈ। ਮੁਰਦਾ ਚਿਖਾ ਉਤੇ ਰੱਖਣ ਹੀ ਲੱਗੇ ਸਨ ਕਿ ਉਹ ਸਿਖ ਅਜਾਈਂ ਚੰਦਰੀ ਮੌਤ ਆਉਂਦੀ ਵੇਖ ਕੇ ਘਬਰਾ ਗਿਆ। ਉੱਠ ਖਲੋਤਾ ਤੇ ਬੜੇ ਪਛੁਤਾਵੇ ਵਿਚ ਰੋ ਰੋ ਕੇ ਸਤਿਗੁਰੂ ਜੀ ਦੇ ਚਰਨਾਂ 'ਤੇ ਢਹਿ ਪਿਆ। ਉਸ ਦੇ ਸਾਥੀ ਭੀ ਬਹੁਤ ਪਛੁਤਾਏ ਤੇ ਰੋਏ।

ਕਿਸੇ ਸਿਖ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਤੇ ਪੁੱਛਿਆ ਕਿ ਪਾਤਿਸ਼ਾਹ! ਇਹ ਰੋਣ ਵਾਲੇ ਬਖ਼ਸ਼ੇ ਗਏ ਹਨ। ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ—ਕਿਸੇ ਪਿੰਡ ਵਿਚ ਜਦੋਂ ਕੋਈ ਪ੍ਰਾਣੀ ਮਰਦਾ ਹੈ ਤਾਂ ਪਿੰਡ ਦੀਆਂ ਸਾਰੀਆਂ ਜ਼ਨਾਨੀਆਂ ਰਲ ਕੇ ਰੋਂਦੀਆਂ ਹਨ। ਜੇ ਰੋਇਆਂ ਹੀ ਰੱਬ ਪ੍ਰਸੰਨ ਹੋ ਜਾਂਦਾ ਹੋਵੇ ਤਾਂ ਉਹ ਰੋਣ ਵਾਲੀਆਂ ਤ੍ਰੀਮਤਾਂ ਪ੍ਰਭੂ-ਦਰ 'ਤੇ ਕਬੂਲ ਹੋ ਗਈਆਂ। ਜੇ ਪ੍ਰਭੂ ਸਿਰਫ਼ ਕੀਰਤਨ ਨਾਲ ਹੀ ਖ਼ੁਸ਼ ਹੋ ਜਾਂਦਾ ਹੋਵੇ ਤਾਂ ਤੋਤੇ ਕਬੂਤਰ ਹਰ ਵੇਲੇ ਹੀ ਇਹ ਕੰਮ ਕਰਦੇ ਹਨ। ਤੀਰਥ-ਇਸ਼ਨਾਨ ਕੁਝ ਸਵਾਰਦਾ ਹੋਵੇ, ਤਾਂ ਡੱਡੂ ਹਰ ਵੇਲੇ ਪਾਣੀ ਵਿਚ ਨ੍ਹਾਂਦੇ ਹਨ। ਜੇ ਸਮਾਧੀ ਲਾਇਆਂ ਰੱਬ ਖ਼ੁਸ਼ ਹੁੰਦਾ ਹੋਵੇ, ਤਾਂ ਰੁੱਖ ਸਦਾ ਮੋਨ-ਧਾਰੀ ਹਨ। ਜੰਗਲ ਦਾ ਵਸੇਬਾ ਭੀ ਕੁਝ ਨਹੀਂ ਬਣਾਂਦਾ, ਬਾਂਦਰ ਹਰ ਵੇਲੇ ਜੰਗਲਾਂ ਵਿਚ ਹੀ ਰਹਿੰਦੇ ਹਨ। ਕੋਈ ਆਪਣੇ ਆਪ ਨੂੰ ਸਿਖ ਅਖਵਾਏ, ਕੋਈ ਪੰਡਿਤ ਅਖਵਾਏ, ਕੋਈ ਰਾਗੀ ਅਖਵਾਏ, ਪ੍ਰਭੂ-ਚਰਨਾਂ ਦੇ ਪਿਆਰ ਅਤੇ ਸ਼ਰਧਾ ਤੋਂ ਬਿਨਾ ਸਭ ਜੀਵਨ-ਬਾਜ਼ੀ ਹਾਰ ਕੇ ਜਾਂਦੇ ਹਨ।

ਆਪ ਨੇ ਫ਼ੁਰਮਾਇਆ :

**ਰੋਵਤ ਰੀਝਿ ਪਰੈ ਗੁਰਦੇਵ, ਤਉ ਮੂਏ ਕਉ ਰੋਵਤ ਗ੍ਰਾਮ ਕੀ ਨਾਰੀ॥**
**ਕੀਰਤਨ ਤੇ ਜਉ ਰੀਝਿ ਪਰੈ, ਤਉ ਕੀਰ ਕਪੋਤ ਪੁਕਾਰ ਉਚਾਰੀ॥**
**ਨ੍ਹਾਵੇ ਦਾਦਰ, ਮੌਨ ਸੁ ਬ੍ਰਿਛ ਹੈ, ਬਾਨਰ ਜੰਗਲ-ਬਾਸ ਬਨਾਰੀ॥**
**ਪ੍ਰੀਤਿ ਪ੍ਰਤੀਤਿ ਕੀ ਲੇਸ ਬਿਨਾ, ਸਿੱਖੁ, ਪੰਡਿਤੁ, ਗਾਇਕੁ ਜਾਵਤ ਹਾਰੀ॥**

*(ਸੌ ਸਾਖੀ)*

## ਆਪਣੇ ਇਸ਼ਟ ਉਤੇ ਸ਼ੱਕ ਕਰੀ ਜਾਣਾ ਅੰਨ੍ਹੇ ਦਾ ਕੰਮ

ਕਿਸੇ ਉੱਚ ਹਸਤੀ ਨੂੰ ਆਪਣੇ ਜੀਵਨ-ਸਫ਼ਰ ਦਾ ਆਗੂ ਮਿਥ ਕੇ ਫਿਰ ਉਸ ਉੱਤੇ ਸ਼ੱਕ ਕਰੀ ਜਾਣਾ—ਭਗਤ ਨਾਮਦੇਵ ਜੀ ਇਸ ਨੂੰ ਅੰਨ੍ਹਿਆਂ ਵਾਲਾ ਕੰਮ ਆਖਦੇ ਹਨ। ਇਕ ਪਾਂਡੇ ਨੂੰ ਆਖਦੇ ਹਨ ਕਿ ਤੂੰ ਸਾਰੀ ਉਮਰ ਬੀਠੁਲ ਦੀ ਪੂਜਾ ਕਰਦਾ ਰਿਹਾਂ, ਪਰ ਤੈਨੂੰ ਉਸ ਦੇ ਅਜੇ ਤਕ ਦਰਸ਼ਨ ਨਹੀਂ ਹੋਏ। ਇਸ ਦਾ ਕੀ ਕਾਰਨ ਹੈ ? ਵੇਖ, ਤੂੰ ਹਰ ਰੋਜ਼ ਗਾਇਤ੍ਰੀ ਦਾ ਪਾਠ ਕਰਦਾ ਹੈਂ, ਪਰ ਉਸ ਗਾਇਤ੍ਰੀ ਬਾਰੇ ਤੂੰ ਇਹ ਭੀ ਆਖਦਾ ਹੈਂ ਕਿ ਗਾਇਤ੍ਰੀ ਸਰਾਪ ਨਾਲ ਗਾਂ ਦੀ ਜੂਨੇ ਆ ਪਈ, ਇਕ ਲੋਧੇ ਜੱਟ ਦੀ ਪੈਲੀ ਜਾ ਪਈ, ਉਸ ਨੇ ਸੋਟਾ ਮਾਰ ਕੇ ਉਸ ਦੀ ਇਕ ਲੱਤ ਤੋੜ ਦਿੱਤੀ, ਇਸ ਵਾਸਤੇ ਗਾਇਤ੍ਰੀ ਦੇ ਤਿੰਨ ਪਦ ਰਹਿ ਗਏ ਹਨ। ਦੱਸ, ਉਸ ਗਾਇਤ੍ਰੀ ਵਿਚ ਤੇਰੀ ਸ਼ਰਧਾ ਕਿਵੇਂ ਬਣੇ ? ਤੇ ਸ਼ਰਧਾ ਤੋਂ ਬਿਨਾ ਤੈਨੂੰ ਉਸ ਦੇ ਪਾਠ ਤੋਂ ਹਾਸਲ ਕੀ ਹੋਵੇ ?

ਹੇ ਪਾਂਡੇ ! ਤੂੰ ਮਹਾਦੇਵ ਦੀ ਪੂਜਾ ਕਰਦਾ ਹੈਂ, ਪਰ ਉਸੇ ਮਹਾਦੇਵ ਦੀ ਬਾਬਤ ਤੂੰ ਆਖਦਾ ਹੈਂ ਕਿ ਉਹ ਬੜੀ ਛੇਤੀ ਕ੍ਰੋਧ ਵਿਚ ਆ ਕੇ ਸਰਾਪ ਦੇ ਦੇਂਦਾ ਹੈ। ਤੂੰ ਦੱਸਦਾ ਹੈਂ ਕਿ ਮਹਾਦੇਵ ਇਕ ਸ਼ਰਧਾਲੂ ਦੇ ਘਰ ਭੋਜਨ ਕਰਨ ਗਿਆ ਸੀ, ਕਿਸੇ ਗੱਲੇ ਗੁੱਸੇ ਹੋ ਕੇ ਸਰਾਪ ਨਾਲ ਉਸ ਦਾ ਮੁੰਡਾ ਮਾਰ ਆਇਆ ਸੀ। ਜਿਸ ਮਹਾਦੇਵ ਨੂੰ ਤੂੰ ਇਤਨਾ ਛੇਤੀ ਗੁੱਸੇ ਵਿਚ ਆ ਜਾਣ ਵਾਲਾ ਤੇ ਸਰਾਪ ਦੇਣ ਵਾਲਾ ਸਮਝਦਾ ਹੈਂ, ਉਸ ਨਾਲ ਤੇਰਾ ਪਿਆਰ ਕਿਵੇਂ ਬਣ ਸਕਦਾ ਹੈ ? ਉਸ ਵਿਚ ਤੇਰੀ ਸ਼ਰਧਾ ਕਿਵੇਂ ਬਣ ਸਕਦੀ ਹੈ ? ਤੇ, ਸ਼ਰਧਾ ਤੋਂ ਬਿਨਾ ਉਸ ਦੀ ਭਗਤੀ ਵਿਚੋਂ ਤੂੰ ਕੀ ਖੱਟ ਸਕਦਾ ਹੈਂ ?

ਹੇ ਪਾਂਡੇ ! ਤੂੰ ਸ੍ਰੀ ਰਾਮ ਚੰਦਰ ਜੀ ਦੀ ਪੂਜਾ ਕਰਦਾ ਹੈਂ। ਪਰ ਤੂੰ ਇਹ ਭੀ ਆਖਦਾ ਹੈਂ ਕਿ ਰਾਵਣ ਉਹਨਾਂ ਦੀ ਇਸਤ੍ਰੀ ਸੀਤਾ ਜੀ ਨੂੰ ਚੁਰਾ ਕੇ ਲੈ ਗਿਆ ਸੀ, ਜਿਸ ਕਰਕੇ ਉਹ ਬਹੁਤ ਦੁਖੀ ਤੇ ਆਤੁਰ ਹੋਏ ਸਨ। ਦੱਸ, ਜਿਸ ਸ੍ਰੀ ਰਾਮ ਚੰਦਰ ਜੀ ਨੂੰ ਤੂੰ ਇਤਨਾ ਆਤੁਰ ਹੋਇਆ ਦੱਸ ਰਿਹਾ ਹੈਂ, ਉਹਨਾਂ ਪਾਸੋਂ ਕੁਝ ਪ੍ਰਾਪਤੀ ਦੀ ਤੇਰੇ ਅੰਦਰ ਸ਼ਰਧਾ ਕਿਵੇਂ ਬਣ ਸਕਦੀ ਹੈ ? ਸੋ, ਤੇਰਾ ਸਾਰਾ ਉੱਦਮ ਅੰਨ੍ਹਿਆਂ ਵਾਲਾ ਹੈ, ਤੂੰ ਆਤਮਕ ਜੀਵਨ ਦੇ ਸਹੀ ਰਸਤੇ ਨੂੰ ਸਮਝ-ਵੇਖ ਨਹੀਂ ਸਕਦਾ।

ਆਪ ਫ਼ੁਰਮਾਂਦੇ ਹਨ :

**ਆਜੁ ਨਾਮੇ ਬੀਠਲੁ ਦੇਖਿਆ, ਮੂਰਖ ਕੋ ਸਮਝਾਊ ਰੇ ॥੧॥ਰਹਾਉ॥**
**ਪਾਂਡੇ, ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥**

**ਲੈ ਕਰਿ ਠੇਗਾ ਟਗਰੀ ਤੋਰੀ, ਲਾਂਗਤ ਲਾਂਗਤ ਜਾਤੀ ਥੀ ॥੧॥**
**ਪਾਂਡੇ ਤੁਮਰਾ ਮਹਾਦੇਉ, ਧਉਲੇ ਬਲਦ ਚੜਿਆ ਆਵਤੁ, ਦੇਖਿਆ ਥਾ ॥**
**ਮੋਦੀ ਕੇ ਘਰਿ ਖਾਣਾ ਪਾਕਾ, ਵਾ ਕਾ ਲੜਕਾ ਮਾਰਿਆ ਥਾ ॥੨॥**
**ਪਾਂਡੇ ਤੁਮਰਾ ਰਾਮਚੰਦੁ, ਸੋ ਭੀ ਆਵਤੁ ਦੇਖਿਆ ਥਾ ॥**
**ਰਾਵਨ ਸੇਤੀ ਸਰਬਰ ਹੋਈ, ਘਰ ਕੀ ਜੋਇ ਗਵਾਈ ਥੀ ॥੩॥**
**ਹਿੰਦੂ ਅੰਨ੍ਹਾ, ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥**
**ਹਿੰਦੂ ਪੂਜੈ ਦੇਹੁਰਾ ਮੁਸਲਮਾਨੁ ਮਸੀਤਿ ॥**
**ਨਾਮੇ ਸੋਈ ਸੇਵਿਆ, ਜਹ ਦੇਹੁਰਾ ਨ ਮਸੀਤਿ ॥੪॥੩॥੭॥** *(ਗੋਂਡ, ਪੰਨਾ ੮੭੫)*

ਬਸੰਤ ਰੁੱਤੇ ਅੰਬਾਂ ਨੂੰ ਬੂਰ ਪੈਂਦਾ ਹੈ। ਸਹਿਜੇ ਸਹਿਜੇ ਨਿੱਕੀਆਂ ਨਿੱਕੀਆਂ ਅੰਬੀਆਂ ਬਣਨੀਆਂ ਸ਼ੁਰੂ ਹੁੰਦੀਆਂ ਹਨ। ਬਾਗ਼ ਦੇ ਮਾਲੀ ਦੇ ਮਨ ਵਿਚ ਆਸ ਤੇ ਖ਼ੁਸ਼ੀ ਪੈਦਾ ਹੁੰਦੀ ਹੈ ਕਿ ਪੱਕੇ ਹੋਏ ਅੰਬ ਮਾਲਕ ਪਾਸ ਪੇਸ਼ ਕਰ ਕੇ ਉਸ ਨੂੰ ਪ੍ਰਸੰਨ ਕਰਾਂਗਾ। ਪਰ ਜੇਠ ਦੀਆਂ ਕੜਕਦੀਆਂ ਧੁੱਪਾਂ ਵਿਚ ਹਨੇਰੀਆਂ ਆਉਂਦੀਆਂ ਹਨ, ਝੱਖੜ ਝੁੱਲਦੇ ਹਨ, ਜਿਨ੍ਹਾਂ ਦੇ ਕਾਰਨ ਕਈ ਅੰਬ ਟਾਹਣੀਆਂ ਨਾਲੋਂ ਟੁੱਟ ਕੇ ਡਿੱਗ ਪੈਂਦੇ ਹਨ। ਉਹ ਡਿੱਗੇ ਹੋਏ ਅੰਬ ਮਾਲਕ ਪਾਸ ਭੇਟਾ ਕਰਨ ਜੋਗੇ ਨਹੀਂ ਰਹਿ ਜਾਂਦੇ। ਅਨੇਕਾਂ ਫਲਾਂ ਨੂੰ ਤੋਤੇ ਤੇ ਗਾਲ੍ਹੜ ਟੁੱਕ ਜਾਂਦੇ ਹਨ, ਉਹ ਭੀ ਨਕਾਰੇ ਹੋ ਗਏ। ਮਾਲਕ ਪਾਸ ਉਹੀ ਅੰਬ ਪੇਸ਼ ਕੀਤੇ ਜਾ ਸਕਦੇ ਹਨ, ਜਿਹੜੇ ਡਾਲੀ ਨਾਲ ਟਿਕੇ ਰਹਿ ਕੇ ਪੱਕਦੇ ਹਨ।

ਇਹੀ ਹਾਲ ਇਨਸਾਨ ਦਾ ਹੈ। ਜਿਹੜੇ ਗੁਰੂ-ਡਾਲ ਨਾਲ ਜੁੜੇ ਰਹਿੰਦੇ ਹਨ, ਜਿਹੜੇ ਗੁਰੂ-ਇਸ਼ਟ ਵਿਚ ਪੂਰੀ ਸ਼ਰਧਾ ਰੱਖਦੇ ਹਨ ਉਹਨਾਂ ਦਾ ਜੀਵਨ ਹੀ ਪ੍ਰਭੂ-ਦਰ 'ਤੇ ਪਰਵਾਨ ਹੁੰਦਾ ਹੈ। ਕਬੀਰ ਜੀ ਫ਼ੁਰਮਾਂਦੇ ਹਨ:

**ਕਬੀਰ ਫਲ ਲਾਗੇ ਫਲਨਿ, ਪਾਕਨਿ ਲਾਗੇ ਆਂਬ ॥**
**ਜਾਇ ਪਹੂਚਹਿ ਖਸਮ ਕਉ, ਜਉ ਬੀਚਿ ਨ ਖਾਹੀ ਕਾਂਬ ॥੧੩੪॥**
*(ਪੰਨਾ ੧੩੭੧)*

## ਸੁੰਦਰ 'ਪੂਰਨੇ'

ਅੱਜ ਦੇ ਨੌ-ਜੁਆਨ ਨੂੰ ਗੁਰੂ ਰਾਮਦਾਸ ਜੀ ਦੇ ਜੀਵਨ ਵਿਚੋਂ 'ਸਿਦਕ' ਦੇ ਪਾਏ ਹੋਏ ਬੜੇ ਸੋਹਣੇ 'ਪੂਰਨੇ' ਮਿਲਦੇ ਹਨ।

ਇਹਨਾਂ ਦਾ ਜਨਮ ਲਾਹੌਰ ਚੂਨੇ ਮੰਡੀ ਸੰਨ ੧੫੩੪ ਵਿਚ ਹੋਇਆ ਸੀ।

ਛੋਟੀ ਹੀ ਉਮਰੇ ਇਹਨਾਂ ਦੀ ਮਾਤਾ ਦਾ ਦੇਹਾਂਤ ਹੋ ਗਿਆ। ਜਦੋਂ ੭ ਸਾਲਾਂ ਦੇ ਹੋਏ, ਤਾਂ ਪਿਤਾ ਦਾ ਸਾਇਆ ਭੀ ਸਿਰ ਤੋਂ ਉੱਠ ਗਿਆ। ਇਹਨਾਂ ਦੇ ਨਾਨਕੇ ਪਿੰਡ ਬਾਸਰਕੇ ਸਨ। ਨਾਨੀ ਜੀਊਂਦੀ ਸੀ। ਉਹ ਇਹਨਾਂ ਨੂੰ ਆਪਣੇ ਪਾਸ ਲੈ ਆਈ। ਇਥੋਂ ਦੇ ਹੀ ਰਹਿਣ ਵਾਲੇ ਸਨ, ਗੁਰੂ ਅਮਰਦਾਸ ਜੀ। ਸੋ, ੭ ਸਾਲਾਂ ਦੀ ਉਮਰੇ ਹੀ ਇਹਨਾਂ ਨੂੰ ਗੁਰੂ ਅਮਰਦਾਸ ਜੀ ਦੀ ਸੰਗਤਿ ਨਸੀਬ ਹੋ ਗਈ। ਮਾਪਿਆਂ ਦੇ ਘਰ ਇਹਨਾਂ ਦਾ ਪਰਸਿੱਧ ਨਾਮ 'ਜੇਠਾ' ਸੀ।

ਜਦੋਂ ਸੰਨ ੧੫੪੬ ਵਿਚ ਗੁਰੂ ਅੰਗਦ ਸਾਹਿਬ ਦੇ ਹੁਕਮ ਅਨੁਸਾਰ ਗੁਰੂ ਅਮਰਦਾਸ ਜੀ ਨੇ ਨਗਰ ਗੋਇੰਦਵਾਲ ਵਸਾਇਆ, ਤਾਂ ਆਪਣੀ ਬਰਾਦਰੀ ਦੇ ਹੋਰ ਸਾਥੀਆਂ ਨਾਲ ਭਾਈ ਜੇਠਾ ਜੀ ਨੂੰ ਭੀ ਆਪਣੇ ਨਾਲ ਲੈ ਗਏ। ਸੰਨ ੧੫੫੨ ਵਿਚ ਗੁਰੂ ਅਮਰਦਾਸ ਜੀ ਗੁਰੂ ਬਣੇ। ਸੰਨ ੧੫੫੩ ਵਿਚ ਸਤਿਗੁਰੂ ਜੀ ਨੇ ਆਪਣੀ ਲੜਕੀ ਬੀਬੀ ਭਾਨੀ ਜੀ ਦੀ ਸ਼ਾਦੀ ਇਹਨਾਂ ਨਾਲ ਕਰ ਦਿੱਤੀ। ਪਰ ਭਾਈ ਜੇਠਾ ਜੀ ਨੇ ਇਸ ਦੁਨੀਆਵੀ ਸੰਬੰਧ ਦਾ ਕੋਈ ਮਾਣ-ਅਹੰਕਾਰ ਨਹੀਂ ਆਉਣ ਦਿੱਤਾ। ਗੁਰੂ-ਘਰ ਵਿਚ ਤਨੋਂ ਮਨੋਂ ਸਾਧ ਸੰਗਤਿ ਦੀ ਹਰੇਕ ਕਿਸਮ ਦੀ ਸੇਵਾ ਕਰਦੇ ਰਹੇ।

ਗੁਰੂ ਅਮਰਦਾਸ ਜੀ ਦੇ ਦੋ ਜਵਾਈ ਸਨ। ਵੱਡੇ ਦਾ ਨਾਮ ਭਾਈ ਰਾਮਾ ਸੀ। ਦੋਵੇਂ ਹੀ ਗੁਰੂ-ਦਰ 'ਤੇ ਸੇਵਾ ਕਰਦੇ ਆ ਰਹੇ ਸਨ। ਸਿਖ ਸੰਗਤਾਂ ਵਿਚ ਉਹਨਾਂ ਦੇ ਪ੍ਰੇਮ ਦੀ ਬੜੀ ਚਰਚਾ ਰਿਹਾ ਕਰਦੀ ਸੀ।

ਗੁਰੂ ਅਮਰਦਾਸ ਜੀ ਦੀ ਗੁਰਿਆਈ ਦੇ ਅਖ਼ੀਰਲੇ ਦਿਨਾਂ ਦਾ ਜ਼ਿਕਰ ਹੈ। ਸਤਿਗੁਰੂ ਜੀ ਨੇ ਭਾਈ ਰਾਮਾ ਜੀ ਅਤੇ ਭਾਈ ਜੇਠਾ ਜੀ ਨੂੰ ਬਾਉਲੀ ਦੇ ਪਾਸ ਦੋ ਥੜ੍ਹੇ ਤਿਆਰ ਕਰਨ ਦੀ ਆਗਿਆ ਕੀਤੀ। ਸਵੇਰ ਤੋਂ ਸ਼ਾਮ ਤਕ ਦੋਵੇਂ ਹੀ ਸਤਿਗੁਰੂ ਜੀ ਦੀ ਹਦਾਇਤ ਅਨੁਸਾਰ ਆਪੋ ਆਪਣਾ ਥੜ੍ਹਾ ਤਿਆਰ ਕਰਦੇ ਰਹੇ। ਪਰ ਜਦੋਂ ਸ਼ਾਮ ਵੇਲੇ ਸਤਿਗੁਰੂ ਜੀ ਨੇ ਆ ਕੇ ਵੇਖੇ, ਤਾਂ ਪਸੰਦ ਨਾ ਆਏ। ਦੋਵੇਂ ਹੀ ਢਹਾ ਦਿੱਤੇ, ਤੇ, ਫਿਰ ਨਵੇਂ ਸਿਰੇ ਬਣਾਣ ਲਈ ਕਿਹਾ। ਦੂਜੇ ਦਿਨ ਭੀ ਇਹੀ ਹਾਲ ਹੋਇਆ। ਤੀਜੇ ਦਿਨ ਸਵੇਰੇ ਫਿਰ ਦੋਹਾਂ ਨੇ ਕੰਮ ਸ਼ੁਰੂ ਕੀਤਾ। ਸ਼ਾਮ ਵੇਲੇ ਸਤਿਗੁਰੂ ਜੀ ਨੇ ਆ ਕੇ ਫਿਰ ਨਾ-ਪਸੰਦ ਕੀਤੇ। ਤਾਂ ਭਾਈ ਰਾਮਾ ਜੀ ਨੇ ਕਿਹਾ ਕਿ ਮੈਂ ਤਾਂ ਉਹੋ ਜਿਹਾ ਥੜ੍ਹਾ ਹੀ ਬਣਾ ਰਿਹਾ ਹਾਂ ਜਿਹੋ ਜਿਹਾ ਤੁਸਾਂ ਆਖਿਆ ਸੀ, ਪਰ ਤੁਹਾਡੀ ਉਮਰ ਵਡੇਰੀ ਹੋ ਗਈ ਹੈ, ਤੁਹਾਨੂੰ ਚੇਤਾ ਨਹੀਂ ਰਹਿੰਦਾ। ਇਸ ਵਿਚ ਮੇਰਾ ਕੋਈ ਦੋਸ਼ ਨਹੀਂ।

ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:

ਤੀਜੇ ਦਿਨ ਸ਼ਾਮ ਵੇਲੇ:

**ਸੁਨਿ ਰਾਮਾ ਚਿਤਵਤ ਚਿਤ ਮਾਹੀ॥**
**ਇਹ ਕਾਰਣ ਕਿਆ? ਲਖੀਅਤ ਨਾਹੀ॥੪੦॥**
**ਕਰਤ ਬਿਚਾਰ ਸੁ ਨਿਸਚੈ ਠਾਨਾ॥ ਇਨ ਕੋ ਬਹੁ ਸਰੀਰ ਬਿਰਧਾਨਾ॥**
**ਗਈ ਆਰਬਲ ਬੀਤ ਬਡੇਰੀ॥ ਕਹਜੋ ਨ ਯਾਦ ਰਖਹਿਂ ਇਮ ਬੇਰੀ॥੪੧॥**
**ਇਮ ਠਟਿ ਮਨ ਮਹਿ, ਕੀਨ ਬਖਾਨ॥ ਜਿਮ ਤੁਮ ਨੇ ਮੋ ਕਉ ਫੁਰਮਾਨ॥**
**ਕਰੀ ਤਥਾ ਮੈਂ ਬੁਧਿ ਬਲ ਲਾਇ॥ ਕਰਿ ਕਰਿ ਆਛੇ ਸੁੱਧ ਬਣਾਇ॥੪੨॥**
**ਆਪੁ ਕਹਹੁ ਜਿਮ, ਬਿਸਰੇ ਫੇਰਿ॥ ਇਸ ਮਹਿ ਦੋਸ ਅਹੇ ਕਿਆ ਮੇਰ?**

ਭਾਈ ਰਾਮਾ ਜੀ ਤੋਂ ਇਹ ਉੱਤਰ ਸੁਣ ਕੇ ਸਤਿਗੁਰੂ ਜੀ ਚੁੱਪ ਰਹੇ।

ਉਧਰ ਭਾਈ ਜੇਠਾ ਜੀ ਨੇ ਚੌਥੇ ਦਿਨ ਫਿਰ ਥੜ੍ਹਾ ਬਣਾਣਾ ਸ਼ੁਰੂ ਕਰ ਦਿੱਤਾ। ਪਰ ਸ਼ਾਮ ਵੇਲੇ ਸਤਿਗੁਰੂ ਜੀ ਨੇ ਫਿਰ ਢਹਾ ਦਿੱਤਾ। ਜਦੋਂ ਸੱਤਵੇਂ ਦਿਨ ਭੀ ਇਹੀ ਹੁਕਮ ਹੋਇਆ, ਤਾਂ ਭਾਈ ਜੇਠਾ ਜੀ ਨੇ ਆਪਣੇ ਗਲ ਵਿਚ ਪੱਲਾ ਪਾ ਲਿਆ, ਸਤਿਗੁਰੂ ਜੀ ਦੇ ਚਰਨਾਂ 'ਤੇ ਢਹਿ ਪਏ, ਤੇ, ਆਖਣ ਲੱਗੇ—ਪਾਤਿਸ਼ਾਹ! ਮੈਂ ਮੂਰਖ ਹਾਂ, ਮੈਂ ਅਪਰਾਧੀ ਹਾਂ। ਤੁਸੀ ਮੈਨੂੰ ਮੁੜ ਮੁੜ ਬਖ਼ਸ਼ਦੇ ਹੋ। ਮੈਂ ਅੰਞਾਣ ਹਾਂ, ਮੈਂ ਭੁਲਣਹਾਰ ਹਾਂ। ਦਰ-ਢੱਠੇ ਦੀ ਲਾਜ ਰੱਖੋ। ਮੈਂ ਉਤਨੀ ਕੁ ਹੀ ਅਕਲ ਵਰਤ ਸਕਦਾ ਹਾਂ, ਜਿਤਨੀ ਤੁਸੀ ਬਖ਼ਸ਼ਦੇ ਹੋ। ਮੈਂ ਮੂਰਖ ਤੁਹਾਡਾ ਹੁਕਮ ਸਮਝ ਨਹੀਂ ਸਕਿਆ।

ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:

**ਸੁਨਿ ਗੁਰ-ਵਾਕ ਮੰਦ ਨਿਜ ਜਾਣਜੋ॥ ਭਯੋ ਨੱਮ੍ਰ ਪਾਇਨ ਲਪਟਾਨਜੋ॥੪੫॥**
**ਹੌਂ ਅਜਾਣ ਨਿੱਤ ਭੁਲਣਹਾਰੋ॥ ਤੁਮ ਕ੍ਰਿਪਾਲ ਨਿਜ ਬਿਰਦ ਸੰਭਾਰੋ॥**
**ਬਾਰ ਬਾਰ ਬਖ਼ਸ਼ਤ ਹੋ ਮੋਹੀ॥ ਅਪਰਾਧੀ ਅਰੁ ਮੂਰਖ ਸੋਈ॥੪੬॥**
**ਜੇਤਕ ਸੁਮਤਿ ਦੇਤ ਸੋ ਜਾਨਵ॥ ਬਿਨਾ ਦਿਯੇ ਕਿਆ ਬਪੁਰਾ ਮਾਨਵ॥**
**ਰਾਵਰ! ਕਰੁਣਾ ਕਰਹੁ ਬਤਾਵਹੁ॥ ਨੀਕੀ ਰੀਤਿ ਭਾਖਿ ਸਮਝਾਵਹੁ॥੪੭॥**
**ਮੈਂ ਮਤਿ-ਮੰਦ ਅਭਾਗ ਬਿਚਾਰਾ॥ ਜਾਨਿ ਸਕਯੋ ਨਹਿ ਕਹਜੋ ਤੁਮਾਰਾ॥**
**ਇਮ ਕਹਿ ਗਰ ਮਹਿ ਅੰਚਰ ਡਾਰਾ॥ ਛਿਮਹੁ ਪ੍ਰਭੂ ਅਪਰਾਧ ਹਮਾਰਾ॥੪੮॥**

## ਇਨਸਾਨੀ ਸੁਭਾਵ ਦੀ ਇਕ ਉਕਾਈ

ਮਨੁੱਖ ਆਮ ਤੌਰ 'ਤੇ ਇਹ ਚਾਹੁੰਦਾ ਹੈ ਕਿ ਇਹ ਮੇਰੀ ਆਪਣੀ ਮਰਜ਼ੀ 'ਤੇ ਰਹੇ ਜੁ ਗੁਰੂ ਦਾ ਕੋਈ ਹੁਕਮ ਤਾਂ ਮੈਂ ਮੰਨ ਲਵਾਂ, ਤੇ, ਕਿਸੇ ਹੁਕਮ ਨੂੰ ਜੇ ਮੇਰੀ ਮਰਜ਼ੀ ਨਾ ਹੋਵੇ ਤਾਂ ਨਾ ਮੰਨਾ। ਪਰ ਇਹੋ ਜਿਹੀ ਕੱਚੀ ਸ਼ਰਧਾ ਬਾਰੇ, ਡੋਲਦੇ ਸਿਦਕ ਬਾਰੇ ਇਕ ਪਰਸਿੱਧ ਅੰਗਰੇਜ਼ ਕਵੀ ਟੈਨੀਸਨ (Tennyeson) ਇਉਂ ਲਿਖਦਾ ਹੈ :

Unfaith in aught is want of faith in all.
It is the little rift between the lute.
That by and by will make the music mute.
And ever widening, slowly silence all.

ਭਾਵ :

**ਗੁਰ-ਰਜ਼ਾ ਵਿਚ ਸ਼ੱਕ ਰਤਾ ਭਰ, ਸ਼ਰਧਾ ਸੱਭ ਗਵਾਏ।**
**ਸਹਿਜੇ ਸਹਿਜੇ ਤੋੜਿ ਗੁਰੂ ਤੋਂ, ਮਨਮੁਖ ਅੰਤਿ ਕਰਾਏ॥**
**ਵੇਖੋ ! ਸੋਹਣਾ ਸਾਜ, ਜਿਵੇਂ ਜਦ ਹੱਥ ਗਵੱਯੇ ਆਵੈ॥**
**ਕਢਿ ਕਢਿ ਸੁਰਾਂ ਮਿੱਠੀਆਂ ਉਸ 'ਚੋਂ (ਦਿਲ-) ਤਰਬਾਂ ਪਿਆ ਹਿਲਾਵੈ॥**
**ਬੇ-ਪਰਵਾਹਜੋਂ ਸਾਜ ਓਸ ਵਿਚ, ਚੀਰ ਜਿਹਾ ਜਦ ਪੈਂਦਾ॥**
**ਨਿੱਕਾ ਹੀ ਇਹ ਰੋਗ ਸਾਜ ਦਾ, ਘੁੱਟਿ ਗਲਾ ਤਦ ਲੈਂਦਾ॥**
**ਵੇਲੇ-ਸਿਰ ਜੋ ਮੁਤਰਿਬੁ, ਉਸ ਦਾ ਚੀਰ ਨ ਬੰਦ ਕਰਾਏ॥**
**ਵਧਦਾ ਵਧਦਾ ਚੌੜਾ ਹੋ ਹੋ, ਸਾਰਾ ਰਾਗੁ ਮੁਕਾਏ॥**

ਸੋ, ਜੇ ਅਸਾਂ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਦੱਸੇ ਹੋਏ ਜ਼ਿੰਦਗੀ ਦੇ ਰਸਤੇ ਨੂੰ ਸਮਝਣਾ ਹੈ, ਤਾਂ ਉਸ ਰਸਤੇ ਦੀ ਹਰੇਕ ਮਰਯਾਦਾ ਨੂੰ ਪੂਰੇ ਸਿਦਕ ਨਾਲ ਮੰਨਣਾ ਹੈ। ਸਾਹਿਬ ਗੁਰੂ ਅਮਰਦਾਸ ਜੀ ਸੋਰਠਿ ਰਾਗ ਵਿਚ ਫ਼ੁਰਮਾਂਦੇ ਹਨ :

**ਸੋ ਸਿਖੁ ਸਖਾ ਬੰਧਪੁ ਹੈ ਭਾਈ, ਜਿ ਗੁਰ ਕੇ ਭਾਣੇ ਵਿਚਿ ਆਵੈ॥**
**ਆਪਣੈ ਭਾਣੈ ਜੋ ਚਲੈ ਭਾਈ, ਵਿਛੁੜਿ ਚੋਟਾ ਖਾਵੈ॥**
**ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ, ਫਿਰਿ ਫਿਰਿ ਪਛੋਤਾਵੈ॥੧॥**

*(ਪੰਨਾ ੬੦੧-੦੨)*

# ਕਲਿਜੁਗਿ ਜਹਾਜੁ ਅਰਜੁਨੁ ਗੁਰੂ

(੧) ਜਦੋਂ ਜਹਾਜ਼ ਸਮੁੰਦਰੀ ਸਫ਼ਰ ਵਿਚ ਠਿੱਲ੍ਹਦਾ ਹੈ, ਕਦੇ ਕਿਸੇ ਜਹਾਜ਼ੀ ਕਪਤਾਨ ਨੇ ਇਹ ਯਕੀਨ ਨਹੀਂ ਬਣਾਇਆ ਹੁੰਦਾ ਕਿ ਸਮੁੰਦਰ ਵਿਚ ਕੋਈ ਝੱਖੜ ਨਹੀਂ ਝੁੱਲੇਗਾ, ਜਿਸ ਕਰਕੇ ਜਹਾਜ਼ ਦੇ ਡੋਲਣ ਦਾ ਕੋਈ ਖ਼ਤਰਾ ਨਹੀਂ ਹੋਵੇਗਾ। ਕਪਤਾਨ ਜਾਣਦਾ ਹੈ ਕਿ ਝੱਖੜ ਆਦਿਕ ਕਈ ਮੁਸੀਬਤਾਂ ਦਾ ਸਦਾ ਖ਼ਤਰਾ ਟਿਕਿਆ ਹੀ ਰਹਿੰਦਾ ਹੈ। ਪਰ ਉਸ ਨੂੰ ਇਹ ਹੌਸਲਾ ਹੁੰਦਾ ਹੈ ਕਿ ਆਕਾਸ਼ ਦੇ ਚਮਕਦੇ ਸਤਾਰਿਆਂ ਦੀ ਸੇਧ ਰੱਖ ਕੇ ਮੈਂ ਆਪਣੇ ਜਹਾਜ਼ ਨੂੰ ਮੰਜ਼ਲ ਵਲ ਠੀਕ ਲੈ ਜਾ ਸਕਾਂਗਾ।

ਜਗਤ ਇਕ ਸਮੁੰਦਰ ਨਿਆਈਂ ਹੈ। ਮਨੁੱਖਾ ਜੀਵਨ ਇਸ ਵਿਚ ਬੇੜਾ ਠਿੱਲ੍ਹਿਆ ਹੋਇਆ ਸਮਝ ਲਵੋ। ਇਹ ਸਮੁੰਦਰ ਬਹੁਤ ਅਥਾਹ ਹੈ, ਇਸ ਵਿਚ ਹਰ ਵੇਲੇ ਝੱਖੜ ਝੁੱਲ ਰਹੇ ਹਨ, ਠਾਠਾਂ ਪੈ ਰਹੀਆਂ ਹਨ। ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ :

**ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ ॥੪॥** *(ਪੰਨਾ ੧੪੧੦)*

ਇਸ ਸੰਸਾਰ-ਸਮੁੰਦਰ ਵਿਚੋਂ ਜ਼ਿੰਦਗੀ ਦੀ ਬੇੜੀ ਪਾਰ ਲੰਘਾਣ ਲਈ ਭੀ ਇਕੋ ਇਕ ਆਸਰਾ ਹੈ ਕਿ ਜਗਤ-ਇਤਿਹਾਸ ਦੇ ਆਕਾਸ਼ ਵਿਚ ਚਮਕਦੇ ਸਤਾਰਿਆਂ ਦੀ ਸੇਧੇ ਮਨੁੱਖ ਅਗਾਂਹ ਵਧਿਆ ਚਲਿਆ ਜਾਏ।

(੨) ਉਹ ਚਮਕਦੇ ਸਤਾਰੇ ਕਿਹੜੇ ਹਨ ?

ਫਰੀਦ ਜੀ ਲਿਖਦੇ ਹਨ :

**ਛੈਲ ਲੰਘੰਦੇ ਪਾਰਿ, ਗੋਰੀ ਮਨੁ ਧੀਰਿਆ ॥**
**ਕੰਚਨ ਵੰਨੇ ਪਾਸੇ, ਕਲਵਤਿ ਚੀਰਿਆ ॥੪॥** *(ਪੰਨਾ ੪੮੮)*

ਪਿਛਲੇ ਇਤਿਹਾਸ ਤੋਂ ਹੀ ਮਨੁੱਖ ਨਵਾਂ ਜੀਵਨ ਲੈਂਦਾ ਹੈ। ਸਾਰੀ ਸ੍ਰਿਸ਼ਟੀ ਦੀ ਇਹੀ ਮਰਯਾਦਾ ਚਲੀ ਆ ਰਹੀ ਹੈ, ਪ੍ਰਕ੍ਰਿਤੀ ਆਪਣੀ ਪੁਰਾਣੀ ਹੋਂਦ ਤੋਂ

ਨਵਾਂ ਰੂਪ ਵਟਾਂਦੀ ਰਹਿੰਦੀ ਹੈ। ਪੁਰਾਣੀਆਂ ਘਾਲਾਂ ਹੀ ਨਵੇਂ ਜੀਵਨ ਬਣਾਂਦੀਆਂ ਹਨ। ਪਿਛਲੇ ਰੌਸ਼ਨ ਜੀਵਨ ਹੀ ਨਵੇਂ ਰਾਹੀਆਂ ਨੂੰ ਰਾਹ ਵਿਖਾਂਦੇ ਹਨ। ਇਸ ਸੰਸਾਰ-ਸੁਮੰਦਰ ਵਿਚੋਂ ਜ਼ਿੰਦਗੀ ਦੀ ਬੇੜੀ ਸਹੀ ਸਲਾਮਤ ਪਾਰ ਲੰਘਾਣ ਲਈ ਇਹੋ ਇਕੋ ਇਕ ਸਾਧਨ ਹੈ ਕਿ ਪਿਛਲੇ ਕਾਮਯਾਬ ਜੀਵਨ ਨੂੰ ਆਪਣੀ ਸੇਧ ਬਣਾਈਏ। ਗੁਰੂ ਅਮਰਦਾਸ ਜੀ ਫ਼ੁਰਮਾਂਦੇ ਹਨ:

**ਬਾਬਾਣੀਆ ਕਹਾਣੀਆ, ਪੁਤ ਸਪੁਤ ਕਰੇਨਿ ॥** *(ਸਲੋਕ ਮ: ੩, ਪੰਨਾ ੯੫੧)*

ਭਾਵ, ਬਜ਼ੁਰਗਾਂ ਦੀਆਂ ਜੀਵਨ-ਸਾਖੀਆਂ ਪੁੱਤਰਾਂ ਨੂੰ ਸਪੁੱਤਰ ਬਣਾ ਦੇਂਦੀਆਂ ਹਨ।

(੩) ਸੁਮੰਦਰ ਵਿਚ ਠਿੱਲ੍ਹੇ ਹੋਏ ਜਹਾਜ਼ ਨੂੰ ਕਈ ਔਕੜਾਂ ਵਾਪਰਦੀਆਂ ਹਨ—ਕਿਤੇ ਝੱਖੜਾਂ ਦੇ ਝੁੱਲਣ ਕਰਕੇ ਭਿਆਨਕ ਲਹਿਰਾਂ ਹਨ, ਕਿਤੇ ਘੁੰਮਣ-ਘੇਰ ਹਨ, ਕਿਤੇ ਸਮੁੰਦਰ ਦੇ ਪਾਣੀ ਵਿਚ ਲੁਕੀਆਂ ਹੋਈਆਂ ਚਟਾਨਾਂ ਹਨ, ਜਿਨ੍ਹਾਂ ਨਾਲ ਟਕਰਾ ਕੇ ਜਹਾਜ਼ ਦੇ ਟੋਟੇ ਟੋਟੇ ਹੋ ਜਾਣ ਦਾ ਡਰ ਹੁੰਦਾ ਹੈ।

ਸੰਸਾਰ-ਸੁਮੰਦਰ ਵਿਚ ਭੀ ਜ਼ਿੰਦਗੀ ਦੀ ਬੇੜੀ ਨੂੰ ਡੋਬਣ ਲਈ ਅਨੇਕਾਂ ਖ਼ਤਰੇ ਮੌਜੂਦ ਹਨ। ਮਾਇਆ ਅਨੇਕਾਂ ਭਿਆਨਕ ਰੂਪ ਧਾਰ ਕੇ ਇਸ ਬੇੜੀ ਨੂੰ ਡੋਬਣ ਲਈ ਹੱਲੇ ਕਰਦੀ ਹੈ। ਕਬੀਰ ਜੀ ਆਖਦੇ ਹਨ:

**ਕਬੀਰ ਆਈ ਮੁਝਹਿ ਪਹਿ, ਅਨਿਕ ਕਰੇ ਕਰਿ ਭੇਸ ॥੮॥** *(੧੩੬੪)*

**ਕਬੀਰ ਬੇੜਾ ਜਰਜਰਾ, ਫੂਟੇ ਛੇਂਕ ਹਜਾਰ ॥੩੫॥** *(੧੩੬੬)*

**ਕਬੀਰ ਮਾਇਆ ਚੋਰਟੀ, ਮੁਸਿ ਮੁਸਿ ਲਾਵੈ ਹਾਟਿ ॥੨੦॥** *(੧੩੬੫)*

ਮਾਇਆ ਦੇ ਬਲ ਦਾ ਨਕਸ਼ਾ ਗੁਰੂ ਅਰਜਨ ਸਾਹਿਬ ਧਨਾਸਰੀ ਰਾਗ ਦੇ ਇਕ ਸ਼ਬਦ ਦੀ ਰਾਹੀਂ ਇਉਂ ਖਿੱਚਦੇ ਹਨ:

**ਜਿਨਿ ਕੀਨੇ ਵਸਿ ਅਪੁਨੈ, ਤ੍ਰੈ ਗੁਣ ਭਵਣ ਚਤੁਰ ਸੰਸਾਰਾ ॥**
**ਜਗ ਇਸਨਾਨ ਤਾਪ ਥਾਨ ਖੰਡੇ, ਕਿਆ ਇਹੁ ਜੰਤੁ ਵਿਚਾਰਾ ॥੧॥**
**ਪ੍ਰਭ ਕੀ ਓਟ ਗਹੀ ਤਉ ਛੂਟੋ ॥**
**ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ, ਬਿਖੈ ਬਿਆਧਿ ਤਬ ਹੂਟੋ ॥੧॥ਰਹਾਉ॥**
**ਨਹ ਸੁਣੀਐ ਨਹ ਮੁਖ ਤੇ ਬਕੀਐ, ਨਹ ਮੋਹੈ ਉਹ ਡੀਠੀ ॥**
**ਐਸੀ ਠਗਉਰੀ ਪਾਇ ਭੁਲਾਵੈ, ਮਨਿ ਸਭ ਕੈ ਲਾਗੈ ਮੀਠੀ ॥੨॥**

**ਮਾਇ ਬਾਪ ਪੂਤ ਹਿਤ ਭ੍ਰਾਤਾ, ਉਨਿ ਘਰਿ ਘਰਿ ਮੇਲਿਓ ਦੂਆ॥**
**ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ, ਸਗਲੇ ਲਰਿ ਲਰਿ ਮੂਆ॥੩॥**
*(ਧਨਾਸਰੀ ਮ: ੫, ਪੰਨਾ ੬੭੩)*

ਅੱਜ ਦੀ ਦੁਨੀਆ ਦਾ ਹਾਲ ਤੱਕੋ। ਚੁਫੇਰੇ ਈਰਖਾ ਤੇ ਵੈਰ ਵਿਰੋਧ ਦੀ ਅੱਗ ਧੁਖ ਰਹੀ ਹੈ। ਦੋ ਸੰਸਾਰ-ਜੁੱਧ ਹੋਏ, ਜਿਨ੍ਹਾਂ ਵਿਚ ਬੇਅੰਤ ਤਬਾਹੀ ਹੋਈ। ਜਗਤ ਦੇ ਧਨ ਦਾ ਬਹੁਤਾ ਹਿੱਸਾ ਮੌਤ ਦਾ ਸਾਮਾਨ ਬਣਾਣ ਤੇ ਖ਼ਰੀਦਣ 'ਤੇ ਖ਼ਰਚ ਹੁੰਦਾ ਰਿਹਾ। ਭੁੱਖਿਆਂ ਦੇ ਮੂੰਹੋਂ ਬੁਰਕੀਆਂ ਖੋਹ ਕੇ ਗੋਲੀਆਂ ਖ਼ਰੀਦੀਆਂ ਜਾਂਦੀਆਂ ਰਹੀਆਂ।

ਉਹ ਤਬਾਹੀ ਅਜੇ ਲੋਕਾਂ ਦੇ ਦਿਲਾਂ ਤੋਂ ਭੁੱਲੀ ਨਹੀਂ ਕਿ ਤਾਕਤ ਦੇ ਮਾਣ ਵਿਚ ਮੱਤੇ ਦੇਸ ਫਿਰ ਇਕ ਦੂਜੇ ਨੂੰ ਮੁੱਕੇ ਵੱਟ ਕੇ ਵਿਖਾ ਰਹੇ ਹਨ। ਖ਼ਤਰਾ ਵਧ ਰਿਹਾ ਹੈ ਕਿ ਫਿਰ ਭਿਆਨਕ ਤੂਫ਼ਾਨ ਚਹੁੰਆਂ ਪਾਸਿਆਂ ਤੋਂ ਉੱਠ ਕੇ ਮਨੁੱਖਾ ਜੀਵਨ ਦੀ ਬੇੜੀ ਨੂੰ ਡੁੱਬਣ ਦੇ ਨੇੜੇ ਨਾ ਲੈ ਆਵੇ।

(੪) ਇਸ ਸਮੇ ਮਨੁੱਖ ਦੀ ਕਲਿਆਣ ਦਾ ਇਕੋ ਸਾਧਨ ਹੈ ਕਿ ਬੀਤੇ ਇਤਿਹਾਸ ਵਿਚੋਂ ਜਗਤ ਦੇ ਸਾਹਮਣੇ ਕੋਈ ਉੱਚੇ ਜੀਵਨ ਰੱਖੇ ਜਾਣ। ਦੁਨੀਆ ਨੂੰ ਇਹ ਸਮਝ ਆਵੇ ਕਿ ਮਾਇਆ ਦੇ ਢਹੇ ਚੜ੍ਹ ਕੇ ਤਬਾਹੀ ਹੀ ਤਬਾਹੀ ਵਲ ਰੁਖ਼ ਹੋਵੇਗਾ। ਜਿਨ੍ਹਾਂ ਮਹਾਂ ਪੁਰਖਾਂ ਨੇ ਸੱਚ ਨੂੰ ਗ੍ਰਹਿਣ ਕੀਤਾ, ਮਾਇਆ ਉਹਨਾਂ ਦਾ ਕੁਝ ਨਾ ਵਿਗਾੜ ਸਕੀ, ਉਹ ਚਟਾਨਾਂ ਵਾਂਗ ਅਹਿੱਲ ਟਿਕੇ ਰਹੇ।

ਜਗਤ-ਇਤਿਹਾਸ ਵਿਚ ਅਜਿਹੀਆਂ ਬੇਅੰਤ ਮਿਸਾਲਾਂ ਹਨ। ਪਰ ਅੱਜ ਅਸਾਂ ਚੋਟੀ ਦੀਆਂ ਮਿਸਾਲਾਂ ਵਿਚੋਂ ਇਕ ਲੈਣੀ ਹੈ, ਉਹ ਹੈ ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਸਾਹਿਬ ਦਾ ਜੀਵਨ।

(੫) ਗੁਰੂ ਅਮਰਦਾਸ ਜੀ ਨੇ ਇਹਨਾਂ ਨੂੰ ਛੋਟੀ ਹੀ ਉਮਰ ਵਿਚ ਤੱਕ ਕੇ ਆਖ ਦਿੱਤਾ ਸੀ, "ਦੋਹਿਤਾ, ਬਾਣੀ ਕਾ ਬੋਹਿਥਾ, ਜਗਤ ਕਾ ਬੋਹਿਥਾ" ਹੋਵੇਗਾ। ਗੁਰੂ ਅਮਰਦਾਸ ਜੀ ਨੇ ਜਾਚ ਲਿਆ ਸੀ ਕਿ ਇਹ ਦੋਹਿਤਾ ਮਨੁੱਖ ਜਾਤੀ ਨੂੰ ਸੰਸਾਰ-ਸਮੁੰਦਰ ਦੀਆਂ ਲਹਿਰਾਂ ਵਿਚੋਂ ਪਾਰ ਲੰਘਾਣ ਲਈ ਜਹਾਜ਼ ਬਣੇਗਾ।

ਭੱਟਾਂ ਨੇ ਭੀ ਜਦੋਂ ਸ੍ਰੀ ਗੁਰੂ ਅਰਜਨ ਸਾਹਿਬ ਦਾ ਦਰਸ਼ਨ ਕੀਤਾ ਸੀ ਤਾਂ ਆਖਿਆ ਸੀ :

ਸਤਿ ਰੂਪੁ ਸਤਿ ਨਾਮੁ ਸਤੁ ਸੰਤੋਖੁ ਧਰਿਓ ਉਰਿ॥
ਆਦਿ ਪੁਰਖਿ ਪਰਤਖਿ ਲਿਖ੍ਉ ਅਛਰੁ ਮਸਤਕਿ ਧੁਰਿ॥
ਪ੍ਰਗਟ ਜੋਤਿ ਜਗਮਗੈ, ਤੇਜੁ ਭੂਅ ਮੰਡਲਿ ਛਾਯਉ॥
ਪਾਰਸੁ ਪਰਸਿ, ਪਰਸੁ ਪਰਸਿ ਗੁਰਿ ਗੁਰੂ ਕਹਾਯਉ॥
ਭਨਿ ਮਥੁਰਾ ਮੂਰਤਿ ਸਦਾ ਥਿਰੁ, ਲਾਇ ਚਿਤੁ ਸਨਮੁਖ ਰਹਹੁ॥
ਕਲਿਜੁਗਿ ਜਹਾਜੁ ਅਰਜੁਨੁ ਗੁਰੂ, ਸਗਲ ਸ੍ਰਿਸਟਿ ਲਗਿ ਬਿ ਤਰਹੁ॥੨॥

(ਪੰਨਾ ੧੪੦੮)

ਪਰਮਾਤਮਾ ਦੇ ਆਸਰੇ ਖੜੋ ਕੇ ਮਾਇਆ ਦੇ ਹੱਲਿਆਂ ਦਾ ਟਾਕਰਾ ਕਰਨ ਦੀ ਖੇਡ ਗੁਰੂ ਅਰਜਨ ਦੇਵ ਜੀ ਨੇ ਸਾਰੀ ਹੀ ਉਮਰ ਆਪਣੇ ਜੀਵਨ ਦੇ ਆਦਿ ਤੋਂ ਲੈ ਕੇ ਅੰਤ ਤਕ ਬੜੀ ਕਾਮਯਾਬੀ ਨਾਲ ਖੇਡੀ ਸੀ। ਇਹ ਲੱਛਣ ਵੇਖ ਕੇ ਹੀ ਮਥੁਰਾ ਭੱਟ ਨੇ ਆਪਣੇ ਸਾਥੀਆਂ ਨੂੰ ਆਖਿਆ ਸੀ:

ਜਗ ਅਉਰੁ ਨ ਯਾਹਿ ਮਹਾ ਤਮ ਮੈ, ਅਵਤਾਰ ਉਜਾਗਰੁ ਆਨਿ ਕੀਅਉ॥
ਤਿਨ ਕੇ ਦੁਖ ਕੋਟਿਕ ਦੂਰਿ ਗਏ, ਮਥੁਰਾ ਜਿਨ੍ ਅੰਮ੍ਰਿਤ ਨਾਮੁ ਪੀਅਉ॥
ਇਹ ਪਧਤਿ ਤੇ ਮਤ ਚੂਕਹਿ ਰੇ ਮਨ, ਭੇਦੁ ਬਿਭੇਦੁ ਨ ਜਾਨ ਬੀਅਉ॥
ਪਰਤਛਿ ਰਿਦੈ ਗੁਰ ਅਰਜੁਨ ਕੈ, ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ॥੫॥

(ਪੰਨਾ ੧੪੦੯)

ਕਲਿ ਸਮੁਦ੍ਰ ਭਏ ਰੂਪ ਪ੍ਰਗਟਿ, ਹਰਿ ਨਾਮ ਉਧਾਰਨੁ॥
ਬਸਹਿ ਸੰਤ ਜਿਸੁ ਰਿਦੈ, ਦੁਖ ਦਾਰਿਦ੍ਰ ਨਿਵਾਰਨੁ॥
ਨਿਰਮਲ ਭੇਖ ਅਪਾਰ, ਤਾਸੁ ਬਿਨੁ ਅਵਰੁ ਨ ਕੋਈ॥
ਮਨ ਬਚ ਜਿਨਿ ਜਾਣਿਅਉ, ਭਯਉ ਤਿਹ ਸਮਸਰਿ ਸੋਈ॥
ਧਰਨਿ ਗਗਨ ਨਵ ਖੰਡ ਮਹਿ, ਜੋਤਿ ਸ੍ਵਰੂਪੀ ਰਹਿਓ ਭਰਿ॥
ਭਨਿ ਮਥੁਰਾ ਕਛੁ ਭੇਦੁ ਨਹੀ, ਗੁਰੁ ਅਰਜੁਨੁ ਪਰਤਖ੍ ਹਰਿ॥੭॥੧੯॥

(ਪੰਨਾ ੧੪੦੯)

(੬) ਘਰੋਗੀ ਜੀਵਨ ਅਤੇ ਸਮਾਜਿਕ ਜੀਵਨ ਦੋਹਾਂ ਵਿਚ ਹੀ ਗੁਰੂ ਅਰਜਨ ਦੇਵ ਜੀ ਨੇ ਮਾਇਆ ਦਾ ਟਾਕਰਾ ਕਰਨ ਦੇ ਸੁੰਦਰ ਪੂਰਨੇ ਪਾਏ:

(ੳ) ਅਸੀ ਅੱਜ ਘਰੋਗੀ ਜੀਵਨ ਵਿਚੋਂ ਹੀ ਉਹਨਾਂ ਦਾ ਦਰਸ਼ਨ ਕਰਾਂਗੇ। ਜਿਸ ਦਿਨ ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਸਾਹਿਬ ਨੂੰ ਗੁਰਿਆਈ ਦੀ ਜ਼ਿੰਮੇਵਾਰੀ ਸੌਂਪੀ, ਉਸੇ ਦਿਨ ਤੋਂ ਉਹਨਾਂ ਦੇ ਵੱਡੇ ਭਾਈ ਬਾਬਾ ਪ੍ਰਿਥੀ ਚੰਦ ਜੀ ਨੇ ਵਿਰੋਧਤਾ ਸ਼ੁਰੂ ਕਰ ਦਿੱਤੀ:

(1) ਦਸਤਾਰਬੰਦੀ ਦੇ ਵੇਲੇ ਗੋਇੰਦਵਾਲ ਵਿਚ ਬਾਬਾ ਪ੍ਰਿਥੀ ਚੰਦ ਜੀ ਨੇ ਧੜਾ ਬਣਾਣ ਦਾ ਜਤਨ ਕੀਤਾ।

(2) ਗੋਇੰਦਵਾਲ ਤੋਂ ਫਿਰ ਅੰਮ੍ਰਿਤਸਰ ਆ ਕੇ ਪੂਰੇ ਤ੍ਰਾਣ ਨਾਲ ਗੁਰੂ-ਘਰ ਦੀ ਨਾਕਾਬੰਦੀ ਕੀਤੀ। ਗੁਰੂ ਕੇ ਲੰਗਰ ਵਿਚ ਇਤਨੀ ਔਖਿਆਈ ਹੋ ਗਈ ਕਿ ਲੰਗਰ ਇਕੋ ਵੇਲੇ ਪੱਕਣਾ ਸ਼ੁਰੂ ਹੋਇਆ। ਸੱਤੇ ਬਲਵੰਡ ਰਬਾਬੀਆਂ ਨੇ ਭੀ ਇਹ ਮਾਇਕ ਕਮਜ਼ੋਰੀ ਵੇਖ ਕੇ ਕੀਰਤਨ ਕਰਨ ਤੋਂ ਇਨਕਾਰ ਕਰ ਦਿੱਤਾ। ਪਰ ਗੁਰੂ ਅਰਜਨ ਦੇਵ ਜੀ ਨੇ ਬੜੀ ਗੰਭੀਰਤਾ ਵਿਖਾਈ। ਰਤਾ ਭੀ ਮੱਥੇ ਵੱਟ ਨਹੀਂ ਆਉਣ ਦਿੱਤਾ। ਇਹ ਜ਼ਿਕਰ ਸੰਨ ੧੫੯੧-੯੨ ਦਾ ਹੈ।

(3) ਜੂਨ ਸੰਨ ੧੫੯੫ ਵਿਚ ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ ਹੋਇਆ। ਗੁਰੂ ਅਰਜਨ ਸਾਹਿਬ ਦੀ ਉਮਰ ਉਸ ਵੇਲੇ ੩੨ ਸਾਲਾਂ ਦੀ ਸੀ। ਬਾਬਾ ਪ੍ਰਿਥੀ ਚੰਦ ਜੀ ਨੇ ਦਾਈ ਦੀ ਰਾਹੀਂ, ਸਪੇਰੇ ਦੀ ਰਾਹੀਂ, ਘਰ ਦੇ ਨੌਕਰ ਦੀ ਰਾਹੀਂ ਤਿੰਨ ਵਾਰੀ ਗੁਰੂ ਹਰਿਗੋਬਿੰਦ ਜੀ ਦੀ ਜਿੰਦ ਉਤੇ ਵਾਰ ਕਰਾਏ।

ਇਹ ਕੋਈ ਨਿੱਕਾ ਜਿਹਾ ਮੰਦ ਕਰਮ ਨਹੀਂ ਸੀ, ਪਰ (ਗੁਰੂ) ਅਰਜਨ ਸਾਹਿਬ ਫਿਰ ਭੀ ਅਡੋਲ ਸ਼ਾਂਤ-ਚਿੱਤ ਹੀ ਰਹੇ। ਉਹਨਾਂ ਦੇ ਸਾਹਮਣੇ ਹਰ ਵੇਲੇ ਨਿਸ਼ਾਨਾ ਇਹ ਸੀ :

**ਮੀਤੁ ਕਰੈ ਸੋਈ ਹਮ ਮਾਨਾ॥**
**ਮੀਤ ਕੇ ਕਰਤਬ ਕੁਸਲ ਸਮਾਨਾ॥੧॥**
**ਏਕਾ ਟੇਕ ਮੇਰੈ ਮਨਿ ਚੀਤਿ॥**
**ਜਿਸੁ ਕਿਛੁ ਕਰਣਾ ਸੁ ਹਮਰਾ ਮੀਤੁ॥੧॥ਰਹਾਉ॥**
**ਮੀਤੁ ਹਮਾਰਾ ਵੇਪਰਵਾਹਾ॥**
**ਗੁਰ ਕਿਰਪਾ ਤੇ ਮੋਹਿ ਅਸਨਾਹਾ॥੨॥**
**ਮੀਤੁ ਹਮਾਰਾ ਅੰਤਰਜਾਮੀ॥**
**ਸਮਰਥੁ ਪੁਰਖੁ ਪਾਰਬ੍ਰਹਮ ਸੁਆਮੀ॥੩॥**
**ਹਮ ਦਾਸੇ ਤੁਮ ਠਾਕੁਰ ਮੇਰੇ॥**
**ਮਾਨੁ ਮਹਤੁ ਨਾਨਕ ਪ੍ਰਭੁ ਤੇਰੇ॥੪॥੪੦॥੧੦੯॥**

*(ਗਉੜੀ ਮ: ੫, ਪੰਨਾ ੧੮੭-੮੮)*

(ਅ) ਜਦੋਂ ਬਾਬਾ ਪ੍ਰਿਥੀ ਚੰਦ ਜੀ ਨੂੰ ਇਸ ਤਰ੍ਹਾਂ ਕੋਈ ਸਫਲਤਾ ਹਾਸਲ ਨਾ

ਹੋਈ, ਤਾਂ ਉਹ ਗੁਰੂ ਅਰਜਨ ਦੇਵ ਜੀ ਨੂੰ ਡੂੰਮ-ਡਰਾਵੇ ਦੇਣ ਲਈ ਲਾਹੌਰ ਤੋਂ ਸ਼ਾਹੀ ਹਾਕਮ ਸੁਲਹੀ ਖ਼ਾਂ ਚੜ੍ਹਾ ਕੇ ਲੈ ਆਇਆ। ਜਦੋਂ ਸਿੱਖਾਂ ਨੇ ਸਰਕਾਰੀ ਹਾਕਮ ਦੇ ਚੜ੍ਹ ਆਉਣ ਦੀ ਖ਼ਬਰ ਸੁਣੀ, ਤਾਂ ਕਈ ਸਿਖ ਘਬਰਾ ਗਏ ਸਨ। ਮੁਸਲਿਮ ਰਾਜ ਦਾ ਹਿੰਦੂ ਜਨਤਾ ਉਤੇ ਬੜਾ ਦਬਾਉ ਪਿਆ ਹੋਇਆ ਸੀ। ਕਈ ਸਿੱਖਾਂ ਨੇ ਸਤਿਗੁਰੂ ਜੀ ਨੂੰ ਸਲਾਹਾਂ ਦਿੱਤੀਆਂ ਕਿ ਸੁਲਹੀ ਦਾ ਗੁੱਸਾ ਮੱਠਾ ਕਰਨ ਲਈ ਅਗੋਂ-ਵਾਂਢੀ ਕੋਈ ਇਕ ਦੋ ਸਿਖ ਭੇਜੇ ਜਾਣ, ਜਾਂ ਕੋਈ ਚਿੱਠੀ ਲਿਖ ਕੇ ਭੇਜੀ ਜਾਏ। ਪਰ ਸਤਿਗੁਰੂ ਜੀ ਨੇ ਸਭ ਨੂੰ ਹੌਸਲਾ ਦਿੱਤਾ, ਤੇ ਆਖਿਆ ਕਿ ਅਸੀ ਕਿਸੇ ਉਤੇ ਕੋਈ ਵਧੀਕੀ ਨਹੀਂ ਕਰ ਰਹੇ, ਇਸ ਵਾਸਤੇ ਸਾਨੂੰ ਕਰਤਾਰ ਉਤੇ ਭਰੋਸਾ ਰੱਖਣਾ ਚਾਹੀਦਾ ਹੈ, ਉਹੀ ਸਾਡੇ ਸਿਰ ਉੱਤੇ ਰਾਖਾ ਹੈ—ਫ਼ੁਰਮਾਇਓ ਨੇ:

**ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥**
**ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥**
**ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥**
**ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥੧॥**
**ਮਹਾ ਅਨੰਦ ਅਚਿੰਤ ਸਹਜਾਇਆ ॥**
**ਦੁਸਮਨ ਦੂਤ ਮੁਏ ਸੁਖੁ ਪਾਇਆ ॥੧॥ਰਹਾਉ॥**
**ਸਤਿਗੁਰਿ ਮੋ ਕਉ ਦੀਆ ਉਪਦੇਸੁ ॥**
**ਜੀਉ ਪਿੰਡੁ ਸਭੁ ਹਰਿ ਕਾ ਦੇਸੁ ॥**
**ਜੋ ਕਿਛੁ ਕਰੀ ਸੁ ਤੇਰਾ ਤਾਣੁ ॥**
**ਤੂੰ ਮੇਰੀ ਓਟ ਤੂੰ ਹੀ ਦੀਬਾਣੁ ॥੨॥**
**ਤੁਧ ਨੋ ਛੋਡਿ ਜਾਈਐ ਪ੍ਰਭ ਕੈ ਧਰਿ ॥**
**ਆਨ ਨ ਬੀਆ ਤੇਰੀ ਸਮਸਰਿ ॥**
**ਤੇਰੇ ਸੇਵਕ ਕਉ ਕਿਸ ਕੀ ਕਾਣਿ ॥**
**ਸਾਕਤੁ ਭੂਲਾ ਫਿਰੈ ਬੇਬਾਣਿ ॥੩॥**
**ਤੇਰੀ ਵਡਿਆਈ ਕਹੀ ਨ ਜਾਇ ॥**
**ਜਹ ਕਹ ਰਾਖਿ ਲਹਿ ਗਲਿ ਲਾਇ ॥**
**ਨਾਨਕ ਦਾਸ ਤੇਰੀ ਸਰਣਾਈ ॥**
**ਪ੍ਰਭਿ ਰਾਖੀ ਪੈਜ ਵਜੀ ਵਾਧਾਈ ॥੪॥੫॥** *(ਆਸਾ ਮ: ੫, ਪੰਨਾ ੩੭੧-੭੨)*

ਸਤਿਗੁਰੂ ਜੀ ਨੇ ਦੁਨੀਆ ਦੇ ਰਾਖਸ਼ਸ ਬਲ ਦੇ ਮੁਕਾਬਲੇ 'ਤੇ ਪਰਮਾਤਮਾ

ਦਾ ਆਸਰਾ ਲਿਆ। ਇਹ ਵੱਖਰੀ ਗੱਲ ਹੈ ਕਿ ਸੁਲਹੀ ਦੀ ਉਹਨਾਂ ਹੀ ਦਿਨਾਂ ਵਿਚ ਮੌਤ ਹੋ ਗਈ। ਜਦੋਂ ਉਹ ਬਾਬਾ ਪ੍ਰਿਥੀ ਚੰਦ ਦੇ ਪਿੰਡ ਹੇਹਰੀਂ ਪਹੁੰਚਿਆ, ਤਾਂ ਉਸ ਦਾ ਘੋੜਾ ਉਸ ਦੇ ਸਮੇਤ ਹੀ ਤਪਦੇ ਆਵੇ ਵਿਚ ਡਿੱਗ ਪਿਆ। ਇਸ ਤਰ੍ਹਾਂ ਸਤਿਗੁਰੂ ਜੀ ਨੂੰ ਮੌਕਾ ਨਾ ਮਿਲਿਆ ਕਿ ਉਹ ਰਾਖਸ਼ਸ ਬਲ ਦੇ ਨਾਲ ਸੱਚਾਈ ਦਾ ਮੁਕਾਬਲਾ ਕਰ ਕੇ ਵਿਖਾ ਸਕਣ।

(੭) ਗੁਰੂ ਅਰਜਨ ਦੇਵ ਜੀ ਦੇ ਜੀਵਨ ਦਾ ਇਹ ਦ੍ਰਿਸ਼ ਹਰੇਕ ਸਿਖ ਵਾਸਤੇ, ਹਰੇਕ ਪ੍ਰਾਣੀ ਮਾਤ੍ਰ ਵਾਸਤੇ ਚਾਨਣ-ਮੁਨਾਰਾ ਹੈ। ਜੋ ਮਨੁੱਖ, ਜਿਹੜੀ ਕੌਮ, ਜਿਹੜਾ ਦੇਸ ਨਿਰਭਉ ਨਿਰੰਕਾਰ ਦਾ ਆਸਰਾ ਲੈਂਦਾ ਹੈ, ਉਸ ਨੂੰ ਕੋਈ ਦੁਖ ਦਬਾ ਨਹੀਂ ਸਕਦਾ :

**ਨਿਰਭਉ ਜਪੈ ਸਗਲ ਭਉ ਮਿਟੈ ॥**
**ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥**
**ਜਿਸੁ ਪ੍ਰਭੁ ਰਾਖੈ ਤਿਸੁ ਨਾਹੀ ਦੂਖ ॥**
**ਨਾਮੁ ਜਪਤ ਮਨਿ ਹੋਵਤ ਸੂਖ ॥**
**ਚਿੰਤਾ ਜਾਇ ਮਿਟੈ ਅਹੰਕਾਰੁ ॥**
**ਤਿਸੁ ਜਨ ਕਉ ਕੋਇ ਨ ਪਹੁਚਨਹਾਰ ॥**
**ਸਿਰ ਊਪਰਿ ਠਾਢਾ ਗੁਰੁ ਸੂਰਾ ॥**
**ਨਾਨਕ ਤਾ ਕੇ ਕਾਰਜ ਪੂਰਾ ॥੭॥੨੨॥**

*(ਗਉੜੀ ਸੁਖਮਨੀ ਮ: ੫, ਪੰਨਾ ੨੯੩)*

## ਗੁਰੂ ਅਰਜਨ ਦੇਵ ਜੀ

# ਸੱਚੇ ਆਗੂ

(੧) ਮਨੁੱਖ ਦੇ ਜੀਵਨ ਨੂੰ ਇਸ ਦੀ ਛੋਟੀ ਉਮਰ ਤੋਂ ਰਤਾ ਧਿਆਨ ਮਾਰ ਕੇ ਵੇਖੋ, ਬਿਨਾ ਕਿਸੇ ਸਿੱਖਿਆ-ਦਾਤੇ ਦੇ ਇਹ ਇਕ ਕਦਮ ਭੀ ਜੀਵਨ-ਸਫ਼ਰ ਵਿਚ ਨਹੀਂ ਚਲ ਸਕਦਾ। ਪਸ਼ੂ ਅਤੇ ਮਨੁੱਖ ਸ਼੍ਰੇਣੀ ਵਿਚ ਇਹ ਬੜਾ ਭਾਰਾ ਫ਼ਰਕ ਹੈ। ਜ਼ਿੰਦਗੀ ਦੇ ਵੱਡੇ ਵੱਡੇ ਕੰਮਾਂ ਨੂੰ ਤਾਂ ਲਾਂਭੇ ਰਹਿਣ ਦਿਉ, ਮਨੁੱਖ ਦੇ ਬੱਚੇ ਨੂੰ ਜੇ ਵੇਲੇ ਸਿਰ ਮਾਂ ਭੈਣ ਆਦਿਕ ਗੱਲਾਂ ਕਰਨ ਦੀ ਜਾਚ ਨਾ ਸਿਖਾਣ, ਤਾਂ ਇਹ ਸਾਰੀ ਹੀ ਉਮਰ ਲਈ ਗੁੰਗਾ ਹੋ ਜਾਏ।

ਥੋੜੇ ਹੀ ਸਾਲ ਹੋਏ ਹਨ, ਜਦੋਂ ਇਕ ਇਨਸਾਨੀ ਬੱਚੇ ਨੂੰ ਬਘਿਆੜਾਂ ਦੇ ਘੁਰਨੇ ਵਿਚੋਂ ਬਚਾਇਆ ਗਿਆ ਸੀ। ਲਖਨਊ ਸਰਕਾਰੀ ਹਸਪਤਾਲ ਵਿਚ ਬੜੀ ਪੂਰੀ ਮਿਹਨਤ ਕਰਨ ਨਾਲ ਉਸ ਦੇ ਪਸ਼ੂ-ਸੁਭਾਵ ਤਾਂ ਹੁਣ ਮੱਧਮ ਪੈ ਗਏ ਹਨ, ਪਰ ਅਜੇ ਤਕ ਉਹ ਗੱਲਾਂ ਕਰਨ ਦੀ ਜਾਚ ਨਹੀਂ ਸਿੱਖ ਸਕਿਆ, ਤੇ ਡਾਕਟਰਾਂ ਦਾ ਖ਼ਿਆਲ ਹੈ ਕਿ ਸਿੱਖ ਭੀ ਨਹੀਂ ਸਕੇਗਾ, ਕਿਉਂਕਿ ਸਿੱਖਣ ਦਾ ਵਕਤ ਲੰਘ ਚੁੱਕਾ ਹੈ।

(੨) ਬੰਦਿਆਂ ਦੇ ਇਕੱਠ ਤੋਂ ਹੀ ਕੌਮਾਂ ਬਣਦੀਆਂ ਹਨ। ਜਿਵੇਂ ਇਕੱਲੇ ਇਕੱਲੇ ਮਨੁੱਖ ਨੂੰ ਸਹੀ ਜੀਵਨ ਦੀ ਜਾਚ ਵਾਸਤੇ ਉਸਤਾਦ ਦੀ ਲੋੜ ਹੁੰਦੀ ਹੈ, ਤਿਵੇਂ ਕੌਮਾਂ ਭੀ ਆਗੂ ਤੋਂ ਬਿਨਾ ਉੱਨਤੀ ਨਹੀਂ ਕਰ ਸਕਦੀਆਂ। ਕੌਮਾਂ ਦੀ ਸਮੁੱਚੀ ਕਾਮਯਾਬੀ ਦੇ ਭਾਵੇਂ ਕਈ ਕਾਰਨ ਹੁੰਦੇ ਹਨ, ਪਰ ਸਿਆਣੇ ਤੇ ਸੱਚੇ ਆਗੂ ਦਾ ਹੋਣਾ ਬਹੁਤ ਜ਼ਰੂਰੀ ਹੁੰਦਾ ਹੈ। ਸੱਚੇ ਆਗੂ ਦੇ ਪਾਏ ਹੋਏ ਪੂਰਨੇ ਜਨਤਾ ਵਾਸਤੇ ਉੱਦਮ ਤੇ ਹੌਸਲੇ ਦਾ ਕਾਰਨ ਬਣਦੇ ਹਨ। ਫ਼ਰੀਦ ਜੀ ਲਿਖਦੇ ਹਨ :

**ਛੈਲ ਲੰਘੰਦੇ ਪਾਰ, ਗੋਰੀ ਮਨੁ ਧੀਰਿਆ॥**
**ਕੰਚਨ ਵੰਨੇ ਪਾਸੇ, ਕਲਵਤਿ ਚੀਰਿਆ॥੪॥** *(ਆਸਾ, ਪੰਨਾ ੪੮੮)*

(੩) ਦੁਨੀਆ ਦੇ ਇਤਿਹਾਸ ਵਲ ਨਿਗਾਹ ਮਾਰ ਕੇ ਵੇਖੋ। ਅਨੇਕਾਂ ਐਸੇ ਪਰਮਾਣ ਮਿਲਣਗੇ, ਜਿਥੇ, ਜੇ ਸਫਲਤਾ ਲਈ ਬਹੁਤੇ ਸਾਧਨਾਂ ਦਾ ਪਰਬੰਧ ਨਹੀਂ ਹੋ ਸਕਿਆ, ਤਾਂ ਇਕ ਸਿਆਣਾ ਸੱਚਾ ਆਗੂ ਮਿਲ ਜਾਣ ਨਾਲ ਹੀ, ਵੱਡੇ ਵੱਡੇ ਕੰਮ ਸਿਰੇ ਚਾੜ੍ਹ ਲਏ ਗਏ। ਦੂਜੇ ਪਾਸੇ ਐਸੇ ਪਰਮਾਣ ਭੀ ਮਿਲਣਗੇ, ਜਿਥੇ ਅਨੇਕਾਂ ਸਾਧਨ ਮੌਜੂਦ ਸਨ, ਜਨਤਾ ਦੀਆਂ ਕੁਰਬਾਨੀਆਂ ਵਿਚ ਭੀ ਕੋਈ ਊਣਤਾ ਨਹੀਂ ਸੀ, ਪਰ ਇਕ ਆਗੂ ਤੋਂ ਬਿਨਾ ਕੰਮ ਚੌੜ ਹੋ ਗਿਆ।

ਜਦੋਂ ਸਭਰਾਵਾਂ ਦੇ ਮੈਦਾਨ 'ਤੇ ਅੰਗਰੇਜ਼ਾਂ ਤੇ ਸਿੰਘਾਂ ਦੀ ਲੜਾਈ ਹੋਈ, ਸਿੰਘਾਂ ਨੇ ਬੜੇ ਕਰਾਰੇ ਹੱਥ ਵਿਖਾਏ, ਪਰ ਸ਼ਾਹ ਮੁਹੰਮਦ ਉਸ ਜੰਗ ਦਾ ਹਾਲ ਤੱਕ ਕੇ ਬੜੀ ਹਸਰਤ ਨਾਲ ਲਿਖਦਾ ਹੈ:

**ਸ਼ਾਹ ਮੁਹੰਮਦਾ! ਇਕ ਸਰਕਾਰ ਬਾਝੋਂ,**
**ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।**

(੪) ਦੁਨੀਆ ਦਾ ਕੋਈ ਭੀ ਕਿੱਤਾ ਲੈ ਲਵੋ, ਉਸ ਵਿਚ ਸਫਲਤਾ ਪ੍ਰਾਪਤ ਕਰਨ ਲਈ ਖ਼ਾਸ ਖ਼ਾਸ ਗੁਣਾਂ ਦੀ ਲੋੜ ਪੈਂਦੀ ਹੈ। ਪਰ ਜਗਤ ਵਿਚ ਅਸਲ ਦੀ ਕਦਰ-ਕੀਮਤ ਵੇਖ ਕੇ ਨਕਲ ਭੀ ਚੱਲ ਪੈਂਦੀ ਹੈ।

ਆਗੂ ਦਾ ਕੰਮ ਹੈ ਕਿ ਉਹ ਆਪਣੇ ਦੇਸ ਕੌਮ ਨੂੰ ਸਹੀ ਰਸਤਾ ਦੱਸ ਕੇ ਸਫਲਤਾ ਦੀ ਚੋਟੀ ਤਕ ਅਪੜਾਵੇ। ਜ਼ਿੰਦਗੀ ਦਾ ਸਹੀ ਰਸਤਾ ਉਹੀ ਦੱਸ ਸਕਦਾ ਹੈ ਜਿਸ ਨੂੰ ਪਹਿਲਾਂ ਆਪ ਰਸਤੇ ਦੀ ਸੂਝ ਹੋਵੇ। ਜਿਹੜਾ ਖ਼ੁਦ ਰਾਹ ਤੋਂ ਖੁੰਝਿਆ ਹੋਇਆ ਹੈ ਉਹ ਆਪ ਭੀ ਡੁੱਬਦਾ ਹੈ ਤੇ ਸਾਥ ਨੂੰ ਭੀ ਡੋਬਦਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ:

**ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥**
**ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥੧॥ (੫)**

*(ਮਾਝ ਕੀ ਵਾਰ, ਸਲੋਕੁ ਮ: ੧, ਪੰਨਾ ੧੪੦)*

(੫) ਜਦੋਂ ਅਸੀ ਗੁਰੂ ਅਰਜਨ ਸਾਹਿਬ ਦਾ ਜੀਵਨ ਵਿਚਾਰਦੇ ਹਾਂ, ਤਾਂ ਸਾਨੂੰ ਇਹ ਜੀਵਨ ਇਕ ਸੁੱਚੇ ਤੇ ਉੱਚੇ ਆਗੂ ਦਾ ਜੀਵਨ ਦਿੱਸਦਾ ਹੈ। ਆਗੂ ਵਾਸਤੇ ਸਭ ਤੋਂ ਉੱਚੀ ਗੱਲ ਇਹ ਹੈ ਕਿ ਉਸ ਦੀ ਕਹਿਣੀ ਤੇ ਰਹਿਣੀ ਇਕ ਹੋਵੇ। ਆਗੂ ਉਹੀ ਕੁਝ ਮੂੰਹੋਂ ਆਖੇ ਜੋ ਉਹ ਕਰ ਕੇ ਵਿਖਾਏ। ਸੱਚੇ ਆਗੂ ਦਾ ਨਕਸ਼ਾ ਗੁਰੂ ਰਾਮਦਾਸ ਜੀ ਨੇ ਇਉਂ ਖਿਚਿਆ ਹੈ:

**ਜਿਸ ਦੈ ਅੰਦਰਿ ਸਚੁ ਹੈ, ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥**
**ਓਹੁ ਹਰਿ ਮਾਰਗਿ ਆਪਿ ਚਲਦਾ, ਹੋਰਨਾ ਨੋ ਹਰਿ ਮਾਰਗਿ ਪਾਏ ॥**
**ਜੇ ਅਗੈ ਤੀਰਥੁ ਹੋਇ ਤ ਮਲੁ ਲਹੈ, ਛਪੜਿ ਨਾਤੈ ਸਗਵੀ ਮਲੁ ਲਾਏ ॥**
**ਤੀਰਥੁ ਪੂਰਾ ਸਤਿਗੁਰੂ, ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥**
**ਓਹੁ ਆਪਿ ਛੁਟਾ ਕੁਟੰਬ ਸਿਉ, ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ ॥**
**ਜਨ ਨਾਨਕ ਤਿਸੁ ਬਲਿਹਾਰਣੈ, ਜੋ ਆਪਿ ਜਪੈ ਅਵਰਾ ਨਾਮ ਜਪਾਏ ॥੨॥ (੫)**

*(ਮਾਝ ਕੀ ਵਾਰ, ਮ: ੪, ਪੰਨਾ ੧੪੦)*

ਇਹ ਗੁਣ ਸਾਨੂੰ ਗੁਰੂ ਅਰਜਨ ਦੇਵ ਜੀ ਦੇ ਜੀਵਨ ਵਿਚ ਮਿਲਦਾ ਹੈ। ਉਹਨਾਂ ਨੇ ਜਨਤਾ ਦੀ ਸੇਵਾ ਤੋਂ ਲੈ ਕੇ ਆਪਣੇ ਆਦਰਸ਼ ਦੀ ਖ਼ਾਤਰ ਕੁਰਬਾਨ ਹੋਣ ਤਕ ਹਰੇਕ ਖ਼ਿਆਲ ਨੂੰ ਆਪਣੇ ਜੀਵਨ ਵਿਚ ਕਮਾ ਕੇ ਦਸਿਆ ਹੈ।

## (੬) ਸੇਵਾ—ਆਪ ਸੰਗਤਾਂ ਨੂੰ ਪੱਖਾ ਝਲਣਾ

ਇਤਿਹਾਸ ਵਿਚ ਸਾਖੀ ਆਉਂਦੀ ਹੈ ਕਿ ਕਾਬਲ ਕੰਧਾਰ ਤੇ ਦੂਰ ਦੂਰ ਥਾਵਾਂ ਤੋਂ ਸੰਗਤਾਂ ਦਰਸ਼ਨਾਂ ਨੂੰ ਆਉਂਦੀਆਂ ਤਾਂ ਸ੍ਰੀ ਅੰਮ੍ਰਿਤਸਰ ਪੁਜਣ ਤੋਂ ਪਹਿਲਾਂ ਜਿਥੇ ਸੰਗਤਾਂ ਰਾਤ ਟਿਕਾਣਾ ਕਰਦੀਆਂ, ਉਥੇ ਆਪ ਸ੍ਰੀ ਗੁਰੂ ਅਰਜਨ ਦੇਵ ਜੀ ਪੁਜਦੇ। ਬਿਸਰਾਮ ਕਰ ਰਹੀਆਂ ਥਕੀਆਂ ਟੁਟੀਆਂ ਸੰਗਤਾਂ ਨੂੰ ਪੱਖਾ ਝਲਦੇ ਅਤੇ ਮੁੱਠੀ ਚਾਪੀ ਕਰਦੇ। ਜਦ ਦੂਜੇ ਦਿਨ ਦੀਵਾਨ ਵਿਚ ਸੰਗਤਾਂ ਪੁਜਦੀਆਂ ਅਤੇ ਗੁਰੂ ਪਾਤਿਸ਼ਾਹ ਦੇ ਦਰਸ਼ਨ ਕਰਦੀਆਂ ਤਾਂ ਉਨ੍ਹਾਂ ਦੀ ਹੈਰਾਨਗੀ ਦੀ ਹੱਦ ਨਾ ਰਹਿੰਦੀ ਕਿ ਰਾਤ ਨੂੰ ਉਨ੍ਹਾਂ ਦੇ ਦਿਲਾਂ ਦਾ ਪਾਤਿਸ਼ਾਹ ਆਪ, ਉਨ੍ਹਾਂ ਸੰਗਤਾਂ ਦੀ ਸੇਵਾ ਕਰ ਰਿਹਾ ਸੀ।

## (੭) ਨਿਰਮਾਣਤਾ—ਸਤੇ ਬਲਵੰਡ ਦੇ ਘਰ ਚਲ ਕੇ ਜਾਣਾ

ਦੋਵੇਂ ਭਰਾ ਗੁਰੂ-ਦਰ 'ਤੇ ਕੀਰਤਨ ਕਰਦੇ ਸਨ। ਸੰਗਤਾਂ ਉਹਨਾਂ ਦੀ ਸ਼ਲਾਘਾ ਕਰਦੀਆਂ ਸਨ। ਸਹਿਜੇ ਸਹਿਜੇ ਅਹੰਕਾਰ ਆ ਗਿਆ :

**ਸਿਖ ਸਰਾਹਨ ਕਰਹਿ ਸੁਨੰਤੇ ॥ ਤਿਉਂ ਤਿਉਂ ਸੋ ਅਹੰਕਾਰ ਕਰੰਤੇ ॥੨੧॥**
**ਇਸ ਬਿਧਿ ਕੇਤਕ ਕਾਲ ਬਿਤਾਯੋ ॥ ਦਿਨ ਪ੍ਰਤਿ ਉਰਿ ਅਹੰਕਾਰ ਬਧਾਯੋ ॥**

*(ਸੂਰਜ ਪ੍ਰਕਾਸ਼, ਰਾਸ ੩, ਅੰਸੂ ੪੩)*

ਲੜਕੀ ਦੇ ਵਿਆਹ 'ਤੇ ਮਾਇਆ ਮੰਗੀਓ ਨੇ, ਇੱਛਾ ਅਨੁਸਾਰ ਮਿਲ

ਨਾ ਸਕੀ। ਰੁੱਸ ਪਏ। ਅਗਲੇ ਦਿਨ ਕੀਰਤਨ ਕਰਨ ਨਾ ਆਏ। ਉਡੀਕ ਕੇ ਸਤਿਗੁਰੂ ਜੀ ਨੇ ਸਿਖ ਭੇਜੇ। ਉੱਤਰ ਦਿਤੋ ਨੇ—ਅਸੀ ਕੀਰਤਨ ਕਰਦੇ ਹਾਂ, ਤਾਹੀਏਂ ਦੀਵਾਨ ਲਗਦਾ ਹੈ, ਸੰਗਤਾਂ ਸੁਣਨ ਆਉਂਦੀਆਂ ਹਨ। ਗੁਰੂ ਅਰਜਨ ਵਿਚ ਆ ਬੈਠਦੇ ਹਨ। ਲੋਕ ਭੇਟਾ ਚਾੜ੍ਹਦੇ ਹਨ:

**ਗੁਰਤਾ ਗਾਦੀ ਕੇ ਹਮ ਮੂਲ॥ ਨਹਿ ਜਬ ਜਾਹਿ ਹੋਇ ਪ੍ਰਤਿਕੂਲ॥**
**ਤਿਨ ਕੋ ਗੁਰੂ ਨ ਕਹਿ ਹੈ ਕੋਇ॥ ਧਨ ਕੀ ਪੂਜਾ ਕਿਤ ਤੇ ਹੋਇ॥੪੦॥**
**ਹਮ ਬਿਨੁ ਬੈਠਜੋ ਰਹੈ ਇਕਾਂਕੀ॥ ਮਹਿਮਾ ਸਕਲ ਜਾਇ ਹੈ ਤਾਂ ਕੀ॥੪੧॥**

*(ਸੂਰਜ ਪ੍ਰਕਾਸ਼, ਰਾਸ ੩, ਅੰਸੂ ੪੩)*

ਸਿੱਖਾਂ ਨੇ ਬਥੇਰਾ ਸਮਝਾਇਆ ਕਿ ਤੁਸੀ ਗੁਰੂ ਨਾਲ ਹੀ ਸੋਭਦੇ ਹੋ, ਪਰ ਅਹੰਕਾਰ ਦੇ ਮਾਰਿਆਂ ਨੂੰ ਮਤਿ ਨਾ ਆਈ। ਦੂਸਰੀ ਵਾਰੀ ਸਤਿਗੁਰੂ ਜੀ ਨੇ ਫੇਰ ਸਿੱਖਾਂ ਨੂੰ ਭੇਜਿਆ, ਮੁੜ ਇਹੀ ਉੱਤਰ ਦਿਤੋ ਨੇ ਕਿ ਸਾਡਾ ਹੁਣ ਗੁਰੂ ਨਾਲ ਮੇਲ ਨਹੀਂ ਹੋ ਸਕਦਾ।

ਤਾਂ ਸਤਿਗੁਰੂ ਜੀ ਨੇ ਬਚਨ ਕੀਤਾ, "ਉਹ ਸ਼ਬਦ ਦਾ ਕੀਰਤਨ ਕਰਨ ਵਾਲੇ ਹਨ, ਉਹਨਾਂ ਦਾ ਆਦਰ ਕਰਨਾ ਚਾਹੀਦਾ ਹੈ। ਅਸੀ ਆਪ ਚੱਲ ਕੇ ਲਿਆਂਵਦੇ ਹਾਂ।"

ਜਿਥੇ ਭਾਈ ਸਾਲੋ ਦੀ ਧਰਮਸਾਲਾ ਹੈ, ਉਥੇ ਉਹਨਾਂ ਦਾ ਘਰ ਸੀ। ਸਤਿਗੁਰੂ ਜੀ ਗਏ, ਘਰ ਅੰਦਰ ਲੰਘੇ:

**ਪੌਰ ਪ੍ਰਵੇਸ਼ੇ ਸਦਨ ਮਹਿ, ਸ੍ਰੀ ਅਰਜਨ ਠਾਂਢੇ॥**
**ਦੇਖਿ ਨ ਆਦਰ ਉਠਿ ਕਰਯੋ, ਉਰਿ ਗਰਬੁ ਜੁ ਬਾਂਢੇ॥੩॥**
**ਬੈਠਿ ਰਹੇ ਦੋਨਹੁ ਮੁਗਧ, ਮੁਖਿ ਧਰਿ ਕਰਿ ਮੌਨਾ॥**
**ਮਹਿਮਾ ਲਖਹਿ ਨ ਗੁਰੂ ਕੀ, ਚਲਿ ਆਏ ਭੌਨਾ॥੪॥**

*(ਸੂਰਜ ਪ੍ਰਕਾਸ਼, ਰਾਸ ੩, ਅੰਸੂ ੧੪)*

ਸਤਿਗੁਰੂ ਜੀ ਨੇ ਉਹਨਾਂ ਨੂੰ ਸਮਝਾਇਆ ਕਿ ਧਨ ਸਦਾ ਆਉਣ ਜਾਣ ਵਾਲੀ ਚੀਜ਼ ਹੈ, ਗੁਰੂ ਨਾਨਕ ਦੇ ਘਰ ਕੋਈ ਕਮੀ ਨਹੀਂ, ਸ਼ਰਧਾ ਰਖੋ, ਧਨ ਤੁਹਾਡੇ ਕੋਲ ਆਵੇਗਾ।

ਹਉਮੈ ਵਿਚ ਆਏ ਹੋਇਆਂ ਨੇ ਗੁਰੂ ਨਾਨਕ ਸਾਹਿਬ ਦੀ ਸ਼ਾਨ ਵਿਚ ਭੀ ਕੁਬੋਲ ਬੋਲਿਓ ਨੇ। ਬੱਸ! ਸੰਬੰਧ ਟੁਟ ਗਿਆ।

(੮) **ਜਨਤਾ ਦੀ ਅਗਵਾਈ**, ਨਾ ਕਿ ਜਿਹੜੀ ਗੱਲ ਲੋਕ ਪਸੰਦ ਕਰਨ:

### ਸਾਖੀ ਭਾਈ ਬੁੱਧੂ ਦਾ ਆਵਾ

ਲਾਹੌਰ ਦੇ ਭਾਈ ਬੁੱਧੂ ਨੇ ਆਵਾ ਚਾੜ੍ਹਿਆ। ਸਫਲਤਾ ਦੀ ਅਸੀਸ ਲਈ ਅੰਮ੍ਰਿਤਸਰ ਗੁਰੂ ਅਰਜਨ ਸਾਹਿਬ ਦੇ ਕੋਲ ਹਾਜ਼ਰ ਹੋਇਆ। ਬਚਨ ਹੋਇਆ, ਗੁਰੂ-ਆਸਰੇ ਕਾਰਜ ਕਰੋ ਤੇ ਸਿਖ-ਸੰਗਤਾਂ ਦੀ ਸੇਵਾ ਕਰੋ। ਬੁੱਧੂ ਨੇ ਸੰਗਤਾਂ ਦਾ ਪਰਸ਼ਾਦ ਵਰਜਿਆ। ਪਰਸ਼ਾਦ ਛਕ ਲੈਣ 'ਤੇ ਇਕ ਸਿਖ ਭਾਈ ਲੱਖੂ ਆ ਪਹੁੰਚਿਆ। ਭੁੱਖ ਲੱਗੀ ਹੋਈ ਸੀ, ਉਸ ਨੇ ਭੋਜਨ ਮੰਗਿਆ। ਬੁੱਧੂ ਨੇ ਝਿੜਕ ਕੇ ਨਾਂਹ ਕਰ ਦਿੱਤੀ ਕਿ ਵੇਲੇ ਸਿਰ ਕਿਉਂ ਨਹੀਂ ਆਇਆ।

ਉਧਰ ਸੰਗਤਿ ਨੇ ਛਕ ਕੇ:

**ਸਭ ਸੰਗਤ ਨੇ ਹਾਥ ਪਖਾਰੇ॥ ਖਰੇ ਹੋਇ ਅਰਦਾਸਿ ਉਚਾਰੇ॥੨੨॥**
**ਸ੍ਰੀ ਸਤਿਗੁਰ ! ਬੁੱਧੂ ਸਿਖ ਤੇਰੋ॥ ਭੋਜਨ ਸਿਖ ਅਚਾਇ ਘਨੇਰੋ॥**
**ਰਾਸ ਪਚਾਵਾ ਆਇ ਇਸੀ ਕੋ॥ ਤੁਮ ਕਰੁਣਾ ਤੇ ਪਾਕੈ ਨੀਕੋ॥੨੩॥**
**ਸੁਣਿ ਸਿਖ ਲਖੂ ਊਚ ਉਬਾਚਾ॥ ਬੁਧੂ ਰਹਜੋ ਪਚਾਵਾ ਕਾਚਾ॥**
**ਹੇਰਿ ਛੁਧਾਤਰ ਦਿਉ ਨ ਅਹਾਰਾ॥ ਨਹਿ ਪਾਕੈ, ਭਾ ਦੋਸ, ਉਚਾਰਾ॥੨੪॥**

ਬੁੱਧੂ ਨੇ ਸੁਣ ਕੇ ਆਖਿਆ, ਤੂੰ ਕਿਥੋਂ ਵੱਡਾ ਸਿਖ ਆ ਗਿਆ ਹੈਂ ? ਸਤਿਗੁਰੂ ਦਾ ਬਚਨ ਕਿਵੇਂ ਫਿਰ ਸਕਦਾ ਹੈ ? ਭੋਜਨ ਸਮੇ ਆਪ ਆਇਆ ਨਹੀਂ, ਤੇ ਹੁਣ ਕਰੋਧ ਵਿਚ ਆ ਕੇ ਸਰਾਪ ਦੇ ਰਿਹਾ ਹੈਂ। ਸਿਖ ਚਲਾ ਗਿਆ। ਅਗਲੇ ਦਿਨ ਪਚਾਵਾ ਦੇਖਿਆ ਤਾਂ ਕੱਚਾ।

ਭਾਈ ਬੁੱਧੂ ਘਬਰਾ ਕੇ ਫੇਰ ਹਾਜ਼ਰ ਹੋਇਆ। ਸਤਿਗੁਰੂ ਜੀ ਨੂੰ ਸਾਰੀ ਬਿਰਥਾ ਸੁਣਾਈ। ਬਚਨ ਹੋਇਆ, ਤੈਂ ਇਹ ਮਾੜਾ ਕੀਤਾ ਕਿ ਸਿਖ ਦੀ ਨਿਰਾਦਰੀ ਕੀਤੀ। ਪਰ:

**ਅਬ ਨ ਚਿੰਤ ਕਰਿ ਰਿਦੈ ਮਝਾਰ॥ ਕਾਰਜ ਤੇਰੋ ਦੇਹਿ ਸਵਾਰਿ॥੪੩॥**

ਉਸੇ ਸਾਲ ਬੜੀ ਵਰਖਾ ਹੋਈ। ਹੋਰ ਕੋਈ ਭੱਠਾ ਚਲਿਆ ਨਾ। ਸ਼ਾਹੀ ਕਿਲ੍ਹੇ ਦੀ ਦੀਵਾਰ ਦੀ ਨੀਂਹ ਭਰਨੀ ਸੀ। ਭਾਈ ਬੁੱਧੂ ਦੀਆਂ ਸਾਰੀਆਂ ਇੱਟਾਂ ਪੱਕੀਆਂ ਦੇ ਭਾਅ ਹੀ ਲਈਆਂ ਗਈਆਂ।

# ਕੁਰਬਾਨੀ ਦਾ ਫਲ

## ਸ਼ਹੀਦੀ ਗੁਰੂ ਅਰਜਨ ਸਾਹਿਬ

(੧) ਆਪਾ ਵਾਰਨ ਦੀ ਰੀਤ ਦੁਨੀਆ ਦੇ ਮੁੱਢ ਤੋਂ ਹੀ ਤੁਰੀ ਆ ਰਹੀ ਹੈ। ਕਿਸੇ ਸੱਚਾਈ ਦੀ ਖ਼ਾਤਰ ਆਪਣੀ ਸਭ ਤੋਂ ਪਿਆਰੀ ਚੀਜ਼ ਸਦਕੇ ਕਰ ਦੇਣੀ--ਇਸ ਨੂੰ ਕੁਰਬਾਨੀ ਆਖੀਦਾ ਹੈ। ਇਸੇ ਨੂੰ 'ਆਪਾ ਵਾਰਨਾ' ਕਹੀਦਾ ਹੈ, ਕਿਉਂਕਿ ਜਗਤ ਵਿਚ ਮਨੁੱਖ ਨੂੰ ਆਪਣੇ ਆਪੇ ਤੋਂ ਵਧੀਕ ਕੋਈ ਹੋਰ ਚੀਜ਼ ਪਿਆਰੀ ਨਹੀਂ ਹੋ ਸਕਦੀ।

ਜੋ ਮਹਾਂ ਪੁਰਖ ਆਪਣੇ ਪ੍ਰਾਣਾਂ ਨੂੰ ਭੀ ਵਾਰ ਕੇ ਕਿਸੇ ਅਸੂਲ ਦੀ ਰਾਖੀ ਕਰ ਲੈਂਦੇ ਹਨ, ਉਹਨਾਂ ਦਾ ਜੀਵਨ ਸਦਾ ਲਈ ਅਟੱਲ ਹੋ ਜਾਂਦਾ ਹੈ। ਉਹਨਾਂ ਦੇ ਇਕ ਸਰੀਰ ਦੀ ਕੁਰਬਾਨੀ ਨਾਲ ਲੱਖਾਂ ਬੰਦਿਆਂ ਦੇ ਦੁੱਖ-ਕਲੇਸ਼ ਕੱਟੇ ਜਾਂਦੇ ਹਨ। ਸਾਡੇ ਦੇਸ ਦਾ ਇਤਿਹਾਸ ਕੁਰਬਾਨੀਆਂ ਨਾਲ ਭਰਿਆ ਪਿਆ ਹੈ, ਪਰ ਹੋਰ ਦੇਸਾਂ ਵਿਚ ਭੀ ਅਜਿਹੀਆਂ ਘਟਨਾਵਾਂ ਦਾ ਕਾਲ ਨਹੀਂ ਹੈ।

(੨) ਪੁਰਾਣਾਂ ਵਿਚ ਜ਼ਿਕਰ ਹੈ ਕਿ ਇਕ ਵਾਰੀ ਇੰਦਰ ਤੇ ਧਰਮਰਾਜ ਨੇ ਰਾਜਾ ਯਯਾਤ ਦਾ ਧਰਮ ਪਰਖਣ ਦੀ ਸਲਾਹ ਬਣਾਈ। ਇਕ ਕਬੂਤਰ ਬਣ ਗਿਆ, ਤੇ ਦੂਜਾ ਬਾਜ਼। ਕਬੂਤਰ ਬੜਾ ਸਹਿਮਿਆ ਹੋਇਆ ਰਾਜਾ ਯਯਾਤ ਦੀ ਝੋਲੀ ਵਿਚ ਜਾ ਪਿਆ, ਤੇ ਤਰਲੇ ਕਰਨ ਲੱਗਾ ਕਿ ਮੈਨੂੰ ਬਾਜ਼ ਤੋਂ ਬਚਾ ਲੈ। ਰਾਜੇ ਨੇ ਉਸ ਨੂੰ ਆਪਣੀ ਸ਼ਰਨ ਵਿਚ ਲੈ ਲਿਆ। ਇਤਨੇ ਨੂੰ ਬਾਜ਼ ਭੀ ਆਣ ਪਹੁੰਚਿਆ। ਉਸ ਨੇ ਰਾਜਾ ਯਯਾਤ ਨੂੰ ਆਖਿਆ ਕਿ ਮੈਂ ਕਿਤਨੀ ਦੂਰ ਤੋਂ ਇਸ ਕਬੂਤਰ ਨੂੰ ਫੜਨ ਲਈ ਇਸ ਦੇ ਪਿਛੇ ਆ ਰਿਹਾ ਹਾਂ, ਇਹ ਮੇਰੀ ਖ਼ੁਰਾਕ ਹੈ; ਇਸ ਨੂੰ ਮੇਰੇ ਹਵਾਲੇ ਕਰ ਦੇ। ਰਾਜੇ ਨੇ ਉੱਤਰ ਦਿੱਤਾ ਕਿ ਮੈਂ ਇਸ ਦੀ ਜਾਨ ਬਚਾਣ ਦਾ ਬਚਨ ਦੇ ਚੁਕਾ ਹਾਂ, ਤੇਰੇ ਹਵਾਲੇ ਕਿਵੇਂ ਕਰਾਂ ? ਬਾਜ਼ ਨੇ ਕਿਹਾ—ਮੈਂ ਸਵੇਰ ਦਾ ਇਸ ਦੇ ਪਿੱਛੇ ਲੱਗਾ ਹੁਣ ਥੱਕ-ਟੁਟ ਗਿਆ ਹਾਂ, ਤੇ ਭੁੱਖ ਨਾਲ ਮੇਰੀ ਜਾਨ ਨਿਕਲਣ 'ਤੇ ਆ ਰਹੀ ਹੈ। ਜੇ ਤੂੰ ਇਸ ਨੂੰ ਬਚਾਏਂਗਾ,

ਤਾਂ ਮੇਰੀ ਮੌਤ ਦੀ ਜ਼ਿੰਮੇਵਾਰੀ ਤੇਰੇ ਸਿਰ ਆਵੇਗੀ, ਇਹ ਪਾਪ ਤੇਰੇ ਸਿਰ ਚੜ੍ਹੇਗਾ।

ਰਾਜੇ ਨੇ ਬਚਨ ਦਿੱਤਾ ਹੋਇਆ ਸੀ। ਬਚਨ ਪਾਲਣਾ ਮਨੁੱਖਤਾ ਦਾ ਇਕ ਜ਼ਰੂਰੀ ਅਸੂਲ ਹੈ। ਇਸ ਅਸੂਲ ਦੀ ਖ਼ਾਤਰ ਯਯਾਤ ਨੇ ਆਪਣੇ ਸਰੀਰ ਦਾ ਮਾਸ ਕਬੂਤਰ ਨਾਲ ਤੋਲ ਕੇ ਬਾਜ਼ ਨੂੰ ਦੇਣਾ ਪਰਵਾਨ ਕਰ ਲਿਆ, ਪਰ ਕਬੂਤਰ ਨੂੰ ਦਿੱਤਾ ਹੋਇਆ ਬਚਨ ਨਾ ਹਾਰਿਆ।

ਆਪਾ ਵਾਰਨ ਦੀ ਇਹ ਸਾਖੀ ਪੁਰਾਣੇ ਸਮੇ ਤੋਂ ਚਲੀ ਆ ਰਹੀ ਹੈ।

(੩) ਰਾਮਾਇਣ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਵਾਰੀ ਸ੍ਰੀ ਰਾਮਚੰਦਰ ਜੀ ਕਮਰਾ ਬੰਦ ਕਰ ਕੇ ਅੰਦਰ ਬੈਠ ਗਏ, ਬਾਹਰ ਪਹਿਰੇ 'ਤੇ ਲਛਮਣ ਜੀ ਨੂੰ ਬਿਠਾ ਦਿਤੋ ਨੇ। ਹੁਕਮ ਇਹ ਸੀ ਕਿ ਫਲਾਣੇ ਸਮੇ ਤੋਂ ਪਹਿਲਾਂ ਜੇ ਕੋਈ ਮੈਨੂੰ ਬੁਲਾਇਗਾ, ਤਾਂ ਉਸ ਨੂੰ ਕਤਲ ਕਰ ਦਿੱਤਾ ਜਾਇਗਾ। ਨਿਯਤ ਸਮਾ ਅਜੇ ਮੁੱਕਾ ਨਹੀਂ ਸੀ ਕਿ ਰਿਸ਼ੀ ਵਿਸ਼ਵਾ ਮਿਤ੍ਰ ਆ ਪਹੁੰਚਿਆ। ਉਹ ਸ੍ਰੀ ਰਾਮਚੰਦਰ ਜੀ ਨੂੰ ਮਿਲਣਾ ਚਾਹੁੰਦਾ ਸੀ। ਲਛਮਣ ਨੇ ਆਪਣੀ ਲਾਚਾਰੀ ਦੱਸੀ ਕਿ ਅਜੇ ਮਹਾਰਾਜ ਜੀ ਨੂੰ ਖ਼ਬਰ ਨਹੀਂ ਦਿੱਤੀ ਜਾ ਸਕਦੀ। ਵਿਸ਼ਵਾ ਮਿਤ੍ਰ ਸੀ ਤ੍ਰਿੱਖੇ ਸੁਭਾਵ ਵਾਲਾ। ਉਹ ਕਾਹਲਾ ਪੈਣ ਲੱਗ ਪਿਆ। ਆਖ਼ਰ ਸਾਰੀ ਕੁਲ ਨੂੰ ਹੀ ਸਰਾਪ ਦੇਣ ਲਈ ਤਿਆਰ ਹੋ ਪਿਆ।

ਲਛਮਣ ਜੀ ਦੇ ਸਾਹਮਣੇ ਦੋ ਰਸਤੇ ਸਨ—ਜਾਂ ਆਪਣਾ ਆਪ ਕੁਰਬਾਨ ਕਰੇ, ਜਾਂ, ਰਿਸ਼ੀ ਦੇਵ ਹੱਥੋਂ ਸਾਰੀ ਕੁਲ ਦਾ ਨਾਸ ਕਰਾਏ। ਉਹਨਾਂ ਆਪਾ ਵਾਰਨਾ ਪਸੰਦ ਕੀਤਾ। ਅੰਦਰ ਜਾ ਕੇ ਸ੍ਰੀ ਰਾਮਚੰਦਰ ਜੀ ਨੂੰ ਰਿਸ਼ੀ ਵਿਸ਼ਵਾ ਮਿਤ੍ਰ ਦੇ ਆਉਣ ਦੀ ਖ਼ਬਰ ਦੇ ਦਿਤੀਓ ਨੇ। ਜਦੋਂ ਦੋਹਾਂ ਦੀ ਮੁਲਾਕਾਤ ਹੋ ਚੁਕੀ, ਤਾਂ ਲਛਮਣ ਨੇ ਆਪਣੇ ਆਪ ਨੂੰ ਪੇਸ਼ ਕਰ ਦਿੱਤਾ। ਪੰਡਿਤਾਂ ਨੇ ਕਤਲ ਤੇ ਦੇਸ-ਨਿਕਾਲਾ ਇਕੋ ਜਿਹੀ ਸਜ਼ਾ ਦੱਸੀ। ਲਛਮਣ ਨੂੰ ਦੇਸ-ਨਿਕਾਲਾ ਦਿੱਤਾ ਗਿਆ।

(੪) ਮਨੁੱਖ-ਜਾਤੀ ਦੇ ਇਤਿਹਾਸ ਵਿਚ ਅਜਿਹੀਆਂ ਹਜ਼ਾਰਾਂ ਘਟਨਾਵਾਂ ਮਿਲਦੀਆਂ ਹਨ, ਜਿਨ੍ਹਾਂ ਦੀ ਤਹਿ ਵਿਚ ਅਸੂਲ ਨੂੰ ਪਾਲਣ ਦਾ ਜਜ਼ਬਾ ਹੀ ਮਿਲਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਵੇਖਿਆ ਕਿ ਧਰਮ ਦੀ ਓਟ ਲੈ ਕੇ ਉੱਚ-ਜਾਤੀਏ ਲੋਕ ਕਰੋੜਾਂ ਬੰਦਿਆਂ ਨੂੰ ਨੀਚ ਆਖ ਆਖ ਕੇ ਸਦੀਆਂ ਤੋਂ ਪੈਰਾਂ ਹੇਠ ਲਤਾੜ

ਰਹੇ ਹਨ। ਬਿਦੇਸੀ ਮੁਸਲਿਮ ਰਾਜ ਨੇ ਉੱਚ-ਜਾਤੀਏ ਲੋਕਾਂ ਦੀ ਇਸ ਕੁਨੀਤੀ ਤੋਂ ਲਾਭ ਉਠਾਇਆ। ਇਕ ਤਾਂ ਲੀਰੋ ਲੀਰ ਹੋਈ ਹਿੰਦੂ ਕੌਮ ਨੂੰ ਬੜੀ ਆਸਾਨੀ ਨਾਲ ਹੀ ਆਪਣਾ ਗ਼ੁਲਾਮ ਬਣਾ ਲਿਆ, ਦੂਜੇ, ਪੈਰਾਂ ਹੇਠ ਲਤਾੜੇ ਹੋਏ ਬੰਦੇ ਮੁਸਲਮਾਨ ਬਣਨ ਲੱਗ ਪਏ, ਤੇ ਇਸਲਾਮ ਦੀ ਓਟ ਲੈ ਕੇ ਉਹ ਹਿੰਦੂ-ਜਾਤੀ ਪਾਸੋਂ ਗਿਣ ਗਿਣ ਕੇ ਬਦਲੇ ਲੈਣ ਲੱਗ ਪਏ। ਸਤਿਗੁਰੂ ਜੀ ਆਪਣੇ ਦੇਸ ਦੀ ਇਹ ਅਤਿ ਦੁਖੀ ਦਸ਼ਾ ਸਹਿ ਨਾ ਸਕੇ। ਆਪਣੇ ਸਾਰੇ ਘਰ ਦੇ ਸੁਖ ਕੁਰਬਾਨ ਕਰ ਕੇ ਦੇਸ ਵਿਚੋਂ ਈਰਖਾ, ਖਹਿ ਖਹਿ ਦੀ ਤਪਸ਼ ਮਿਟਾਣ ਲਈ ਹਜ਼ਾਰਾਂ ਕੋਹਾਂ ਦੇ ਸਫ਼ਰ ਝਾਗਣ ਲਈ ਤਿਆਰ ਹੋ ਪਏ। ਸਾਰੇ ਭਾਰਤ ਵਿਚ ਪੈਦਲ ਚੱਕਰ ਲਾਇਓ ਨੇ। ਉੱਚ-ਜਾਤੀਏ ਲੋਕਾਂ ਨੇ 'ਕੁਰਾਹੀਆ' ਆਖਣਾ ਸ਼ੁਰੂ ਕੀਤਾ, ਕਿਉਂਕਿ ਸਤਿਗੁਰੂ ਜੀ ਨੇ ਖੁਲ੍ਹੇ ਲਫ਼ਜ਼ਾਂ ਵਿਚ ਕਹਿ ਦਿੱਤਾ:

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚ॥**
**ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ॥**
**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ॥੪॥੩॥**

*(ਸਿਰੀਰਾਗੁ ਮ: ੧, ਪੰਨਾ ੧੫)*

ਜਿਉਂ ਜਿਉਂ ਪੈਰਾਂ-ਹੇਠ-ਲਤਾੜੀਂਦੇ ਗਰੀਬ ਲੋਕ ਜਾਗਣ ਲੱਗ ਪਏ, ਤਿਉਂ ਤਿਉਂ ਨਿਰੇ ਉੱਚ-ਜਾਤੀਏ ਲੋਕਾਂ ਦੇ ਹੀ ਸਿੰਘਾਸਨ ਨਾ ਡੋਲੇ, ਸਗੋਂ ਬਿਦੇਸੀ ਹਕੂਮਤ ਨੂੰ ਭੀ ਇਹ ਖ਼ਤਰਾ ਭਾਸਣ ਲੱਗ ਪਿਆ ਕਿ ਕਿਤੇ ਜਾਗੀ ਜਨਤਾ ਰਾਜਸੀ ਗ਼ੁਲਾਮੀ ਦਾ ਜੂਲਾ ਲਾਹੁਣ ਨੂੰ ਭੀ ਤਿਆਰ ਨਾ ਹੋ ਪਏ। ਜਦੋਂ ਜਹਾਂਗੀਰ ਤਖ਼ਤ 'ਤੇ ਬੈਠਾ, ਤਦੋਂ ਗੁਰੂ ਅਰਜਨ ਦੇਵ ਜੀ ਗੁਰੂ ਸਨ। ਆਪਣੀ ਹਕੂਮਤ ਕਾਇਮ ਰੱਖਣ ਲਈ ਉਸ ਨੂੰ ਇਹੀ ਸੁੱਝਿਆ ਕਿ ਜਾਂ ਇਹਨਾਂ ਨੂੰ ਮੁਸਲਮਾਨ ਬਣਾ ਲਿਆ ਜਾਏ, ਜਾਂ ਇਹਨਾਂ ਨੂੰ ਮਾਰ ਮੁਕਾਇਆ ਜਾਏ।

ਗੁਰੂ ਅਰਜਨ ਸਾਹਿਬ ਨੇ ਸਤਿਗੁਰੂ ਨਾਨਕ ਦੇਵ ਜੀ ਦੀਆਂ ਲੀਹਾਂ 'ਤੇ ਤੁਰਨਾ ਹੀ ਕਬੂਲ ਕੀਤਾ। ਭਾਵੇਂ ਇਸ ਦਾ ਨਤੀਜਾ ਕਿਤਨਾ ਅਸਹਿ ਤੇ ਦਰਦਨਾਕ ਹੋਇਆ, ਪਰ ਉਹਨਾਂ ਨੇ ਅਖ਼ੀਰ ਦਮ ਤਕ ਆਪਣਾ ਅਸੂਲ ਨਾ ਛੱਡਿਆ। ਗੁਰੂ ਤੇਗ ਬਹਾਦਰ ਸਾਹਿਬ ਨੇ ਦੇਸ ਵਿਚ ਬੜੀ ਭਾਰੀ ਹਨੇਰ-ਗਰਦੀ ਹੁੰਦੀ ਵੇਖ ਕੇ ਆਪਣੇ ਆਪ ਨੂੰ ਬਲੀ ਚੜ੍ਹਾਇਆ। ਜੇ ਉਹ ਇਉਂ ਨਾ ਕਰਦੇ, ਤਾਂ ਅੱਜ ਹਿੰਦੁਸਤਾਨ ਦਾ ਇਤਿਹਾਸ ਕਿਸੇ ਹੋਰ ਤਰ੍ਹਾਂ ਦਾ ਹੁੰਦਾ। ਇਸੇ ਕੁਰਬਾਨੀ ਨੇ ਮੁਗ਼ਲ ਹਕੂਮਤ ਦੀਆਂ ਜੜ੍ਹਾਂ ਹਿਲਾਈਆਂ। ਇਸੇ ਨੇ 'ਖਾਲਸਾ ਪੰਥ' ਪੈਦਾ ਕੀਤਾ। ਇਸੇ ਦੀ ਬਰਕਤਿ ਨਾਲ ਭਾਈ ਮਨੀ ਸਿੰਘ, ਭਾਈ ਸੁਬੇਗ ਸਿੰਘ,

ਭਾਈ ਸ਼ਾਹਬਾਜ਼ ਸਿੰਘ, ਭਾਈ ਤਾਰੂ ਸਿੰਘ, ਭਾਈ ਮਹਿਤਾਬ ਸਿੰਘ, ਬਾਬਾ ਦੀਪ ਸਿੰਘ ਜੀ ਆਦਿਕ ਸ਼ਹੀਦ ਸਿੰਘਾਂ ਦੇ ਨਾਮ ਲੈ ਕੇ ਅਸੀ ਆਪਣੀ ਰੋਜ਼ਾਨਾ ਅਰਦਾਸ ਵਿਚ ਉਹਨਾਂ ਦੀ ਕਮਾਈ ਦਾ ਧਿਆਨ ਧਰ ਕੇ ਵਾਹਿਗੁਰੂ ਪਾਸੋਂ ਸਿੱਖੀ-ਦਾਨ, ਸਿਦਕ-ਦਾਨ, ਭਰੋਸਾ-ਦਾਨ ਮੰਗਦੇ ਹਾਂ।

(੫) ਇਹੋ ਜਿਹੀਆਂ ਘਟਨਾਵਾਂ ਅਫ਼ਸੋਸ-ਨਾਕ ਬੇਸ਼ੱਕ ਹੁੰਦੀਆਂ ਹਨ, ਪਰ ਇਹਨਾਂ ਤੋਂ ਬਿਨਾ ਕੌਮਾਂ ਦਾ ਜੀਵਨ ਨਾ ਹੀ ਉਸਰਦਾ ਹੈ ਅਤੇ ਨਾ ਹੀ ਖੜਾ ਰਹਿ ਸਕਦਾ ਹੈ। ਜਿਨ੍ਹੀਂ ਦਿਨੀਂ ਗੁਰੂ ਕੇ ਬਾਗ ਦੇ ਮੋਰਚੇ ਵਿਚ ਗੁਰੂ ਪਾਤਿਸ਼ਾਹ ਦੇ ਸਿੰਘ ਲਾਠੀਆਂ ਖਾਂਦੇ ਸਨ, ਉਹਨਾਂ ਦਿਨਾਂ ਦੀ 'ਸ਼ਾਨ' ਨਿਰਾਲੀ ਸ਼ਾਨ ਸੀ। ਉਹ ਇਕ ਅਸੂਲ ਦੀ ਖ਼ਾਤਰ ਕੁਰਬਾਨੀ ਸੀ। ਉਸ ਕੁਰਬਾਨੀ ਨੇ ਸ੍ਰੀ ਦਰਬਾਰ ਸਾਹਿਬ ਦਾ ਪਰਬੰਧ ਸਿਖ ਕੌਮ ਨੂੰ ਦਿਵਾਇਆ। ਉਸ ਕੁਰਬਾਨੀ ਨੇ ਗੁਰਦੁਆਰਾ ਲਹਿਰ ਇਤਨੀ ਬਲੀ ਤੇ ਉੱਚੀ ਸ਼ਾਨ ਵਾਲੀ ਬਣਾ ਦਿੱਤੀ ਕਿ ਆਖ਼ਰ ਬਿਦੇਸੀ ਹਕੂਮਤ ਨੂੰ ਅਸੂਲ ਦੇ ਅੱਗੇ ਝੁਕਣਾ ਪਿਆ।

ਇਹ ਵੱਖਰੀ ਗੱਲ ਹੈ ਕਿ ਮਤਲਬੀ ਲੋਕ ਭੀ ਆਪਣਾ ਦਾਉ ਲਾ ਲੈਂਦੇ ਰਹੇ ਹਨ। ਪਰ ਅਸੂਲ,ਅਸੂਲ ਹੀ ਹੈ। ਕੁਰਬਾਨੀ ਨੂੰ ਸਦਾ ਫਲ ਲੱਗ ਕੇ ਹੀ ਰਹਿੰਦਾ ਹੈ। ਕੁਰਬਾਨੀ ਦੇ ਪਿੱਛੋਂ ਸ਼ਾਨ, ਸ਼ਾਨ ਦੇ ਪਿਛੋਂ ਫਿਟੇਵਾਂ, ਫਿਟੇਵੇਂ ਦਾ ਇਲਾਜ ਫਿਰ ਕੁਰਬਾਨੀ। ਇਹ ਅਸੂਲ ਪਰੰਪਰਾ ਤੋਂ ਹੀ ਤੁਰਿਆ ਆ ਰਿਹਾ ਹੈ। ਤਪੋਂ ਰਾਜ, ਤੇ ਰਾਜੋਂ ਨਰਕ।

ਸੋ, ਜੇ ਕਦੇ ਮਤਲਬੀ ਲੋਕ ਗੱਦੀਆਂ ਸਾਂਭ ਲੈਂਦੇ ਹਨ, ਤਾਂ ਨਿਰਾਸਤਾ ਵਿਚ ਰੁੜ੍ਹਨ ਦੀ ਲੋੜ ਨਹੀਂ ਹੁੰਦੀ। ਮਤਲਬੀਆਂ ਨੂੰ ਗੱਦੀਆਂ ਤੋਂ ਲਾਹੁਣ ਵਾਸਤੇ ਜੱਦੋ-ਜਹਿਦ ਸ਼ੁਰੂ ਹੋ ਜਾਂਦੀ ਹੈ, ਤੇ ਅਸੂਲ-ਪ੍ਰਸਤੀ ਕਾਮਯਾਬ ਹੋ ਜਾਂਦੀ ਹੈ।

(੬) ਮਹਾਭਾਰਤ ਵਿਚ ਇਕ ਪ੍ਰਸੰਗ ਹੈ। ਇਕ ਵਾਰੀ ਇੰਦਰ ਦੇਵਤਾ ਸਿੰਘਾਸਨ ਛੱਡ ਕੇ ਕਿਤੇ ਲੁਕ ਗਿਆ। ਦੇਵਤਿਆਂ ਨੇ ਗੱਦੀ ਸੁੰਞੀ ਵੇਖ ਕੇ ਰਾਜਾ ਨਹੁਖ ਨੂੰ ਇੰਦਰ ਬਣਾ ਦਿਤਾ। ਛੋਟੇ ਭਾਂਡੇ ਵਿਚ ਬਹੁਤੀ ਚੀਜ਼ ਸਮਾ ਨਾਂ ਸਕੀ। ਬੈਠਦਿਆਂ ਹੀ ਇੰਦ੍ਰਾਣੀ ਵਲ ਪੈਗ਼ਾਮ ਭੇਜ ਦਿੱਤਾ। ਉਸ ਨੇ ਉੱਤਰ ਘੱਲਿਆ ਕਿ ਜੇ ਤੂੰ ਸੱਤਾਂ ਰਿਸ਼ੀਆਂ ਦੇ ਮੋਢੇ 'ਤੇ ਆਪਣੀ ਪਾਲਕੀ ਚੁਕਾ ਕੇ ਆਵੇਂ ਤਦ ਮਿਲਣ ਨੂੰ ਤਿਆਰ ਹਾਂ। ਅਹੰਕਾਰ ਦੇ ਮੱਤੇ ਨਹੁਖ ਨੂੰ ਇਸ ਭੇਤ ਦੀ ਸਮਝ ਨਾ ਆਈ। ਸਚਮੁਚ ਦਾ ਇੰਦਰ ਹੁੰਦਾ ਤਾਂ ਅਕਲ ਫੁਰ ਪੈਂਦੀ। ਪਰ ਇਹ ਸੀ ਨਰਦ ਦੇ ਥਾਂ 'ਤੇ ਕੋਲਾ, ਹਕੂਮਤ ਦੇ ਨਸ਼ੇ ਵਿਚ ਅੰਨ੍ਹਾ। ਝਟ ਪਾਲਕੀ

ਜੁੜਾ ਕੇ ਰਿਸ਼ੀਆਂ ਦੇ ਮੋਢੇ 'ਤੇ ਸਵਾਰ ਹੋ ਗਿਆ। ਉਤੋਂ ਬਲਦੀ ਉਤੇ ਤੇਲ ਇਹ ਪਾਇਓਸੁ ਕਿ ਉਹਨਾਂ ਦੇ ਸਿਰਾਂ ਵਿਚ ਅੱਡੀਆਂ ਮਾਰ ਮਾਰ ਕੇ ਕਹਿਣ ਲੱਗਾ, 'ਸਰਪ' 'ਸਰਪ' (ਭਾਵ, ਛੇਤੀ ਤੁਰੋ, ਛੇਤੀ ਤੁਰੋ)। 'ਸਰਪ' ਨਾਮ ਸੱਪ ਦਾ ਭੀ ਹੈ। ਰਿਸ਼ੀਆਂ ਦੀ ਅਣਖ ਨੇ ਇਸ ਸਲੂਕ ਨੂੰ ਬਹੁਤ ਬੁਰਾ ਮਨਾਇਆ। ਉਹਨਾਂ ਪਾਲਕੀ ਭੁੰਞੇ ਰੱਖ ਦਿੱਤੀ, ਤੇ ਅਗਸਤ ਮੁਨੀ ਨੇ ਕਿਹਾ—ਮੂਰਖ! ਤੂੰ ਇੰਦਰ ਦੀ ਪਦਵੀ ਪਾ ਕੇ ਭੀ ਨਹੁਖ ਹੀ ਰਹਿਓਂ। ਚੰਗੇ ਭਾਗਾਂ ਨੂੰ ਪਦਵੀ ਤਾਂ ਮਿਲ ਗਈ, ਪਰ ਤੇਰੇ ਵਿਚ ਉਹ ਯੋਗਤਾ ਨਾ ਆ ਸਕੀ ਕਿ ਤੂੰ ਇਸ ਵਡਿਆਈ ਨੂੰ ਪਚਾ ਸਕਦੋਂ। ਤੇਰੇ ਵਰਗੇ ਨਾ-ਲਾਇਕ ਨੂੰ ਇਹ ਗੱਦੀ ਨਹੀਂ ਸੋਭਦੀ। ਜਾਹ, ਮਾਤ-ਲੋਕ ਵਿਚ ਜਾ ਕੇ ਸਰਪ ਦੀ ਜੂਨ ਭੋਗ।

ਇਸ ਕਹਾਣੀ ਵਿਚ ਇਕ ਬੜੀ ਭਾਰੀ ਸਿੱਖਿਆ ਹੈ ਕਿ ਲਿਆਕਤ ਤੋਂ ਬਿਨਾ ਪ੍ਰਾਪਤ ਕੀਤਾ ਹੋਇਆ ਇੰਦਰ ਦਾ ਸਿੰਘਾਸਨ ਭੀ ਖੁੱਸ ਜਾਂਦਾ ਹੈ। ਜਦੋਂ ਆਗੂ ਵੱਡੇ ਵੱਡੇ ਅਧਿਕਾਰਾਂ ਦਾ ਅਯੋਗ ਵਰਤਾਉ ਕਰਦੇ ਹਨ, ਤਾਂ ਛੇਤੀ ਹੀ ਜਨਤਾ ਦੀ ਰਾਇ ਉਹਨਾਂ ਨੂੰ ਗੱਦੀ ਤੋਂ ਹੇਠਾਂ ਲਾਹ ਦੇਂਦੀ ਹੈ। ਆਚਾਰ-ਹੀਨ ਆਗੂਆਂ ਦਾ ਪੋਲ ਥੋੜੇ ਹੀ ਦਿਨਾਂ ਵਿਚ ਖੁਲ੍ਹ ਜਾਂਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ :

**ਗੁੱਛਾ ਹੋਇ ਧ੍ਰਿਕੋਨਿਆਂ, ਕਿਉਂ ਵੁੜੀਐ ਦਾਖੇ ?**<br>**ਅੱਕੈ ਕੇਰੀ ਖੱਖੜੀ, ਕੋਈ ਅੰਬੁ ਨ ਆਖੈ॥**<br>**ਗਹਣੇ ਜਿਉਂ ਜ਼ਰਪੋਸ਼ ਦੇ, ਨਹੀਂ ਸੋਇਨ ਸਾਖੇ॥**<br>**ਫਟਕ ਨ ਪੁੱਜਨਿ ਹੀਰਿਆਂ, ਓਇ ਭਰੇ ਬਿਆਖੈ॥**<br>**ਧਉਲੇ ਦਿੱਸਨਿ ਛਾਹ ਦੁੱਧੁ, ਸਾਦਹੁ ਗੁਣ ਗਾਖੇ॥**<br>**ਤਿਉਂ ਸਾਧ ਅਸਾਧ ਪਰਖੀਅਨਿ, ਕਰਤੂਤ ਸੁ ਭਾਖੈ॥੧੭॥ (੩੫)**

**ਚਾਕਰ ਸਭਿ ਸਦਾਇੰਦੇ, ਸਾਹਿਬ ਦਰਬਾਰੇ॥**<br>**ਨਿਵਿ ਨਿਵਿ ਕਰਨਿ ਜੁਹਾਰੀਆਂ, ਸਭ ਸੈ-ਹਥੀਆਰੇ॥**<br>**ਮਜਲਸਿ ਬਹਿ ਬਾਫਾਇੰਦੇ, ਬੋਲ ਬੋਲਨਿ ਭਾਰੇ॥**<br>**ਗਲੀਏਂ ਤੁਰੇ ਨਚਾਇੰਦੇ, ਗਜਗਾਹ ਸਵਾਰੇ॥**<br>**ਰਣ ਵਿਚਿ ਪਇਆਂ ਜਾਣੀਅਨਿ, ਜੋਧ ਭੱਜਣਹਾਰੇ॥**<br>**ਤਿਉਂ ਸਾਂਗ ਸਿੰਵਾਪਨਿ ਮਨਮੁਖਾਂ, ਬੇਮੁਖ ਹੱਤਿਆਰੇ॥੧੯॥ (੩੫)**

(੭) ਗੁਰਪੁਰਬ ਅਤੇ ਕੁਰਬਾਨੀਆਂ ਦੀਆਂ ਯਾਦਾਂ ਮਨਾਣ ਲਈ ਸੰਗਤਾਂ

ਦੇ ਇੱਕਠ ਕਰਨ ਦਾ ਭਾਵ ਇਹ ਹੋਣਾ ਚਾਹੀਦਾ ਹੈ ਕਿ ਉਹਨਾਂ ਮਹਾਂ ਪੁਰਖਾਂ ਦੀ ਯਾਦ ਵਿਚ, ਜਿਨ੍ਹਾਂ ਨੇ ਸਾਡੇ ਭਵਿੱਖ ਨੂੰ ਉੱਚਾ ਤੇ ਚਮਕੀਲਾ ਬਣਾਣ ਵਾਸਤੇ ਆਪਣੀਆਂ ਜਾਨਾਂ ਲੜਾ ਦਿੱਤੀਆਂ, ਅਸੀ, ਜੇ ਉਹਨਾਂ ਦੇ ਪੂਰਨਿਆਂ ਉਤੇ ਤੁਰ ਨਹੀਂ ਸਕਦੇ, ਤਾਂ, ਘੱਟੋ ਘੱਟ ਆਪਣੀਆਂ ਤੁੱਛ ਗ਼ਰਜ਼ਾਂ ਕੁਰਬਾਨ ਕਰ ਦੇਈਏ, ਅਤੇ ਜਥੇਬੰਦ ਹੋ ਕੇ ਦੁਨੀਆ ਨੂੰ ਆਪਣੇ ਵੱਡਿਆਂ ਦੀ ਮਹਾਨਤਾ ਜਤਾ ਸਕੀਏ। ਜੇ ਅਸੀ ਸਿਰਫ਼ ਵੇਖਣ ਨੂੰ ਹੀ ਉਹਨਾਂ ਬਜ਼ੁਰਗਾਂ ਦੇ ਵਾਰਸ ਤੇ ਨਾਮ-ਲੇਵਾ ਬਣੇ ਰਹੇ, ਪਰ ਦਿਲੋਂ ਸੁਆਰਥੀ ਟਿਕੇ ਰਹੇ, ਤਾਂ ਅਸਲ ਵਿਚ ਆਪਣੀਆਂ ਗ਼ਲਤੀਆਂ ਤੇ ਚਲਾਕੀਆਂ ਨਾਲ ਉਹਨਾਂ ਦੀਆਂ ਕੁਰਬਾਨੀਆਂ ਦੀ ਕਦਰ ਘਟਾਂਦੇ ਜਾਵਾਂਗੇ।

# ਗੁਰੂ ਅਰਜਨ ਦੇਵ ਜੀ
# ਸ਼ਹੀਦਾਂ ਦੇ ਸਿਰਤਾਜ

(੧) ਪੱਧਰੇ ਮਦਾਨਾਂ ਵਿਚ ਵਹਿੰਦੇ ਦਰਿਆ ਦੇ ਕੰਢੇ ਦੇ ਨਾਲ ਨਾਲ ਸੈਰ ਕਰਦੇ ਚਲੋ। ਜੇ ਤੁਸਾਂ ਬਹੁਤ ਲੰਮੇ ਸਮੇ ਪਿਛੋਂ ਦਰਿਆ ਵੇਖਿਆ ਹੈ ਤਾਂ ਕੁਝ ਚਿਰ ਲਈ ਤੁਹਾਨੂੰ ਉਹ ਦ੍ਰਿਸ਼ ਸੋਹਣਾ ਲਗੇਗਾ। ਪਰ ਥੋੜੇ ਹੀ ਦਿਨਾਂ ਵਿਚ ਤੁਹਾਡੀ ਦਿਲਚਸਪੀ ਘਟਣ ਲਗ ਪਏਗੀ, ਕਿਉਂਕਿ ਕਈ ਮੀਲਾਂ ਤਕ ਉਸ ਦੇ ਕੰਢੇ ਕੰਢੇ ਜਾਣ 'ਤੇ ਭੀ ਤੁਹਾਨੂੰ ਇਕੋ ਹੀ ਕਿਸਮ ਦਾ ਕੁਦਰਤੀ ਨਜ਼ਾਰਾ ਦਿੱਸਦਾ ਰਹੇਗਾ—ਦਰਿਆ ਦਾ ਪੱਧਰਾ ਵਹਿਣ ਅਤੇ ਉਸ ਦੇ ਨਾਲ ਨਾਲ ਪਿਲਛੀ ਦੇ ਬੂਟੇ।

ਹਾਂ, ਜੇ ਉਸ ਦਰਿਆ ਦੇ ਰਸਤੇ ਵਿਚ ਕਿਤੇ ਕੋਈ ਚਟਾਨ ਆ ਜਾਏ, ਤਾਂ ਉਸ ਇਕ-ਰੰਗੀ ਨਜ਼ਾਰੇ ਵਿਚ ਤਬਦੀਲੀ ਆ ਜਾਂਦੀ ਹੈ। ਵਹਿਣ ਦਾ ਵਹਿੰਦਾ ਪਾਣੀ ਚਟਾਨ ਨਾਲ ਟਕਰਾਂਦਾ ਹੈ, ਉਤਾਂਹ ਉਛਲਦਾ ਹੈ, ਝੱਗ ਝੱਗ ਹੋ ਕੇ ਹੇਠਾਂ ਡਿਗਦਾ ਹੈ, ਤੇ ਟੱਕਰ ਦੇ ਕਾਰਨ ਉਸ ਵਿਚੋਂ ਇਕ ਰਾਗ ਜਿਹਾ ਪੈਦਾ ਹੁੰਦਾ ਹੈ, ਜਿਸ ਨੂੰ ਗਹੁ ਨਾਲ ਕੰਨ ਲਾਇਆਂ ਸਰੂਰ ਜਿਹਾ ਆਉਂਦਾ ਹੈ। ਇਹ ਨਜ਼ਾਰਾ ਤੱਕਣ ਅਤੇ ਇਹ ਸਰੋਦ ਸੁਣਨ ਲਈ ਆਪ-ਮੁਹਾਰਾ ਉਥੇ ਖਲੋਣ ਨੂੰ, ਕਿਤਨਾ ਕਿਤਨਾ ਚਿਰ ਖਲੋਣ ਨੂੰ, ਜੀਅ ਕਰਦਾ ਹੈ। ਚਟਾਨ ਨੇ ਦਰਿਆ ਦੇ ਵਹਿਣ ਦੇ ਰਾਹ ਵਿਚ ਅਟਕ ਪਾ ਕੇ, ਦਰਿਆ ਦੀ ਸੁੰਦਰਤਾ ਨੂੰ ਚਮਕਾ ਦਿੱਤਾ ਹੈ।

(੨) ਇਨਸਾਨੀ ਜ਼ਿੰਦਗੀ ਇਕ ਬੜਾ ਵੱਡਾ ਦਰਿਆ ਹੈ, ਜੋ ਬੇਅੰਤ ਸਮੇ ਤੋਂ ਵਹਿੰਦਾ ਚਲਿਆ ਆ ਰਿਹਾ ਹੈ। ਜ਼ਿੰਦਗੀ ਦੇ ਅਨੇਕਾਂ ਹੀ ਨਦੀਆਂ ਨਾਲੇ ਧਰਤੀ ਦੀ ਛਾਤੀ ਉਤੇ ਹੋਂਦ ਵਿਚ ਆਏ ਤੇ ਸਮਾ ਪਾ ਕੇ ਲੋਪ ਹੁੰਦੇ ਗਏ। ਉਹਨਾਂ ਦੇ ਪੱਧਰੇ ਵਹਿਣ ਜਗਤ ਵਾਸਤੇ ਕੋਈ ਖ਼ਾਸ ਦਿਲਚਸਪੀ ਪੈਦਾ ਨਾ ਕਰ ਸਕੇ, ਤਾਹੀਏਂ ਦੁਨੀਆ ਦੇ ਇਤਿਹਾਸ ਵਿਚ ਉਹਨਾਂ ਦਾ ਕਿਤੇ ਕੋਈ

ਨਾਮ-ਨਿਸ਼ਾਨ ਨਹੀਂ ਮਿਲਦਾ। ਫਰੀਦ ਜੀ ਆਖਦੇ ਹਨ :

**ਸੇਖ ਹੈਯਾਤੀ ਜਗਿ, ਨ ਕੋਈ ਥਿਰੁ ਰਹਿਆ॥**
**ਜਿਸੁ ਆਸਣਿ ਹਮ ਬੈਠੇ, ਕੇਤੇ ਬੈਸਿ ਗਇਆ॥੫॥** *(ਆਸਾ, ਪੰਨਾ ੪੮੮)*

(੩) ਅਸੀ ਆਪੋ ਆਪਣੀ ਜ਼ਿੰਦਗੀ ਦੀ ਨਿੱਕੀ ਜਿਹੀ ਨਦੀ ਦੇ ਵਹਿਣ ਨੂੰ ਰਤਾ ਗਹੁ ਨਾਲ ਵੇਖੀਏ। ਜੇ ਇਹ ਸਾਰਾ ਵਹਿਣ ਹੁਣ ਤਕ ਪੱਧਰੀ ਚਾਲੇ ਹੀ ਵਹਿੰਦਾ ਚਲਿਆ ਆ ਰਿਹਾ ਹੈ, ਤਾਂ ਇਸ ਵਿਚ ਸਾਨੂੰ ਕੋਈ ਐਸੀ ਥਾਂ ਨਹੀਂ ਦਿੱਸੇਗੀ, ਜਿਸ ਨੂੰ ਅੱਖਾਂ ਅਗੇ ਲਿਆ ਕੇ ਸਾਨੂੰ ਕੋਈ ਹੁਲਾਰਾ ਆ ਸਕੇ।

ਹਾਂ, ਜੇ ਸਾਡੀ ਤੋਰ ਦੇ ਰਸਤੇ ਵਿਚ ਕੋਈ ਟੱਕਰ ਆਈ ਹੈ, ਤੇ ਅਸਾਂ ਉਸ ਟੱਕਰ ਦਾ ਟਾਕਰਾ ਕੀਤਾ ਹੈ ਤਾਂ ਉਹ ਘਟਨਾ ਸਾਡੇ ਜੀਵਨ ਵਿਚ ਹੁਣ ਤਕ ਸਾਨੂੰ ਚੇਤੇ ਹੈ ਤੇ ਸੁਆਦਲੀ ਲਗਦੀ ਹੈ।

ਟੱਕਰ ਟੱਕਰ ਵਿਚ ਭੀ ਫ਼ਰਕ ਹੈ। ਟੱਕਰ ਜਿਤਨੀ ਸਖ਼ਤ ਹੋਵੇਗੀ, ਉਤਨੀ ਹੀ ਵਧੀਕ ਉਸ ਵਿਚੋਂ ਚਮਕ ਨਿਕਲੇਗੀ। ਰਾਤ ਦੇ ਹਨੇਰੇ ਵਿਚ ਦੋ ਪੱਥਰਾਂ ਨੂੰ ਟਕਰਾਓ, ਉਹਨਾਂ ਵਿਚੋਂ ਨਿਕਲੀ ਰੌਸ਼ਨੀ ਕਾਫ਼ੀ ਦੂਰ ਤਕ ਦਿਖਾਈ ਦੇਵੇਗੀ, ਤੇ ਅੱਗ ਬਾਲਣ ਦਾ ਭੀ ਕੰਮ ਦੇ ਦੇਵੇਗੀ, ਜੋ ਠਰੇ ਸਰੀਰਾਂ ਲਈ ਨਿੱਘ ਦਾ ਸਾਮਾਨ ਭੀ ਪੈਦਾ ਕਰ ਦੇਵੇਗੀ।

(੪) ਜਿਵੇਂ ਹਰੇਕ ਇਨਸਾਨ ਨੂੰ ਆਪਣੇ ਜੀਵਨ ਵਿਚੋਂ ਕੋਈ ਉਹੀ ਘਟਨਾ ਸੁਆਦਲੀ, ਪਿਆਰੀ, ਚਮਕੀਲੀ ਤੇ ਵਡ-ਮੁੱਲੀ ਜਾਪਦੀ ਹੈ, ਜਿਸ ਨੇ ਉਸ ਨੂੰ ਜ਼ਿੰਦਗੀ ਦੀ ਕਿਸੇ ਔਖੀ ਘਾਟੀ ਨਾਲ ਟੱਕਰ ਲਾਣ ਦਾ ਮੌਕਾ ਦਿੱਤਾ ਹੋਵੇ, ਤਿਵੇਂ ਜਗਤ ਦੇ ਇਤਿਹਾਸ ਵਿਚ ਭੀ ਕੋਈ ਉਹੀ ਜੀਵਨ ਰੌਸ਼ਨ ਤੇ ਵਡ-ਮੁੱਲਾ ਹੁੰਦਾ ਹੈ ਜਿਸ ਨੇ ਜ਼ਿੰਦਗੀ ਦੀਆਂ ਔਖੀਆਂ ਘਾਟੀਆਂ ਨਾਲ ਟੱਕਰ ਲਾ ਕੇ ਬਾਕੀ ਦੁਨੀਆ ਵਾਸਤੇ ਰੌਸ਼ਨੀ ਤੇ ਰਾਹਬਰੀ ਦਾ ਸਾਮਾਨ ਪੈਦਾ ਕੀਤਾ ਹੋਵੇ।

ਕੌਮਾਂ ਤੇ ਦੇਸਾਂ ਦੇ ਇਤਿਹਾਸ ਵਿਚ ਭੀ ਉਹੀ ਹਿੱਸਾ ਰੌਸ਼ਨ ਤੇ ਹੁਲਾਰਾ ਦੇਣ ਵਾਲਾ ਹੁੰਦਾ ਹੈ, ਜਿਥੇ ਕਿਸੇ ਕੌਮ ਜਾਂ ਦੇਸ ਨੇ ਆਪਣੀ ਹਸਤੀ ਦੇ ਰਾਹ ਵਿਚ ਆਈਆਂ ਔਖੀਆਂ ਘਾਟੀਆਂ ਨਾਲ ਮਰਦਾਨਾ-ਵਾਰ ਟੱਕਰ ਲਈ ਹੁੰਦੀ ਹੈ। ਅੱਜ ਭਾਵੇਂ ਅਸੀ ਗੁਰਦੁਆਰਾ-ਪਰਬੰਧ ਬਾਰੇ ਕਿਹੋ ਜਿਹੀ ਨੁਕਤਾਚੀਨੀ ਕਰਦੇ ਜਾਈਏ, ਪਰ ਇਹ ਸੱਚ ਹੈ ਕਿ ਸੰਨ ੧੯੨੧ ਤੋਂ ੧੯੨੫ ਤਕ ਜੋ ਟੱਕਰ ਸਿਖ ਕੌਮ ਨੂੰ ਲੈਣ ਦਾ ਅਵਸਰ ਮਿਲਿਆ ਸੀ, ਉਸ ਨੇ ਇਸ ਦੇ ਇਤਿਹਾਸ ਨੂੰ ਨਵੇਂ ਸਿਰੇ ਚਮਕਾ ਦਿੱਤਾ ਸੀ।

(੫) ਦੁਨੀਆ ਦੇ ਇਤਿਹਾਸ ਵਿਚ ਅਨੇਕਾਂ ਮਿਸਾਲਾਂ ਮਿਲਦੀਆਂ ਹਨ, ਜਿਥੇ ਹਰੇਕ ਦੇਸ ਨੂੰ, ਹਰੇਕ ਕੌਮ ਨੂੰ ਸਮਾਜਿਕ ਜਾਂ ਰਾਜਸੀ ਮੈਦਾਨਾਂ ਵਿਚ ਔਖੀਆਂ ਘਾਟੀਆਂ ਦਾ ਟਾਕਰਾ ਕਰਨਾ ਪਿਆ। ਉਹਨਾਂ ਟਾਕਰਿਆਂ ਵਿਚ ਅਨੇਕਾਂ ਸੂਰਮੇ-ਮਰਦਾਂ ਨੇ ਆਪਣੀ ਜਾਨ ਤਲੀ 'ਤੇ ਰੱਖੀ, ਤੇ ਮਨੁੱਖਤਾ ਦੀ ਸ਼ਾਨ ਨੂੰ ਉੱਚਾ ਰੱਖਣ ਵਾਸਤੇ ਆਪਣਾ ਆਪ ਕੁਰਬਾਨ ਕਰ ਦਿੱਤਾ।

ਇਹਨਾਂ ਕੁਰਬਾਨੀਆਂ ਦਾ ਆਪੋ ਵਿਚ ਮੁਕਾਬਲਾ ਕਰਨਾ ਇਕ ਕੁਹਜਾ ਜਿਹਾ ਉੱਦਮ ਹੈ, ਕਿਉਂਕਿ, ਜਿਵੇਂ ਅਸੀ ਪਿਛੇ ਦੱਸ ਆਏ ਹਾਂ, ਜਿਤਨੀ ਟੱਕਰ ਸਖ਼ਤ ਹੋਵੇਗੀ ਉਤਨੀ ਹੀ ਉਸ ਵਿਚੋਂ ਤੇਜ਼ ਚਮਕ ਨਿਕਲੇਗੀ, ਉਤਨੀ ਹੀ ਕੁਰਬਾਨੀ ਕਰਨ ਵਾਲੇ ਦੀ ਕੁਰਬਾਨੀ ਦੀ ਸ਼ਾਨ ਵਧੀਕ ਉਘੜੇਗੀ। ਸੋ, ਇਹਨਾਂ ਕੁਰਬਾਨੀਆਂ ਦਾ ਦਰਜਾ ਸਾਹਮਣੇ ਆਈ ਰੁਕਾਵਟ ਦੇ ਦਰਜੇ 'ਤੇ ਹੀ ਕਾਇਮ ਹੋ ਸਕਦਾ ਹੈ, ਕੁਰਬਾਨੀ ਕਰਨ ਵਾਲੇ ਮਹਾਂ ਪੁਰਖ ਦੇ ਅਧੀਨ ਨਹੀਂ ਹੁੰਦਾ। ਸਮਾ ਜਿਹੋ ਜਿਹੇ ਹਾਲਾਤ ਪੈਦਾ ਕਰ ਦੇਂਦਾ ਹੈ, ਉਹਨਾਂ ਦੇ ਅਨੁਸਾਰ ਹੀ ਉਹਨਾਂ ਨੂੰ ਕੰਮ ਕਰਨਾ ਪੈਂਦਾ ਹੈ। ਸਮੇ ਦੀ ਖੇਡ ਅਕਾਲ ਪੁਰਖ ਦੇ ਆਪਣੇ ਹੱਥ ਵਿਚ ਹੈ। ਸੋ, ਇਹ ਮੰਨਣਾ ਹੀ ਪੈਂਦਾ ਹੈ ਕਿ ਪਰਮਾਤਮਾ ਜਿਸ ਨੂੰ ਜਿਹੋ ਜਿਹੀ ਵਡਿਆਈ ਦੇਣੀ ਚਾਹੁੰਦਾ ਹੈ, ਉਹੋ ਜਿਹੇ ਹਾਲਾਤ ਉਸ ਦੀ ਦ੍ਰਿੜ੍ਹਤਾ ਦੀ ਪਰਖ ਵਾਸਤੇ ਪੈਦਾ ਕਰ ਦੇਂਦਾ ਹੈ।

ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ :

**ਵਡੇ ਕੀਆ ਵਡਿਆਈਆ, ਕਿਛੁ ਕਹਣਾ ਕਹਣੁ ਨ ਜਾਇ॥**
**ਸੋ ਕਰਤਾ ਕਾਦਰੁ ਕਰੀਮੁ, ਦੇ ਜੀਆ ਰਿਜਕੁ ਸੰਬਾਹਿ॥**
**ਸਾਈ ਕਾਰ ਕਮਾਵਣੀ, ਧੁਰਿ ਛੋਡੀ ਤਿੰਨੈ ਪਾਇ॥**
**ਨਾਨਕ ਏਕੀ ਬਾਹਰੀ, ਹੋਰ ਦੂਜੀ ਨਾਹੀ ਜਾਇ॥**
**ਸੋ ਕਰੇ ਜਿ ਤਿਸੈ ਰਜਾਇ॥੨੪॥** *(ਆਸਾ ਦੀ ਵਾਰ, ਪੰਨਾ ੪੭੫)*

ਬਾਣੀ 'ਓਅੰਕਾਰ' ਵਿਚ ਆਪ ਫ਼ੁਰਮਾਂਦੇ ਹਨ :

**ਲੇਖੁ ਨ ਮਿਟਈ ਹੇ ਸਖੀ ! ਜੋ ਲਿਖਿਆ ਕਰਤਾਰਿ॥**
**ਆਪੇ ਕਾਰਣੁ ਜਿਨਿ ਕੀਆ, ਕਰਿ ਕਿਰਪਾ ਪਗੁ ਧਾਰਿ॥**
**ਕਰਤੇ ਹਥਿ ਵਡਿਆਈਆ, ਬੂਝਹੁ ਗੁਰ ਬੀਚਾਰਿ॥**
**ਲਿਖਿਆ ਫੇਰਿ ਨ ਸਕੀਐ, ਜਿਉ ਭਾਵੀ ਤਿਉ ਸਾਰਿ॥**
**ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ॥੫੨॥**
*(ਰਾਮਕਲੀ ਦਖਣੀ, ਪੰਨਾ ੯੩੭)*

ਇਹ ਉਸੇ ਦੀ ਰਜ਼ਾ ਹੀ ਸੀ ਕਿ ਕਿਸੇ ਮਹਾਂ ਪੁਰਖ ਨੂੰ ਉਚੇਰਾ ਕਰ ਗਈ ਤੇ ਉਸੇ ਸ਼੍ਰੇਣੀ ਦੇ ਦੂਜੇ ਮਹਾਂ ਪੁਰਖਾਂ ਨੂੰ ਉਸ ਦਰਜੇ ਉਤੇ ਪਹੁੰਚਣ ਦਿੱਤਾ।

ਇਹ ਪ੍ਰਭੂ ਦੀ ਰਜ਼ਾ ਹੈ ਕਿ ਉਸ ਨੇ ਜਗਤ ਵਿਚ ਵਿਰੋਧੀ ਤੱਤ ਪੈਦਾ ਕਰ ਦਿੱਤੇ ਹਨ, ਵਿਰੋਧੀ ਸੁਭਾਵਾਂ ਵਾਲੇ ਜੀਆ-ਜੰਤ ਬਣਾ ਦਿੱਤੇ ਹਨ। ਦੁਨੀਆ ਦਾ ਇਤਿਹਾਸ ਦੱਸਦਾ ਹੈ ਕਿ :

(੬) ਭਗਤਾਂ ਤੇ ਸੈਸਾਰੀਆਂ ਦਾ ਜੋੜ ਨਹੀਂ ਹੋ ਸਕਦਾ, ਹਰੇਕ ਜੁਗ ਵਿਚ ਇਹਨਾਂ ਦੀ ਟੱਕਰ ਹੁੰਦੀ ਹੀ ਆਈ ਹੈ, ਜਿਸ ਵਿਚ ਆਤਮਕ ਜਿਤ ,ਸਦਾ ਪ੍ਰਭੂ-ਪਿਆਰਿਆਂ ਦੀ ਹੀ ਹੁੰਦੀ ਰਹੀ ਹੈ। ਗੁਰੂ ਰਾਮਦਾਸ ਜੀ ਫ਼ੁਰਮਾਂਦੇ ਹਨ :

**ਹਰਿ ਜੁਗ ਜੁਗੁ ਭਗਤ ਉਪਾਇਆ, ਪੈਜ ਰਖਦਾ ਆਇਆ, ਰਾਮ ਰਾਜੇ ॥**
**ਹਰਣਾਖਸੁ ਦੁਸਟੁ ਹਰਿ ਮਾਰਿਆ, ਪ੍ਰਹਲਾਦੁ ਤਰਾਇਆ ॥**
**ਅਹੰਕਾਰੀਆ ਨਿੰਦਕਾ ਪਿਠਿ ਦੇਇ, ਨਾਮਦੇਉ ਮੁਖਿ ਲਾਇਆ ॥**
**ਜਨ ਨਾਨਕ ਐਸਾ ਹਰਿ ਸੇਵਿਆ, ਅੰਤਿ ਲਏ ਛਡਾਇਆ ॥੪॥੧੩॥੨੦॥**

*(ਆਸਾ ਮ: ੪ ਛੰਤ, ਪੰਨਾ, ੪੫੧)*

ਅਤੇ :

**ਵਿਚੇ ਧਰਤੀ ਵਿਚੇ ਪਾਣੀ,**
**ਵਿਚਿ ਕਾਸਟ ਅਗਨਿ ਧਰੀਜੈ ॥**
**ਬਕਰੀ ਸਿੰਘ ਇਕਤੈ ਥਾਇ ਰਾਖੇ,**
**ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ ॥੩॥**
**ਹਰਿ ਕੀ ਵਡਿਆਈ ਦੇਖਹੁ ਸੰਤਹੁ,**
**ਹਰਿ ਨਿਮਾਣਿਆ ਮਾਣੁ ਦੇਵਾਏ ॥**
**ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ,**
**ਤਿਉ ਨਾਨਕ ਸਾਧ ਜਨਾ,**
**ਜਗਤੁ ਆਣਿ ਸਭੁ ਪੈਰੀ ਪਾਏ ॥੪॥੧॥੧੨॥** *(ਸੂਹੀ ਮ: ੪, ਪੰਨਾ ੭੩੫)*

(੭) ਧਰਮ ਦੇ ਇਤਿਹਾਸ ਵਿਚ ਜੋ ਰੱਬੀ ਪਿਆਰ ਦੀਆਂ ਘਟਨਾਵਾਂ ਮਿਲਦੀਆਂ ਹਨ, ਉਹਨਾਂ ਵਿਚੋਂ ਕਦੇ ਸੂਲੀ, ਸਲੀਬ 'ਤੇ ਕਦੇ ਫਾਂਸੀ ਦਾ ਤਖ਼ਤਾ ਪਰਖ ਦੇ ਤੌਰ 'ਤੇ ਪੇਸ਼ ਹੁੰਦਾ ਰਿਹਾ। ਸੂਲੀ 'ਤੇ ਚੜ੍ਹ ਜਾਣਾ, ਸਲੀਬ 'ਤੇ ਲਟਕਣਾ ਜਾਂ ਫਾਂਸੀ ਲਈ ਆਪਣੇ ਆਪ ਨੂੰ ਪੇਸ਼ ਕਰ ਦੇਣਾ ਕੋਈ ਸੌਖੀ ਜਿਹੀ ਖੇਡ ਨਹੀਂ ਹੈ, ਪਰ ਜਿਊਂਦਿਆਂ ਅੱਗ ਵਿਚ ਪਾ ਕੇ ਸਾੜੇ ਜਾਣਾ ਉਹਨਾਂ ਨਾਲੋਂ ਬਹੁਤ

ਔਖੀ ਅਜ਼ਮਾਇਸ਼ ਹੈ।

ਅੱਗ ਦੇ ਭੀ ਕਿਸੇ ਬੇਅੰਤ ਵੱਡੇ ਭਾਂਬੜ ਵਿਚ ਇਕ-ਦਮ ਭਸਮ ਹੋ ਜਾਣਾ ਜਾਂ ਬੜੇ ਭਾਰੇ ਅੰਗਿਆਰਾਂ ਦੀ ਚਿਖਾ ਵਿਚ ਡਿਗਦਿਆਂ ਹੀ ਤੁਰਤ-ਬੇਸੁਰਤ ਹੋ ਕੇ ਮਰਨਾ ਭਾਵੇਂ ਸੂਲੀ, ਸਲੀਬ ਆਦਿਕ ਦੀਆਂ ਮੌਤਾਂ ਨਾਲੋਂ ਬਹੁਤ ਵਧੇਰੇ ਦੁਖਦਾਈ ਹੈ, ਪਰ ਇਹ ਕਸ਼ਟ ਉਸ ਕਸ਼ਟ ਨੂੰ ਨਹੀਂ ਅੱਪੜ ਸਕਦੇ ਜਿਥੇ ਕਿਸੇ ਮਹਾਂਪੁਰਖ ਨੂੰ ਉਬਲਦੇ ਪਾਣੀ ਵਿਚ ਬਿਠਾ ਕੇ, ਫਿਰ ਤਪੀ ਹੋਈ ਲੋਹ ਉਤੇ ਬਿਠਾ ਕੇ, ਫਿਰ ਸੜਦੀ ਰੇਤ ਸਰੀਰ ਉਤੇ ਪਾ ਕੇ ਸਹਿਜੇ ਸਹਿਜੇ ਕਸ਼ਟ ਦੇ ਕੇ ਪ੍ਰੀਤਿ-ਪਰਖ ਵਿਚ ਪਾਇਆ ਜਾਏ।

(੮) ਦੁਨੀਆ ਦੇ ਧਰਮ-ਇਤਿਹਾਸ ਵਿਚ ਤਿੰਨ ਐਸੀਆਂ ਘਟਨਾਂ ਮਿਲਦੀਆਂ ਹਨ, ਜਿਥੇ ਜਰਵਾਣਿਆਂ ਨੇ ਰੱਬੀ ਪਿਆਰਿਆਂ ਨੂੰ ਇਹ ਚੋਣ ਕਰਨ ਦਾ ਸਮਾ ਦਿੱਤਾ ਕਿ ਜਾਂ ਸਾਡੀ ਈਨ ਮੰਨੋ ਜਾਂ ਅੱਗ ਦੀ ਮੌਤ ਕਬੂਲ ਕਰੋ। ਦੋ ਘਟਨਾਵਾਂ ਬਹੁਤ ਹੀ ਪੁਰਾਣੇ ਇਤਿਹਾਸ ਦੀਆਂ ਹਨ, ਤੇ ਇਕ ਨਵੇਂ ਇਤਿਹਾਸ ਦੀ। ਤਾਰੀਖ਼-ਵਾਰ ਇਹ ਹਰਨਾਖਸ਼ ਦੀ ਸਭਾ, ਨਮਰੂਦ ਦੀ ਕਚਹਿਰੀ ਅਤੇ ਲਾਹੌਰ ਦੇ ਮੁਗ਼ਲ ਦਰਬਾਰ ਵਿਚ ਹੋਏ।

ਪਹਿਲੇ ਦੋ ਸਾਕਿਆਂ ਵਿਚ ਅਤੇ ਤੀਜੇ ਵਿਚ ਬਹੁਤ ਹੀ ਫ਼ਰਕ ਹੈ।

ਜਦੋਂ ਪ੍ਰਹਿਲਾਦ ਦੇ ਸਾਹਮਣੇ ਥੰਮ੍ਹ ਤੱਤਾ ਕੀਤਾ ਗਿਆ, ਉਸ ਨੂੰ ਕਿਹਾ ਗਿਆ ਕਿ ਜਾਂ ਰਾਮ-ਨਾਮ ਛੱਡ ਜਾਂ ਲਾਲ ਥੰਮ੍ਹ ਨਾਲ ਜੱਫੀ ਪਾ। ਪ੍ਰਹਿਲਾਦ ਨੇ ਰਾਮ ਨਾਮ ਛੱਡਣ ਤੋਂ ਇਨਕਾਰ ਕੀਤਾ, ਅਤੇ ਪ੍ਰਭੂ-ਪ੍ਰੀਤਿ ਤੋਂ ਜਿੰਦ ਵਾਰਨ ਲਈ ਥੰਮ੍ਹ ਵਲ ਵਧਿਆ। ਪਰ ਪਤਾ ਨਹੀਂ ਕਿਉਂ, ਮਾਲਕ ਦੀ ਇਉਂ ਹੀ ਰਜ਼ਾ ਸੀ, ਥੰਮ੍ਹ ਤੋਂ ਇਕ ਕੀੜੀ ਤੁਰਦੀ ਦਿੱਸ ਪਈ। ਪ੍ਰਹਿਲਾਦ ਨੇ ਥੰਮ੍ਹ ਨੂੰ ਜਾ ਜੱਫੀ ਪਾਈ, ਉਹ ਠੰਢਾ-ਠਾਰ ਸੀ।

ਨਮਰੂਦ ਦੀ ਕਚਹਿਰੀ ਵਿਚ ਹਜ਼ਰਤ ਇਬਰਾਹੀਮ ਨੂੰ ਆਖਿਆ ਗਿਆ ਕਿ ਖ਼ੁਦਾ ਦੀ ਬੰਦਗੀ ਛਡੋ, ਜਾਂ ਭਖਦੇ ਅੰਗਾਰਾਂ ਵਿਚੋਂ ਦੀ ਲੰਘੋ। ਇਬਰਾਹੀਮ ਨੇ ਰੱਬ ਵਲੋਂ ਬੇ-ਵਫ਼ਾ ਹੋਣ ਦੇ ਥਾਂ ਭਖਦੇ ਅੰਗਾਰਾਂ ਵਿਚ ਪੈਣਾ ਪਰਵਾਨ ਕਰ ਲਿਆ। ਇਤਿਹਾਸ ਦੱਸਦਾ ਹੈ ਕਿ ਇਬਰਾਹੀਮ ਨੇ ਜਦੋਂ ਪੈਰ ਅੱਗ ਵਿਚ ਰਖਿਆ, ਤਾਂ ਉਹ ਗੁਲਾਬ ਦੇ ਫੁੱਲ ਬਣ ਗਈ। ਮਾਲਕ ਦੀ ਮਰਜ਼ੀ ਇਉਂ ਹੀ ਸੀ।

ਦੋਵੇਂ ਪ੍ਰੇਮੀ ਪ੍ਰੇਮ ਦੀ ਖੇਡ ਵਿਚ ਜਿੱਤ ਤਾਂ ਗਏ, ਪਰ ਇਹ ਗੱਲ ਅਜੇ ਤਕ ਨਿਰਣੇ-ਗੋਚਰੀ ਹੀ ਰਹਿ ਗਈ ਹੈ ਕਿ ਜੇ ਅੱਗ ਆਪਣਾ ਸੁਭਾਉ ਨਾ

ਬਦਲਾਂਦੀ ਤਾਂ ਖ਼ਬਰੇ ਕੀ ਹੁੰਦਾ। ਜੇ ਅੱਗ ਸੱਚਮੁੱਚ ਅੱਗ ਹੀ ਰਹਿੰਦੀ ਤਾਂ ਖ਼ਬਰੇ ਸਿਦਕ ਨਿਭਦਾ ਕਿ ਨਾ ਨਿਭਦਾ।

(੯) ਲਾਹੌਰ ਦੇ ਦਰਬਾਰ ਵਿਚ ਗੁਰੂ ਅਰਜਨ ਸਾਹਿਬ ਦੀ ਰੱਬੀ ਪ੍ਰੀਤਿ ਦੀ ਪਰਖ ਨੇ ਇਹਨਾਂ ਸੰਸਿਆਂ ਦੀ ਗੁੰਜਾਇਸ਼ ਹੀ ਨਾ ਰਹਿਣ ਦਿੱਤੀ। ਅੱਗ ਨੇ ਆਪਣਾ ਪੂਰਾ ਜ਼ੋਰ ਲਾਇਆ। ਜਹਾਂਗੀਰ ਨੇ ਲਾਹੌਰ ਦੇ ਹਾਕਮ ਮੁਰਤਜ਼ਾ ਖ਼ਾਂ ਦੇ ਹਵਾਲੇ ਸਤਿਗੁਰੂ ਜੀ ਨੂੰ ਕਰ ਦਿੱਤਾ ਤੇ ਹੁਕਮ ਕੀਤਾ ਕਿ ਇਹਨਾਂ ਨੂੰ ਸਿਆਸਤ ਅਤੇ ਯਾਸਾ[1] ਦੇ ਕਾਨੂੰਨ ਅਨੁਸਾਰ ਦੰਡ ਦਿੱਤਾ ਜਾਏ। ਤੁਜ਼ਕ ਵਿਚ ਲਿਖਦਾ ਹੈ:

**ਫ਼ਰਮੂਦਮ ਕਿ ਉ ਰਾ ਬ ਸਿਆਸਤੋ ਯਾਸਾ ਰਸਾਨੰਦ॥**

(ਹੁਕਮ ਦਿਤਾ ਕਿ ਉਸ ਨੂੰ ਸਿਆਸਤ ਅਤੇ ਯਾਸਾ ਦੇ ਕਾਨੂੰਨ ਅਨੁਸਾਰ ਦੰਡ ਦਿਤਾ ਜਾਏ)

ਚੰਦੂ ਨੇ ਸਤਿਗੁਰੂ ਜੀ ਨੂੰ ਉਬਲਦੀ ਦੇਗ ਵਿਚ ਬਿਠਾਇਆ, ਤਪਦੀ ਲੋਹ ਉਤੇ ਬਿਠਾਇਆ, ਤਪਦੀ ਰੇਤ ਦੇ ਕੜਛੇ ਸਰੀਰ ਉਤੇ ਪਵਾਏ। ਤਿੰਨ ਦਿਨ ਇਹ ਤਸੀਹੇ ਦਿੱਤੇ ਜਾਂਦੇ ਰਹੇ। ਇਸ ਵਾਰੀ ਅੱਗ ਨਾ ਠੰਢੀ ਯਖ਼ ਬਣੀ, ਨਾ ਗੁਲਾਬ ਦੇ ਫੁੱਲ ਬਣੀ, ਸਗੋਂ ਭੱਠੀ ਵਿਚ ਦਾਣੇ ਭੁੰਨਣ ਵਾਲੀ ਤੇ ਦੇਗਾਂ ਵਿਚ ਚੌਲ ਉਬਾਲਣ ਵਾਲੀ ਅੱਗ ਹੀ ਰਹੀ।

ਜਗਤ ਦਾ ਇਹ ਭਰਮ ਭੀ ਮਿਟ ਗਿਆ ਕਿ ਅੱਗ ਜੇ ਸੱਚਮੁੱਚ ਅੱਗ ਹੀ ਟਿਕੀ ਰਹੇ, ਤਾਂ ਪਤਾ ਨਹੀਂ ਆਸ਼ਿਕ ਸਿਦਕ ਵਿਚ ਪੱਕੇ ਰਹਿਣ ਕਿ ਨਾ।

ਕਾਦਰ ਦੀ ਇਹ ਆਪਣੀ ਰਜ਼ਾ ਸੀ ਕਿ ਉਸ ਨੇ ਇਹ ਸਭ ਤੋਂ ਵਧੀਕ ਉਚੇਚਾ ਚਾਨਣ-ਮੁਨਾਰਾ ਕਾਇਮ ਕਰਨਾ ਸੀ।

---

੧. ਯਾਸਾ ਦਾ ਇਹ ਕਾਨੂੰਨ ਮੰਗੋਲ ਕਬੀਲੇ ਦੇ ਹੁਕਮਰਾਨ ਚੰਗੇਜ਼ ਖ਼ਾਂ ਨੇ ੧੨੧੯ ਈਸਵੀ ਵਿਚ ਆਪਣੀ ਵਿਧਾਨ-ਸਭਾ ਵਿਚ ਤਿਆਰ ਕੀਤਾ ਸੀ। ਇਹ ਕਾਨੂੰਨ ਕਿਸੇ ਮਜ਼ਹਬੀ ਆਗੂ ਜਾਂ ਕਿਸੇ ਬਹੁਤ ਵੱਡੀ ਰੂਹਾਨੀ ਤਾਕਤ ਰਖਣ ਵਾਲੇ ਫ਼ਕੀਰ ਜਾਂ ਸੰਤ ਲਈ ਵਰਤਿਆ ਜਾਂਦਾ ਸੀ। ਜਦੋਂ ਕਿਸੇ ਐਸੇ ਵਿਅਕਤੀ ਦੀਆਂ ਹਰਕਤਾਂ ਨਿਰੋਲ ਰਾਜਨੀਤਕ ਹੋਣ ਤੇ ਹਕੂਮਤ ਦੇ ਕੰਮਾਂ ਵਿਚ ਰੁਕਾਵਟ ਪਾਉਂਦੀਆਂ ਹੋਣ ਤਾਂ ਉਸ ਨੂੰ ਮਾਰਨ ਲਈ ਉਸ ਦਾ ਪਵਿਤਰ ਖ਼ੂਨ ਜ਼ਮੀਨ 'ਤੇ ਡੁਲ੍ਹਣ ਨਾ ਦਿਤਾ ਜਾਏ ਅਤੇ ਪਾਣੀ ਵਿਚ ਉਬਾਲ ਕੇ ਜਾਂ ਹੋਰ ਕੋਈ ਤਸੀਹੇ ਦੇ ਕੇ ਦਰਿਆ ਦੇ ਡੂੰਘੇ ਪਾਣੀ ਵਿਚ ਸੁਟ ਕੇ ਸਰੀਰ ਦਾ ਅੰਤ ਕਰ ਦਿਤਾ ਜਾਵੇ। —*ਪ੍ਰਕਾਸ਼ਕ*

# ਗੁਰੂ ਅਰਜਨ ਦੇਵ ਜੀ
# ਦੇਸ ਕੌਮ ਦੇ ਉਸਰਈਏ

## (੧) ਮਹਾਨ ਉਸਰਈਏ

ਗੁਰੂ ਅਰਜਨ ਦੇਵ ਜੀ ਕੌਮ, ਸਮਾਜ, ਦੇਸ ਅਤੇ ਸਾਹਿੱਤ ਦੇ ਮਹਾਨ ਉਸਰਈਏ ਸਨ। ਇਹਨਾਂ ਦੀ ਉਸਾਰੀ ਵਿਚ ਉਹਨਾਂ ਇਕ ਐਸਾ ਹਿੱਸਾ ਪਾਇਆ ਹੈ ਜਿਸ ਦਾ ਪਰਭਾਵ ਸਦਾ ਅਟੱਲ ਰਹਿਣ ਵਾਲਾ ਹੈ, ਜੋ ਅਦੁੱਤੀ ਹੈ ਤੇ ਇਨਕਲਾਬੀ ਹੈ। ਗੁਰੂ ਅਰਜਨ ਸਾਹਿਬ ਦੀ ਮਹਾਨ ਸ਼ਖ਼ਸੀਅਤ ਦੇ ਕਈ ਪਹਿਲੂ ਹਨ। ਮਨੁੱਖ ਜਾਤੀ ਉਤੇ ਕੀਤੇ ਉਹਨਾਂ ਦੇ ਉਪਕਾਰਾਂ ਦੇ ਭੀ ਕਈ ਪੱਖ ਹਨ। ਧਰਮ, ਸਮਾਜ, ਰਾਜਨੀਤੀ, ਆਰਥਕਤਾ, ਸਾਹਿੱਤ, ਸੱਭਿਆਚਾਰ—ਕੋਈ ਭੀ ਪਾਸਾ ਲੈ ਲਵੋ, ਸਤਿਗੁਰੂ ਜੀ ਨੇ ਹਰ ਪਾਸਿਓਂ ਮਨੁੱਖਤਾ ਵਾਸਤੇ ਨਿੱਗਰ ਕੰਮ ਕੀਤਾ ਹੈ।

ਗੁਰੂ ਅਰਜਨ ਦੇਵ ਜੀ ਜਨਤਾ ਦੇ ਰਾਹਬਰ ਸਨ। ਲੋਕਾਂ ਦੀ ਭਲਾਈ ਤੇ ਸੇਵਾ ਹੀ ਉਹਨਾਂ ਦਾ ਜੀਵਨ-ਮਨੋਰਥ ਸੀ। ਉਹਨਾਂ ਨੇ ਲੋਕਾਂ ਨੂੰ ਨਿਰੇ ਧਾਰਮਿਕ ਤੇ ਆਤਮਕ ਉਪਦੇਸ਼ ਹੀ ਨਹੀਂ ਦਿੱਤੇ, ਸਗੋਂ ਉਹਨਾਂ ਦੇ ਵਿਚ ਰਹੇ, ਉਹਨਾਂ ਨਾਲ ਦੁਖ ਸੁਖ ਦੀ ਸਾਂਝ ਕੀਤੀ, ਉਹਨਾਂ ਦੀਆਂ ਲੋੜਾਂ ਸਮਝੀਆਂ, ਉਹਨਾਂ ਨੂੰ ਪੂਰਾ ਕਰਨ ਲਈ ਆਪਣਾ ਤਾਣ ਲਾਇਆ, ਤੇ, ਜਦੋਂ ਉਹਨਾਂ ਦੇ ਹੱਕਾਂ ਦੀ ਰਾਖੀ ਕਰਨ ਲਈ, ਉਹਨਾਂ ਦੀ ਸੁਤੰਤਰ ਮਨੁੱਖਤਾ ਕਾਇਮ ਰੱਖਣ ਲਈ ਲੋੜ ਪਈ, ਤਾਂ ਆਪਣਾ ਆਪ ਭੀ ਕੁਰਬਾਨ ਕਰ ਦਿੱਤਾ।

## (੨) ਅੰਤਰ-ਰਾਸ਼ਟਰੀ ਧਾਰਮਿਕ ਗ੍ਰੰਥ

ਲੋਕਾਂ ਨੂੰ ਆਤਮਕ ਉੱਨਤੀ ਵਾਸਤੇ ਤੇ ਜੀਵਨ ਦੀ ਅਗਵਾਈ ਵਾਸਤੇ ਇਕ ਧਾਰਮਿਕ ਗ੍ਰੰਥ ਦੀ ਲੋੜ ਸੀ। ਧਰਮ-ਪੁਸਤਕਾਂ ਤਾਂ ਪਹਿਲਾਂ ਭੀ ਬਥੇਰੀਆਂ ਸਨ, ਵੇਦ ਸਨ, ਕੁਰਾਨ ਸੀ, ਅੰਜੀਲ ਸੀ; ਪਰ ਭਾਰਤ ਦੇ ਸਾਰੇ ਲੋਕ ਕਈ

ਕਾਰਨਾਂ ਕਰਕੇ ਉਹਨਾਂ ਨੂੰ ਅਪਣਾ ਨਹੀਂ ਸਕਦੇ ਸਨ, ਉਹਨਾਂ ਤੋਂ ਲਾਭ ਨਹੀਂ ਉਠਾ ਸਕਦੇ ਸਨ।

ਗੁਰੂ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਲੋਕਾਂ ਨੂੰ ਅਜਿਹੀ ਲੋੜੀਂਦੀ ਧਰਮ-ਪੁਸਤਕ ਦਿੱਤੀ, ਜੋ ਲੋਕਾਂ ਦੀ ਆਪਣੀ ਨਿੱਤ-ਵਰਤੋਂ ਦੀ ਬੋਲੀ ਵਿਚ ਲਿਖੀ ਗਈ ਸੀ, ਜਿਸ ਵਿਚ ਉਹਨਾਂ ਆਪਣੀ ਤੇ ਆਪਣੇ ਤੋਂ ਪਹਿਲਾਂ ਹੋਏ ਗੁਰੂ ਸਾਹਿਬਾਨ ਦੀ ਬਾਣੀ ਤੋਂ ਇਲਾਵਾ ਪੰਦਰ੍ਹਾਂ ਹਿੰਦੂ ਤੇ ਮੁਸਲਮਾਨ ਭਗਤਾਂ ਤੇ ਫ਼ਕੀਰਾਂ ਦੀ ਬਾਣੀ ਨੂੰ ਭੀ ਬਰਾਬਰ ਦੀ ਥਾਂ ਦਿੱਤੀ। ਭਗਤ ਭੀ ਉਹ ਸ਼ਾਮਲ ਕੀਤੇ ਜੋ ਭਾਰਤ ਦੇ ਵਖ ਵਖ ਪ੍ਰਾਂਤਾਂ ਦੇ ਸਨ ਅਤੇ ਵਖ ਵਖ ਕਿੱਤਿਆਂ ਨਾਲ ਸੰਬੰਧ ਰਖਦੇ ਸਨ—ਬਾਬਾ ਫਰੀਦ ਪੰਜਾਬ ਦਾ, ਧੰਨਾ ਰਾਜਸਥਾਨ ਦਾ, ਬੇਣੀ ਬਿਹਾਰ ਦਾ, ਜੈਦੇਵ ਬੰਗਾਲ ਦਾ, ਕਬੀਰ ਰਵਿਦਾਸ ਯੂ.ਪੀ. ਦੇ, ਨਾਮਦੇਵ ਤ੍ਰਿਲੋਚਨ ਮਹਾਰਾਸ਼ਟਰ ਦੇ। ਕਬੀਰ ਜੁਲਾਹਾ, ਨਾਮਦੇਵ ਛੀਂਬਾ, ਰਵਿਦਾਸ ਚਮਾਰ, ਸਧਨਾ ਕਸਾਈ, ਸੈਣ ਨਾਈ। ਗੁਰੂ ਸਾਹਿਬ ਨੇ ਉਹਨਾਂ ਦੀ ਬਾਣੀ ਲਈ ਜੋ ਹੱਥੀਂ ਕੰਮ ਕਰਨ ਵਾਲੇ ਕਿਰਤੀ ਸਨ, ਜੋ ਨੀਵੀਂ ਤੋਂ ਨੀਵੀਂ ਪੱਧਰ ਤੋਂ ਉੱਠ ਕੇ ਅਮਲੀ ਜੀਵਨ ਤੇ ਰੱਬੀ ਪਿਆਰ ਦੀ ਬਰਕਤਿ ਨਾਲ ਉਚਾਈਆਂ 'ਤੇ ਪਹੁੰਚ ਗਏ ਸਨ। ਇਸ ਤਰ੍ਹਾਂ ਦੁਨੀਆ ਦੇ ਧਾਰਮਿਕ ਇਤਿਹਾਸ ਵਿਚ ਪਹਿਲੀ ਵਾਰ ਗੁਰੂ ਨਾਨਕ ਦੇਵ ਜੀ ਦੇ ਐਲਾਨ:

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ॥**
**ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ॥**
**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ॥**

*(ਸਿਰੀਰਾਗੁ ਮ: ੧, ਪੰਨਾ ੧੫)*

ਨੂੰ ਗੁਰੂ ਅਰਜਨ ਸਾਹਿਬ ਨੇ ਅਪਣਾ ਕੇ ਜਾਤਿ-ਪਾਤਿ ਤੇ ਊਚ-ਨੀਚ ਦਾ ਫ਼ਰਕ ਮਿਟਾ ਕੇ ਨੀਵੀਂ ਜਾਤਿ ਵਾਲਿਆਂ ਨੂੰ ਉੱਚ-ਸ਼ਰੇਣੀਆਂ ਦੇ ਨਾਲ ਧਰਮ-ਗ੍ਰੰਥਕ ਦਰਜਾ ਦੇ ਦਿੱਤਾ। ਇਸ ਤਰ੍ਹਾਂ ਇਹ ਅਦੁੱਤੀ ਸੰਚਯਾ ਸਾਰੇ ਭਾਰਤ ਦੀ ਭਗਤੀ ਤੇ ਗਿਆਨ-ਧਾਰਾ ਦਾ ਸੰਗਮ ਬਣ ਗਿਆ। ਇਹ ਇਕ ਅੰਤਰ-ਰਾਸ਼ਟਰੀ ਗ੍ਰੰਥ ਤਿਆਰ ਹੋ ਗਿਆ, ਜਿਸ ਉਤੇ ਹਰੇਕ ਹਿੰਦੁਸਤਾਨੀ ਫ਼ਖ਼ਰ ਕਰ ਸਕਦਾ ਸੀ।

### (੩) ਸਰਬ-ਸਾਂਝਾ ਧਰਮ-ਮੰਦਰ

ਲੋਕਾਂ ਨੂੰ ਇਕ ਸਰਬ-ਸਾਂਝੇ ਧਰਮ-ਮੰਦਰ ਦੀ ਲੋੜ ਸੀ, ਜਿਸ ਵਿਚ ਹਰ

ਕੋਈ ਜਾ ਸਕੇ, ਜਿਸ ਵਿਚ ਜਿਸ ਪਾਸਿਓਂ ਭੀ ਕੋਈ ਜਾਣਾ ਚਾਹੇ, ਜਾ ਸਕੇ। ਜਦੋਂ ਸ਼ੂਦਰਾਂ ਤੇ ਕਾਫ਼ਰਾਂ ਲਈ ਮੰਦਰ ਮਸੀਤਾਂ ਬੰਦ ਸਨ, ਜਦੋਂ ਰੱਬ ਦੀ ਹੋਂਦ ਖ਼ਾਸ ਖ਼ਾਸ ਦਿਸ਼ਾ ਵਿਚ ਹੀ ਮੰਨੀ ਜਾ ਰਹੀ ਸੀ, ਤਦੋਂ ਗੁਰੂ ਅਰਜਨ ਸਾਹਿਬ ਨੇ 'ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ'[੧] ਦੀ ਇਨਕਲਾਬੀ ਆਵਾਜ਼ ਉਠਾਈ। ਇਸ ਨੂੰ ਅਮਲੀ ਰੂਪ ਦੇਣ ਲਈ ਅੰਮ੍ਰਿਤਸਰ ਵਿਚ ਹਰਿਮੰਦਰ ਸਾਹਿਬ ਦੀ ਅਸਥਾਪਨਾ ਕਰ ਕੇ, ਇਸ ਦੇ ਚਾਰੇ ਪਾਸੇ ਚਾਰ ਦਰਵਾਜ਼ੇ ਲਾ ਕੇ, ਇਹਨਾਂ ਨੂੰ ਹਰੇਕ ਪ੍ਰਾਣੀ ਮਾਤ੍ਰ ਲਈ ਖੁਲ੍ਹੇ ਛੱਡ ਕੇ, ਸਾਬਤ ਕਰ ਦਿੱਤਾ ਕਿ ਰੱਬ ਦਾ ਘਰ ਦੁਨੀਆ ਦੇ ਸਭ ਪ੍ਰਾਣੀਆਂ ਲਈ ਸਾਂਝਾ ਹੈ ਤੇ ਖੁਲ੍ਹਾ ਹੈ, ਚਹੁੰਆਂ ਪਾਸਿਆਂ ਤੋਂ ਖੁਲ੍ਹਾ ਹੈ। ਇਸ ਲਾਸਾਨੀ ਮੰਦਰ ਦੀ ਪਹਿਲੀ ਇੱਟ ਇਕ ਸਮ-ਕਾਲੀ ਗ਼ੈਰ-ਸਿਖ ਸਾਈਂ ਮੀਆਂ ਮੀਰ ਤੋਂ ਰਖਾਈ।

## (੪) ਆਰਥਕ ਤੇ ਸਰੀਰਕ ਲੋੜਾਂ

ਲੋਕਾਂ ਦੀ ਆਤਮਕ ਭੁੱਖ ਦੂਰ ਕਰਨ ਵਾਲੇ; ਉਹਨਾਂ ਨੂੰ ਬਰਾਬਰ ਦਾ ਸਮਾਜਿਕ ਦਰਜਾ ਦੇਣ ਵਾਲੇ ਗੁਰੂ ਅਰਜਨ ਦੇਵ ਜੀ ਨੇ ਉਹਨਾਂ ਦੀਆਂ ਆਰਥਕ ਤੇ ਸਰੀਰਕ ਲੋੜਾਂ ਦਾ ਭੀ ਪੂਰਾ ਧਿਆਨ ਰਖਿਆ। ਰੋਗੀਆਂ ਦੇ ਰੋਗ ਨਿਵਾਰਨ ਲਈ, ਕੋੜ੍ਹੀਆਂ ਦੇ ਕੋੜ੍ਹ ਦੂਰ ਕਰਨ ਲਈ, ਸਤਿਗੁਰੂ ਜੀ ਨੇ ਤਰਨ ਤਾਰਨ ਵਿਚ ਆਪਣੀ ਕਿਸਮ ਦਾ ਪਹਿਲਾ ਹਸਪਤਾਲ ਚਲਾਇਆ।

ਅੰਮ੍ਰਿਤਸਰ ਵਸਾ ਕੇ ਸਤਿਗੁਰੂ ਜੀ ਨੇ ੫੨ ਕਿਸਮਾਂ ਦੇ ਵਖ ਵਖ ਕਿੱਤਿਆਂ ਵਾਲੇ ਲੋਕਾਂ ਨੂੰ ਆਪਣੇ ਕੋਲੋਂ ਖ਼ਰਚ ਕਰ ਕੇ ਆਬਾਦ ਕੀਤਾ। ਆਰਥਕ ਤੌਰ 'ਤੇ ਇਸ ਸ਼ਹਿਰ ਨੂੰ ਬੜਾ ਉੱਚਾ ਕੀਤਾ। ਇਥੋਂ ਦਾ 'ਗੁਰੂ ਬਜ਼ਾਰ' ਸਤਿਗੁਰੂ ਜੀ ਦੀ ਅਥੱਕ ਮਿਹਨਤ ਦੀ ਯਾਦਗਾਰ ਅਜੇ ਤਕ ਕਾਇਮ ਹੈ।

ਤਰਨ ਤਾਰਨ ਅਤੇ ਬਿਆਸਾ ਤੋਂ ਪਾਰ ਕਰਤਾਰਪੁਰ—ਇਹ ਦੋਵੇਂ ਸ਼ਹਿਰ ਭੀ ਗੁਰੂ ਅਰਜਨ ਸਾਹਿਬ ਨੇ ਹੀ ਵਸਾਏ ਸਨ।

ਗੁਰੂ ਨਾਨਕ ਦੇਵ ਜੀ ਵਾਂਗ ਗੁਰੂ ਅਰਜਨ ਦੇਵ ਜੀ ਨੇ ਭਾਵੇਂ ਆਪਣੀ ਹੱਥੀਂ ਕਿਰਸਾਨੀ ਨਹੀਂ ਕੀਤੀ, ਪਰ ਕਿਰਸਾਨਾਂ ਦੀਆਂ ਲੋੜਾਂ ਨੂੰ ਉਹਨਾਂ ਕਦੇ ਅੱਖਾਂ ਤੋਂ ਉਹਲੇ ਨਹੀਂ ਹੋਣ ਦਿੱਤਾ। ਵਧੇਰਾ ਅੰਨ ਪੈਦਾ ਕਰਨ ਲਈ ਸਤਿਗੁਰੂ ਜੀ ਨੇ ਮਾਝੇ ਵਿਚ ਕਈ ਥਾਈਂ ਖੂਹ ਖੁਦਵਾਏ ਤੇ ਹਲਟ ਲਵਾਏ। ਵਡਾਲੀ ਸਾਹਿਬ

੧. ਸੂਹੀ ਮਹਲਾ ੫, ਪੰਨਾ ੭੪੭

ਦੇ ਪਾਸ 'ਛੇ-ਹਰਟੇ' ਦੇ ਨਾਮ 'ਤੇ ਹੀ 'ਛੇ-ਹਰਟਾ' ਵੱਸਿਆ ਹੈ।

ਜਦ ਕਦੇ ਅਵਸਰ ਬਣਿਆ, ਸਤਿਗੁਰੂ ਜੀ ਨੇ ਲੋਕਾਂ ਦੇ ਹੱਕਾਂ ਦੀ ਪੂਰੀ ਪੂਰੀ ਰਾਖੀ ਕੀਤੀ। ਜਦੋਂ ਉਹਨਾਂ ਦੇ ਸਮੇ ਮਾਝੇ ਵਿਚ ਬੜਾ ਭਿਆਨਕ ਕਾਲ ਪਿਆ ਸੀ ਅਤੇ ਲਾਹੌਰ ਤੇ ਲਾਹੌਰ ਦੇ ਚੁਗਿਰਦੇ ਦੇ ਲੋਕਾਂ ਦੀ ਬਿਪਤਾ ਦਾ ਹਾਲ ਸੁਣ ਕੇ ਬਾਦਸ਼ਾਹ ਅਕਬਰ ਭੀ ਆਗਰੇ ਤੋਂ ਲਾਹੌਰ ਆ ਕੇ ਕਈ ਮਹੀਨੇ ਠਹਿਰਿਆ ਸੀ, ਤਾਂ ਗੁਰੂ ਅਰਜਨ ਦੇਵ ਜੀ ਨੇ ਬਾਦਸ਼ਾਹ ਨੂੰ ਲੋਕਾਂ ਦੇ ਦੁੱਖਾਂ ਦਾ ਹਾਲ ਸੁਣਾਇਆ। ਜਦੋਂ ਅਕਬਰ ਨੇ ਸਤਿਗੁਰੂ ਜੀ ਦੇ ਲੰਗਰ ਆਦਿਕ ਲੋਕ-ਭਲਾਈ ਦੇ ਕੰਮਾਂ ਤੋਂ ਖ਼ੁਸ਼ ਹੋ ਕੇ ਕੋਈ ਸੇਵਾ ਦੱਸਣ ਲਈ ਕਿਹਾ, ਤਾਂ ਸਤਿਗੁਰੂ ਜੀ ਨੇ ਆਪਣੇ ਲਈ ਨਹੀਂ, ਕੇਵਲ ਆਪਣੇ ਸਿੱਖਾਂ ਲਈ ਭੀ ਨਹੀਂ, ਸਾਰੇ ਦੇਸ ਵਾਸਤੇ ਮਾਮਲੇ ਦੀ ਛੋਟ ਮੰਗੀ ਸੀ।

## (੫) ਕੋਮਲ ਭਾਵਾਂ ਨੂੰ ਉੱਨਤ ਤੇ ਪਰਫੁਲਤ

ਲੋਕਾਂ ਦੀ ਆਤਮਕ ਤ੍ਰਿਪਤੀ, ਆਰਥਕ ਖ਼ੁਸ਼ਹਾਲੀ ਅਤੇ ਰਾਜਸੀ ਜਾਗਰਤੀ ਲਈ ਅਜਿਹੇ ਨਿੱਗਰ ਕੰਮ ਕਰਨ ਤੋਂ ਇਲਾਵਾ ਗੁਰੂ ਅਰਜਨ ਦੇਵ ਜੀ ਉਹਨਾਂ ਦੇ ਕੋਮਲ ਭਾਵਾਂ ਨੂੰ ਭੀ ਉੱਨਤ ਤੇ ਪਰਫੁਲਤ ਕਰਦੇ ਰਹੇ। ਸਤਿਗੁਰੂ ਜੀ ਆਪ ਇਕ ਚੰਗੇ ਰਾਗੀ ਤੇ ਰਾਗ ਦੇ ਪਾਰਖੂ ਸਨ। 'ਸਰੰਦੇ' ਜਿਹਾ ਕੋਮਲ ਸਾਜ਼ ਉਨ੍ਹਾਂ ਦੀ ਹੀ ਕਾਢ ਹੈ। ਵਖ ਵਖ ਸਮਿਆਂ, ਸੁਭਾਵਾਂ ਤੇ ਇਲਾਕਿਆਂ ਦੇ ਰਾਗਾਂ ਦੀ ਉਹਨਾਂ ਨੂੰ ਬੜੀ ਡੂੰਘੀ ਸੂਝ ਸੀ। ਬਾਣੀ ਵਿਚ ਗੁਰੂ ਨਾਨਕ ਦੇਵ ਜੀ ਦੇ ਵਰਤੇ ੧੯ ਰਾਗਾਂ ਤੋਂ ਇਲਾਵਾ ਗੁਰੂ ਅਰਜਨ ਸਾਹਿਬ ਨੇ ਹੋਰ ੧੧ ਰਾਗਾਂ ਵਿਚ ਬਾਣੀ ਲਿਖੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਨੂੰ ਰਾਗਾਂ ਅਤੇ ਤਾਲਾਂ ਅਨੁਸਾਰ ਤਰਤੀਬ ਦਿੱਤੀ। ਜਦੋਂ ਸੱਤਾ ਅਤੇ ਬਲਵੰਡ ਦਰਬਾਰੀ ਰਬਾਬੀ ਕੀਰਤਨ ਕਰਨੋਂ ਰੁੱਸ ਪਏ ਸਨ, ਤਾਂ ਉਹਨਾਂ ਨੂੰ ਮਨਾਣ ਲਈ ਉਹਨਾਂ ਦੇ ਘਰ ਆਪ ਤੁਰ ਕੇ ਗਏ ਸਨ, ਇਹ ਰਾਗ ਦੀ ਕਦਰ-ਦਾਨੀ ਦਾ ਹੀ ਸਬੂਤ ਹੈ।

ਹਿੰਦੁਸਤਾਨੀ ਸਾਹਿਤ ਦਾ ਜੋ ਮਹਾਨ ਧਾਰਮਿਕ ਕਾਵਿ-ਸੰਗ੍ਰਹਿ ਗੁਰੂ ਅਰਜਨ ਦੇਵ ਜੀ ਨੇ ਤਿਆਰ ਕੀਤਾ, ਉਹ ਆਪਣੀ ਮਿਸਾਲ ਆਪ ਹੀ ਹੈ। ਮਨੁੱਖਤਾ ਦੇ ਇਸ ਵਡ-ਮੁੱਲੇ ਖ਼ਜ਼ਾਨੇ, ਭਾਰਤ ਦੇ ਇਸ ਰੂਹਾਨੀ ਸਰਮਾਏ ਨੂੰ, ਜਿਸ ਉੱਦਮ ਤੇ ਮਿਹਨਤ ਨਾਲ ਸਤਿਗੁਰੂ ਜੀ ਨੇ ਲਿਖਾਇਆ, ਸਾਹਿਤ ਦੇ ਇਤਿਹਾਸ ਵਿਚ ਇਹ ਇਕ ਅਚਰਜ ਘਟਨਾ ਹੈ। ਇਸ ਵਿਚ ਵੰਨ-ਸੁਵੰਨੇ

ਰਾਗਾਂ, ਸੁਰਾਂ, ਤਾਲਾਂ, ਛੰਦਾਂ ਤੇ ਕਾਵਿ-ਭੇਦਾਂ ਵਿਚ ਉਚਾਰੇ ਹੋਏ ਉਹਨਾਂ ਦੇ ਆਪਣੇ ਦੋ ਹਜ਼ਾਰ ਦੇ ਕਰੀਬ ਸ਼ਬਦ ਆਦਿਕ ਸ਼ਾਮਲ ਹਨ।

ਜਿਥੋਂ ਤਕ ਪੰਜਾਬੀ ਸਾਹਿੱਤ ਦਾ ਸੰਬੰਧ ਹੈ, ਇਸ ਦੇ ਮੋਢੀ ਤੇ ਮਹਾਨ ਰੂਹਾਨੀ ਕਵੀਆਂ (ਬਾਬਾ ਫਰੀਦ ਤੇ ਗੁਰੂ ਨਾਨਕ ਸਾਹਿਬ ਆਦਿਕ) ਦੀ ਧਾਰਮਿਕ ਰਚਨਾ ਨੂੰ ਆਪਣੇ ਪ੍ਰਮਾਣੀਕ ਰੂਪ ਵਿਚ ਪਹਿਲੀ ਵਾਰ ਗੁਰੂ ਅਰਜਨ ਦੇਵ ਜੀ ਨੇ ਹੀ ਸੰਪਾਦਿਤ ਕਰ ਕੇ ਮਨੁੱਖ ਜਾਤੀ ਦੇ ਸਾਹਮਣੇ ਪਰਤੱਖ ਤੌਰ 'ਤੇ ਲਿਆਂਦਾ। ਮੁੱਢਲੀ ਪੰਜਾਬੀ ਕਵਿਤਾ ਦਾ ਸੋਮਾ ਇਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਹਨ।

ਪੰਜਾਬੀ ਦੀ ਆਪਣੀ ਵਿਸ਼ੇਸ਼ ਲਿਪੀ ਗੁਰਮੁਖੀ ਨੂੰ ਪਹਿਲੀ ਵਾਰ ਗੁਰੂ ਅਰਜਨ ਦੇਵ ਜੀ ਨੇ ਹੀ ਇਤਨੀ ਮਹਾਨ ਤੇ ਇਤਨੇ ਵਡੇ ਅਕਾਰ ਵਾਲੀ ਰਚਨਾ ਦੀ ਲਿਖਾਈ ਵਾਸਤੇ ਵਰਤਿਆ। ਇਸ ਦੇ ਅੱਖਰਾਂ ਤੇ ਲਗਾਖਰਾਂ ਦਾ ਠੁਕ ਬੰਨ੍ਹ ਕੇ ਇਸ ਦਾ ਗੌਰਵ ਵਧਾਇਆ।

## (੬) ਇਮਾਰਤ-ਗਰੀ ਤੇ ਯਾਦਗਾਰੀ ਅਸਥਾਨ

ਸਤਿਗੁਰੂ ਜੀ ਦਾ ਇਮਾਰਤ-ਗਰੀ ਬਾਰੇ ਕੀਤਾ ਕੰਮ ਭੀ ਬੜੀ ਮਹੱਤਤਾ ਵਾਲਾ ਹੈ। ਜਿਥੇ ਕਿਤੇ ਗੁਰੂ ਅਰਜਨ ਦੇਵ ਜੀ ਗਏ, ਯਾਦਗਾਰੀ ਅਸਥਾਨ ਬਣਾਂਦੇ ਰਹੇ। ਨਵੇਂ ਸ਼ਹਿਰ ਵਸਾਏ, ਇਮਾਰਤਾਂ ਬਣਵਾਈਆਂ, ਬਾਗ਼ ਲਵਾਏ, ਸਰ ਖਟਵਾਏ ਅਤੇ ਬਾਉਲੀਆਂ ਬਣਵਾਈਆਂ (ਜਿਵੇਂ ਡੱਬੀ ਬਾਜ਼ਾਰ ਲਾਹੌਰ)।

ਉਸ ਸਮੇ ਮੁਗ਼ਲ ਬਾਦਸ਼ਾਹ ਭੀ ਇਮਾਰਤਾਂ ਤੇ ਮਸੀਤਾਂ ਬਣਵਾ ਰਹੇ ਸਨ, ਨਵੇਂ ਸ਼ਹਿਰ ਵਸਾ ਰਹੇ ਸਨ। ਪਰ ਦੋਹਾਂ ਵਿਚ ਜ਼ਿਮੀ ਅਸਮਾਨ ਦਾ ਫ਼ਰਕ ਸੀ।

ਮੁਗ਼ਲ ਬਾਦਸ਼ਾਹ ਨਿਜੀ ਐਸ਼ ਜਾਂ ਸ਼ਾਹੀ ਠਾਠ ਲਈ ਇਮਾਰਤਾਂ ਬਣਵਾਂਦੇ ਸਨ, ਗੁਰੂ ਅਰਜਨ ਦੇਵ ਜੀ ਕੇਵਲ ਜਨਤਕ ਲਾਭਾਂ ਨੂੰ ਮੁਖ ਰੱਖ ਕੇ ਲੁੜੀਂਦੇ ਅਸਥਾਨ ਬਣਵਾਂਦੇ ਸਨ। ਮੁਗ਼ਲਾਂ ਦੀਆਂ ਇਮਾਰਤਾਂ ਲੋਕਾਂ ਤੋਂ ਕਰੋੜਾਂ ਰੁਪਏ ਜਬਰ ਨਾਲ ਲੈ ਕੇ ਤੇ ਗ਼ੁਲਾਮ ਹਿੰਦੂ ਕੌਮ ਨੂੰ ਵਗਾਰੇ ਫੜ ਕੇ ਬਣਾਈਆਂ ਜਾ ਰਹੀਆਂ ਸਨ, ਗੁਰੂ ਕੇ ਅਸਥਾਨ ਲੋਕਾਂ ਦੀ ਨਿਸ਼ਕਾਮ ਤੇ ਉਤਸ਼ਾਹ-ਭਰੀ ਸੇਵਾ ਨਾਲ ਉਸਰ ਰਹੇ ਸਨ। ਮੁਗ਼ਲਾਂ ਦੇ ਮਹੱਲ ਤੇ ਮਸੀਤਾਂ ਕੇਵਲ ਇਕ ਪੱਖ ਜਾਂ ਇਕ ਮੱਤ ਲਈ ਰਾਖਵੀਆਂ ਸਨ, ਸਤਿਗੁਰੂ ਜੀ ਦੇ ਮੰਦਰ ਤੇ ਅਸਥਾਨ ਹਰੇਕ ਪ੍ਰਾਣੀ ਮਾਤ੍ਰ ਲਈ ਖੁਲ੍ਹੇ ਸਨ।

## (੭) ਜਥੇਬੰਦ ਕਰਨ ਦੇ ਸੁਚੱਜੇ ਪ੍ਰਬੰਧਕ

ਜਿਥੋਂ ਤਕ ਸਿਖ ਕੌਮ ਨੂੰ ਜਥੇਬੰਦ ਕਰਨ ਤੇ ਸਿਖ-ਲਹਿਰ ਨੂੰ ਅਗਾਂਹ ਤੋਰਨ ਦਾ ਸੰਬੰਧ ਹੈ, ਗੁਰੂ ਅਰਜਨ ਦੇਵ ਜੀ ਇਕ ਬੇ-ਹਦ ਸੁਚੱਜੇ ਪ੍ਰਬੰਧਕ ਸਨ।

(ੳ) ਸਿਖ-ਲਹਿਰ ਦੀ ਰਾਜਧਾਨੀ ਨੂੰ ਇਹਨਾਂ ਨੇ ਹੀ ਹੋਂਦ ਵਿਚ ਲਿਆਂਦਾ।

(ਅ) ਗੁਰੂ ਕੇ ਲੰਗਰ ਦੀ ਮਰਯਾਦਾ ਨੂੰ ਸਖ਼ਤ ਭੀੜਾ ਤੇ ਵੈਰ-ਭਾਵ ਦੇ ਸਮੇ, ਆਪ ਭੁੱਖਿਆਂ ਰਹਿ ਕੇ ਭੀ ਜਾਰੀ ਰਖਿਆ।

(ੲ) ਸਿੱਖਾਂ ਦੀਆਂ ਜਮਾਤੀ ਲੋੜਾਂ ਪੂਰੀਆਂ ਕਰਨ ਲਈ ਕਾਰ ਭੇਟ ਮਰਯਾਦਾ ਨੂੰ ਸੋਧ ਕੇ ਦਸਵੰਧ ਦੀ ਮਰਯਾਦਾ ਨੂੰ ਪੱਕੇ ਪੈਰਾਂ 'ਤੇ ਖੜਾ ਕੀਤਾ।

(ਸ) ਗੁਰਬਾਣੀ ਨੂੰ ਸੰਭਾਲ ਕੇ ਉਸ ਉਤੇ ਆਪਣੀ ਪੱਕੀ ਮੋਹਰ ਲਾ ਗਏ। ਜੇ ਕਿਸੇ ਧਾਰਮਿਕ ਪੁਸਤਕ ਨੂੰ ਆਪਣੇ ਅਸਲੀ ਰੂਪ ਵਿਚ ਅਜੇ ਤੀਕ ਸੁਰੱਖਿਅਤ ਰਹਿਣ ਦਾ ਮਾਣ ਹੈ, ਤਾਂ ਉਹ ਗੁਰੂ ਅਰਜਨ ਦੇਵ ਜੀ ਦਾ ਸੰਪਾਦਿਤ ਗੁਰੂ ਗ੍ਰੰਥ ਸਾਹਿਬ ਹੀ ਹੈ।

(ਹ) ਸਿਖ-ਸੰਗਤਾਂ ਦੇਸਾਂ ਪਰਦੇਸਾਂ ਵਿਚ ਕਾਇਮ ਕਰ ਕੇ ਸਿਖ ਧਰਮ ਦਾ ਪਰਚਾਰ ਕਰਨ ਦੇ ਨਾਲ ਨਾਲ ਕੇਂਦਰੀ-ਅਸਥਾਨ ਸ੍ਰੀ ਅੰਮ੍ਰਿਤਸਰ ਅਤੇ ਕੇਂਦਰੀ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਭੀ ਬਣਾ ਦਿੱਤਾ।

ਇਸ ਤਰ੍ਹਾਂ ਸਿਖ-ਧਰਮ ਪੱਕੇ ਤੌਰ 'ਤੇ ਜਥੇਬੰਦ ਹੋ ਗਿਆ।

ਸ਼ਖ਼ਸੀਅਤਾਂ ਤੋਂ ਸ਼ਖ਼ਸੀਅਤਾਂ ਬਣਦੀਆਂ ਹਨ। ਮਹਾਨ ਸ਼ਖ਼ਸੀਅਤ ਉਹ ਹੁੰਦੀ ਹੈ ਜੋ ਆਪਣੇ ਦੁਆਲੇ ਹੋਰ ਸ਼ਖ਼ਸੀਅਤਾਂ ਇਕੱਠੀਆਂ ਕਰ ਲਏ। ਗੁਰੂ ਅਰਜਨ ਦੇਵ ਜੀ ਦੀ ਪਿਆਰੀ-ਛੋਹ ਨੇ ਅਨੇਕਾਂ ਐਸੇ ਗੁਰਮੁਖ ਇਕੱਠੇ ਕਰ ਲਏ, ਜਿਨ੍ਹਾਂ ਨੇ ਸਿਖ-ਇਤਿਹਾਸ ਉਤੇ ਸਦੀਵੀ ਅਸਰ ਪਾਇਆ।

ਸਤਿਗੁਰੂ ਜੀ ਨੇ ਇਹੋ ਜਿਹੀ ਰਹਿਣੀ ਵਾਲੇ ਸਿੱਖਾਂ ਨੂੰ ਦੇਸਾਂ ਪਰਦੇਸਾਂ ਵਿਚ ਪਰਚਾਰ ਤੇ ਵਪਾਰ ਕਰਨ ਲਈ ਭੇਜਿਆ। ਇਸ ਤਰ੍ਹਾਂ ਨਿਰਾ ਸਿਖ ਧਰਮ ਹੀ ਦੂਰ ਦੂਰ ਤਕ ਨਹੀਂ ਫੈਲਿਆ, ਸਗੋਂ ਸਿਖ ਭੀ ਵਧੇਰੇ ਉਤਸ਼ਾਹੀ, ਸਾਹਸੀ, ਸਿਆਣੇ ਤੇ ਧਨਾਢ ਹੁੰਦੇ ਗਏ।

## (੮) ਜਬਰ ਦਾ ਟਾਕਰਾ ਸਬਰ ਨਾਲ

ਜਦੋਂ ਸਿਖ-ਧਰਮ ਉਤੇ ਸਮਕਾਲੀ ਸਰਕਾਰ ਵਲੋਂ ਵਾਰ ਹੋਣ ਲਗੇ, ਜਦੋਂ

ਲੋਕ-ਹਿਤਾਂ ਦੀ ਰਾਖੀ ਕਰਨ ਦਾ ਸਮਾ ਆਇਆ, ਤਾਂ ਗੁਰੂ ਅਰਜਨ ਦੇਵ ਜੀ ਨੇ ਲੋਕ-ਵੈਰੀਆਂ ਦੀ ਧਾਰਮਿਕ ਤੰਗ-ਦਿਲੀ ਨੂੰ ਹਲੂਣਿਆ, ਜਬਰ ਦਾ ਟਾਕਰਾ ਸਬਰ ਨਾਲ ਕਰ ਕੇ ਮਨੁੱਖਤਾ ਨੂੰ ਇਕ ਨਵੀਂ ਜੀਵਨ-ਜਾਚ ਸਿਖਾਂਦੇ ਹੋਏ ਆਪਣੇ ਆਦਰਸ਼ ਦੀ ਖ਼ਾਤਰ ਸ਼ਹੀਦ ਹੋ ਗਏ। ਮਨੁੱਖਤਾ ਦੇ ਇਤਿਹਾਸ ਵਿਚ ਇਹ ਸ਼ਹੀਦੀ ਇਕ ਇਨਕਲਾਬੀ ਮੋੜ ਦੀ ਸੂਚਕ ਸੀ। ਸਤਿਗੁਰੂ ਜੀ ਦੇ ਬਲੀਦਾਨ ਨੇ ਸੁੱਤੀ ਹੋਈ ਜਨਤਾ ਨੂੰ ਹਿਲੂਣਾ ਦੇ ਕੇ ਜਗਾ ਦਿੱਤਾ, ਆਪਣੇ ਹੱਕਾਂ ਦੀ ਆਪ ਰਾਖੀ ਕਰਨ ਲਈ ਤਿਆਰ ਕਰ ਦਿੱਤਾ। ਲੋਕ ਇਸ ਨਤੀਜੇ 'ਤੇ ਪਹੁੰਚੇ ਕਿ ਨੇਕੀ ਤੇ ਧਰਮ ਦੀ ਰੱਖਿਆ ਲਈ ਤਾਕਤ ਤੇ ਸਿਆਸਤ ਦਾ ਹੋਣਾ ਜ਼ਰੂਰੀ ਹੈ।

# ਗੁਰੂ ਹਰਿਗੋਬਿੰਦ ਸਾਹਿਬ ਜੀ

(੧) ਬਲਵੰਡ ਅਤੇ ਸੱਤਾ ਦੋ ਰਬਾਬੀ ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ਗੁਰਬਾਣੀ ਦਾ ਕੀਰਤਨ ਕਰਿਆ ਕਰਦੇ ਸਨ। ਆਪਣੇ ਕੰਮ ਵਿਚ ਇਹ ਚੰਗੇ ਸਿਆਣੇ ਸਨ, ਇਸ ਵਾਸਤੇ ਸਿਖ ਸੰਗਤਾਂ ਵਿਚ ਇਹਨਾਂ ਦਾ ਕਾਫ਼ੀ ਮਾਣ-ਆਦਰ ਬਣਿਆ ਹੋਇਆ ਸੀ। ਪਰ ਮਾਣ-ਆਦਰ ਨੂੰ ਜਰਨਾ ਬਹੁਤ ਔਖਾ ਹੁੰਦਾ ਹੈ। ਆਮ ਤੌਰ 'ਤੇ ਮਨੁੱਖ ਹਉਮੈ ਦੇ ਕਾਬੂ ਆ ਹੀ ਜਾਂਦਾ ਹੈ।

ਜਦੋਂ ਗੁਰੂ ਰਾਮਦਾਸ ਜੀ ਨੇ ਆਪਣੇ ਜੋਤੀ ਜੋਤਿ ਸਮਾਣ ਦੇ ਦਿਨ ਨੇੜੇ ਆਉਂਦੇ ਵੇਖੇ, ਤਾਂ ਉਹਨਾਂ ਗੁਰੂ ਨਾਨਕ ਦੇਵ ਜੀ ਦੀ ਚਲਾਈ ਮਰਯਾਦਾ ਅਨੁਸਾਰ ਪਰਖ ਦੀ ਕਸਵੱਟੀ ਵਰਤ ਕੇ ਗੁਰੂ ਅਰਜਨ ਸਾਹਿਬ ਨੂੰ ਆਪਣੇ ਥਾਂ ਗੁਰਿਆਈ ਦੀ ਜ਼ਿੰਮੇਵਾਰੀ ਸੌਂਪੀ। ਪਰ ਇਹਨਾਂ ਦੇ ਵੱਡੇ ਭਾਈ ਬਾਬਾ ਪ੍ਰਿਥੀ ਚੰਦ ਜੀ ਨੇ ਉਮਰੋਂ ਵੱਡੇ ਹੋਣ ਦੇ ਕਾਰਨ ਗੁਰਿਆਈ ਉਤੇ ਆਪਣਾ ਹੱਕ ਸਮਝਿਆ। ਇਸੇ ਕਾਰਨ ਇਹ ਕਈ ਵਾਰ ਪਿਤਾ-ਗੁਰੂ ਰਾਮਦਾਸ ਜੀ ਦੇ ਨਾਲ ਖਰ੍ਹਵੇ ਭੀ ਹੋਏ, ਪਰ ਕਾਮਯਾਬੀ ਨਾ ਹੋ ਸਕੀ।

ਗੁਰੂ ਰਾਮਦਾਸ ਜੀ ਦੇ ਜੋਤੀ ਜੋਤਿ ਸਮਾਵਣ ਤੋਂ ਪਿਛੋਂ ਦਸਤਾਰਬੰਦੀ ਦੀ ਰਸਮ ਵੇਲੇ ਭੀ ਬਾਬਾ ਪ੍ਰਿਥੀ ਚੰਦ ਜੀ ਨੇ ਗੋਇੰਦਵਾਲ ਦੇ ਬ੍ਰਾਹਮਣਾਂ ਖੱਤ੍ਰੀਆਂ ਦੀ ਸ਼ਹਿ 'ਤੇ ਬੜੇ ਹੱਥ-ਪੈਰ ਮਾਰੇ, ਪਰ ਸੰਗਤਾਂ ਨੇ ਉਹਨਾਂ ਨੂੰ ਗੁਰੂ ਮੰਨਣ ਤੋਂ ਇਨਕਾਰ ਹੀ ਕੀਤਾ।

ਗੋਇੰਦਵਾਲ ਤੋਂ ਗੁਰੂ ਅਰਜਨ ਸਾਹਿਬ ਅੰਮ੍ਰਿਤਸਰ ਵਾਪਸ ਆ ਗਏ। ਬਾਬਾ ਪ੍ਰਿਥੀ ਚੰਦ ਜੀ ਨੇ ਬਾਜ਼ੀ ਹੱਥੋਂ ਗਈ ਵੇਖ ਕੇ ਇਕ ਨਵੀਂ ਚਾਲ ਚੱਲੀ। ਆਪਣੇ ਸਾਥੀਆਂ ਦੀ ਸਹਾਇਤਾ ਨਾਲ ਉਹਨਾਂ ਗੁਰੂ-ਘਰ ਦੀ ਨਾਕਾ-ਬੰਦੀ ਸ਼ੁਰੂ ਕਰ ਦਿੱਤੀ। ਜਿਉਂ ਜਿਉਂ ਦੂਰ ਦੂਰ ਇਲਾਕਿਆਂ ਵਿਚ ਸਿੱਖਾਂ ਨੂੰ ਗੁਰੂ ਰਾਮਦਾਸ ਜੀ ਦੇ ਜੋਤੀ ਜੋਤਿ ਸਮਾਣ ਦੀ ਖ਼ਬਰ ਅੱਪੜਦੀ ਗਈ, ਉਹ ਨਵੇਂ ਬਣੇ 'ਗੁਰੂ' ਗੁਰੂ ਅਰਜਨ ਸਾਹਿਬ ਦੇ ਦਰਸ਼ਨ ਨੂੰ ਆਉਣ ਲੱਗ ਪਏ। ਬਾਬਾ ਪ੍ਰਿਥੀ ਚੰਦ

ਜੀ ਦੇ ਸਾਥੀ ਤੇ ਮਸੰਦ ਸ਼ਹਿਰੋਂ ਬਾਹਰ ਹੀ ਸਿੱਖਾਂ ਨੂੰ ਮਿਲ ਕੇ ਉਹਨਾਂ ਨੂੰ ਬਾਬਾ ਪ੍ਰਿਥੀ ਚੰਦ ਜੀ ਦੇ ਪਾਸ ਲੈ ਜਾਂਦੇ ਸਨ। ਨਵੇਂ ਓਭੜ ਸਿਖ ਮਾਇਆ ਦੀ ਭੇਟ ਉਥੇ ਪੇਸ਼ ਕਰ ਦੇਂਦੇ ਸਨ। ਲੰਗਰ ਦੇ ਵੇਲੇ ਉਹ ਮਸੰਦ ਸਿੱਖਾਂ ਨੂੰ ਗੁਰੂ ਅਰਜਨ ਸਾਹਿਬ ਦੇ ਲੰਗਰ ਵਿਚ ਲੈ ਆਉਂਦੇ ਸਨ।

ਇਹ ਖੇਡ ਸੱਤ ਅੱਠ ਮਹੀਨੇ ਜਾਰੀ ਰਹੀ। ਗੁਰੂ ਕੇ ਲੰਗਰ ਦੀ ਹਾਲਤ ਪਤਲੀ ਪੈਣ ਲੱਗ ਪਈ। ਪਰ ਗੁਰੂ ਅਰਜਨ ਦੇਵ ਜੀ ਨੇ ਕਦੇ ਮੱਥੇ ਵੱਟ ਨਹੀਂ ਪਾਇਆ। ਇਸ ਵਾਸਤੇ ਸਿਖ ਭੀ ਕਦੇ ਬਾਬਾ ਪ੍ਰਿਥੀ ਚੰਦ ਜੀ ਦੇ ਇਸ ਰਵੱਈਏ 'ਤੇ ਇਤਰਾਜ਼ ਕਰਨ ਦੀ ਹਿੰਮਤ ਨਾ ਕਰ ਸਕੇ।

ਸੱਤੇ ਰਬਾਬੀ ਨੇ ਆਪਣੀ ਲੜਕੀ ਦਾ ਵਿਆਹ ਰਚ ਦਿੱਤਾ। ਵੈਸਾਖੀ ਨੇੜੇ ਆਉਣ ਵਾਲੀ ਸੀ। ਵਿਆਹ ਵਾਸਤੇ ਬਲਵੰਡ ਤੇ ਸੱਤੇ ਨੇ ਸਤਿਗੁਰੂ ਜੀ ਪਾਸੋਂ ਮਾਇਆ ਮੰਗੀ। ਸੰਗ-ਸਰਫ਼ੇ ਨਾਲ ਤਾਂ ਕੰਮ ਨਜਿਠਿਆ ਜਾ ਸਕਦਾ ਸੀ; ਪਰ ਉਹਨਾਂ ਨੇ ਮਾਇਆ ਉਤਨੀ ਮੰਗੀ, ਜੋ ਉਹਨਾਂ ਦਿਨਾਂ ਦੇ ਹਾਲਾਤ ਅਨੁਸਾਰ ਉਹਨਾਂ ਨੂੰ ਮਿਲ ਨਾ ਸਕੀ।

ਰਬਾਬੀ ਰੁੱਸ ਪਏ। ਕੀਰਤਨ ਕਰਨ ਤੋਂ ਨਾਂਹ ਕਰ ਦਿੱਤੀਓ ਨੇ। ਵਿਰੋਧੀ ਧੜੇ ਵਲੋਂ ਭੀ ਕੁਝ ਸ਼ਹਿ ਮਿਲੀ ਹੀ ਹੋਵੇਗੀ। ਗੁਰੂ ਅਰਜਨ ਦੇਵ ਜੀ ਉਹਨਾਂ ਨੂੰ ਮਨਾਣ ਵਾਸਤੇ ਆਪ ਚੱਲ ਕੇ ਉਹਨਾਂ ਦੇ ਘਰ ਗਏ। ਪਰ ਉਹ ਅਹੰਕਾਰ ਵਿਚ ਆ ਗਏ। ਗੁਰੂ ਪਾਤਿਸ਼ਾਹ ਦੀ ਬਜ਼ੁਰਗੀ ਸਮਝਣ ਦੇ ਥਾਂ ਉਹਨਾਂ ਸਗੋਂ ਗੁਰੂ ਨਾਨਕ ਦੇਵ ਜੀ ਦੀ ਸ਼ਾਨ ਵਿਚ ਭੀ ਕੁਬੋਲ ਵਰਤੇ।

ਉਹਨਾਂ ਦੇ ਇਸ ਅਹੰਕਾਰ ਦਾ ਨਤੀਜਾ ਇਹ ਨਿਕਲਿਆ ਕਿ ਸਤਿਗੁਰੂ ਜੀ ਦੇ ਦਿੱਤੇ ਹੁਕਮ ਅਨੁਸਾਰ ਸਿੱਖਾਂ ਸੰਗਤਾਂ ਨੇ ਬਲਵੰਡ ਸੱਤੇ ਨੂੰ ਮੂੰਹੋਂ ਲਾਹ ਦਿੱਤਾ। ਉਹਨਾਂ ਦਾ ਇਹ ਮਾਣ ਟੁੱਟ ਗਿਆ ਕਿ ਸਿਖ ਆਪੇ ਆਪਣੀ ਲੋੜ ਨੂੰ ਕੀਰਤਨ ਸੁਣਨ ਉਹਨਾਂ ਦੇ ਘਰ ਆਇਆ ਕਰਨਗੇ। ਕੀਰਤਨ ਹੀ ਉਹਨਾਂ ਦੀ ਅਜੀਵਿਕਾ ਦਾ ਵਸੀਲਾ ਸੀ। ਲੱਗੇ ਭੁੱਖੇ ਮਰਨ। ਆਖ਼ਰ ਲਾਹੌਰ ਦੇ ਪਰਸਿੱਧ ਪਰਉਪਕਾਰੀ ਸਿਖ ਭਾਈ ਲੱਧੇ ਨੂੰ ਲੈ ਕੇ ਗੁਰੂ-ਦਰ 'ਤੇ ਹਾਜ਼ਰ ਹੋਏ, ਤੇ ਮਾਫ਼ੀ ਮੰਗੀਓ ਨੇ।

ਉਸ ਵੇਲੇ ਉਹਨਾਂ ਨੇ ਗੁਰੂ ਦੀ ਉਪਮਾ ਵਿਚ ਇਕ ਵਾਰ ਲਿਖੀ, ਜੋ ਸਤਿਗਰੂ ਜੀ ਦੇ ਦਰਬਾਰ ਵਿਚ ਉਹਨਾਂ ਸੁਣਾਈ। ਇਸ ਵਾਰ ਦੀਆਂ ਕੁਲ ੮ ਪਉੜੀਆਂ ਹਨ, ਪਹਿਲੀਆਂ ੩ ਬਲਵੰਡ ਦੀਆਂ, ਅਤੇ ਅਖ਼ੀਰਲੀਆਂ ੫ ਸੱਤੇ

ਦੀਆਂ। ਬਲਵੰਡ ਨੇ ਗੁਰੂ ਅੰਗਦ ਸਾਹਿਬ ਦੀ ਉਸਤਤਿ ਵਿਚ ਆਖਿਆ :

**ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ॥**
**ਜੋਤਿ ਓਹਾ, ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥**

ਸੱਤੇ ਨੇ ਗੁਰੂ ਰਾਮਦਾਸ ਜੀ ਦੀ ਉਸਤਤਿ ਕਰਦਿਆਂ ਆਖਿਆ :

**ਧੰਨੁ ਧੰਨੁ ਰਾਮਦਾਸ ਗੁਰੁ, ਜਿਨਿ ਸਿਰਿਆ ਤਿਨੈ ਸਵਾਰਿਆ॥**
**ਪੂਰੀ ਹੋਈ ਕਰਾਮਾਤਿ, ਆਪਿ ਸਿਰਜਣਹਾਰੈ ਧਾਰਿਆ॥**
**ਸਿਖੀ ਅਤੈ ਸੰਗਤੀ, ਪਾਰਬ੍ਰਹਮੁ ਕਰਿ ਨਮਸਕਾਰਿਆ॥**
**ਅਟਲੁ ਅਥਾਹੁ ਅਤੋਲੁ ਤੂ, ਤੇਰਾ ਅੰਤੁ ਨ ਪਾਰਾਵਾਰਿਆ॥**
**ਜਿਨ੍ਹੀ ਤੂੰ ਸੇਵਿਆ ਭਾਉ ਕਰਿ, ਸੇ ਤੁਧੁ ਪਾਰਿ ਉਤਾਰਿਆ॥**
**ਲਬੁ ਲੋਭੁ ਕਾਮੁ ਕ੍ਰੋਧੁ ਮੋਹੁ, ਮਾਰਿ ਕਢੇ ਤੁਧੁ ਸਪਰਵਾਰਿਆ॥**
**ਧੰਨੁ ਸੁ ਤੇਰਾ ਥਾਨੁ ਹੈ, ਸਚੁ ਤੇਰਾ ਪੈਸਕਾਰਿਆ॥**
**ਨਾਨਕੁ ਤੂ, ਲਹਣਾ ਤੂ ਹੈ, ਗੁਰੁ ਅਮਰੁ ਤੂ ਵੀਚਾਰਿਆ॥**
**ਗੁਰੁ ਡਿਠਾ, ਤਾਂ ਮਨੁ ਸਾਧਾਰਿਆ॥੭॥** *(ਪੰਨਾ ੯੬੮)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੇ ਗੁਰੂ ਸਾਹਿਬਾਨ ਦੀ ਬਾਣੀ ਦਰਜ ਹੈ। ਸਭ ਨੇ ਹੀ ਆਪਣਾ ਨਾਮ 'ਨਾਨਕ' ਹੀ ਲਿਖਿਆ ਹੈ।

ਸਿਖ ਕੌਮ ਦਾ ਅਕੀਦਾ ਹੈ ਕਿ ਸਾਰੇ ਗੁਰ-ਵਿਅਕਤੀਆਂ ਦੀ ਇਕੋ ਹੀ ਜੋਤਿ ਤੇ ਇਕੋ ਹੀ ਜੁਗਤਿ ਹੈ।

(੨) ਪਰ ਪਹਿਲੀ ਵਾਰ ਦੇ ਅਖ਼ੀਰ ਵਿਚ ਆਪਣੇ ਵਕਤ ਦੇ ਗੁਰੂ ਸਾਹਿਬਾਨ ਦਾ ਜ਼ਿਕਰ ਕਰਦੇ ਹੋਏ ਭਾਈ ਗੁਰਦਾਸ ਜੀ ਗੁਰੂ ਹਰਿਗੋਬਿੰਦ ਸਾਹਿਬ ਦਾ ਜ਼ਿਕਰ ਇਉਂ ਕਰਦੇ ਹਨ :

**ਪੰਜ ਪਿਆਲੇ ਪੰਜ ਪੀਰ, ਛਟਮ ਪੀਰੁ ਬੈਠਾ ਗੁਰੁ ਭਾਰੀ॥**
**ਅਰਜਨ ਕਾਇਆ ਪਲਟਿ ਕੈ, ਮੂਰਤਿ ਹਰਿ ਗੋਬਿੰਦ ਸਵਾਰੀ॥**
**ਚਲੀ ਪੀੜ੍ਹੀ ਸੋਢੀਆਂ, ਰੂਪੁ ਦਿਖਾਵਣਿ ਵਾਰੋ ਵਾਰੀ॥**
**ਦਲ-ਭੰਜਨੁ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ॥੪੮॥** (੧)

ਇਹ ਪੜ੍ਹ ਕੇ ਭੁਲੇਖਾ ਪੈ ਸਕਦਾ ਹੈ—ਕੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਕੀ ਗੁਰੂ ਸਾਹਿਬਾਨ ਨਾਲੋਂ 'ਭਾਰੀ ਗੁਰੂ' ਸਨ, ਵੱਡੇ ਗੁਰੂ ਸਨ ?

ਫਿਰ ਸਾਰੇ ਗੁਰ-ਵਿਅਕਤੀਆਂ ਦੀ ਇਕੋ ਜੋਤਿ ਕਿਵੇਂ ਹੋਈ ?

ਗੁਰੂ ਜ਼ਿੰਦਗੀ ਦਾ ਦਰਿਆ ਹੈ। ਇਸ ਦਾ ਨਿਸ਼ਾਨਾ ਹੈ "ਅਥਾਹ ਸਮੁੰਦਰ ਤੋਂ ਚੱਲ ਕੇ ਫਿਰ ਉਸ ਸਮੁੰਦਰ ਵਿਚ ਹੀ ਜਾ ਮਿਲਣਾ"। ਇਹੀ ਜਾਚ ਗੁਰੂ ਸਾਹਿਬ ਆਮ ਲੋਕਾਂ ਨੂੰ ਸਿਖਾਣ ਆਏ ਸਨ।

ਪਰ ਜਦੋਂ ਦਰਿਆ ਦੇ ਵਹਿਣ ਦੇ ਰਸਤੇ ਵਿਚ ਕੋਈ ਚਟਾਨ ਆ ਜਾਂਦੀ ਹੈ ਤਾਂ ਉਥੇ ਦਰਿਆ ਦਾ ਪਾਣੀ ਚਟਾਨ ਦੇ ਉਤੋਂ ਦੀ ਉਛਲ ਕੇ 'ਆਬਸ਼ਾਰ' ਬਣ ਜਾਂਦਾ ਹੈ, ਤੇ ਵੇਖਣ ਨੂੰ ਬਾਕੀ ਦੇ ਵਹਿਣ ਨਾਲੋਂ ਵਧੀਕ ਸੋਹਣਾ ਜਾਪਦਾ ਹੈ। ਅਸਲ ਵਿਚ ਇਹ ਸਾਰਾ ਇਕੋ ਹੀ ਜਲ ਹੈ।

(੩) ਸਤਿਗੁਰੂ ਨਾਨਕ ਦੇਵ ਜੀ ਨੇ ਆ ਕੇ ਵੇਖਿਆ ਕਿ ਕ੍ਰੋੜਾਂ ਗਰੀਬ ਬੰਦੇ ਪੈਰਾਂ ਹੇਠ ਲਤਾੜੇ ਜਾ ਰਹੇ ਸਨ। ਸਭ ਬੰਦਿਆਂ ਵਿਚ ਪਰਮਾਤਮਾ ਦਾ ਦਰਸ਼ਨ ਕਰਨ ਵਾਲੇ ਗੁਰੂ ਪਾਤਿਸ਼ਾਹ ਵਾਸਤੇ ਬੰਦਿਆਂ ਦੀ ਇਹ ਨਿਰਾਦਰੀ ਅਸਹਿ ਸੀ।

ਗਰੀਬਾਂ ਦੀ ਬਾਂਹ ਫੜਨ ਵਾਲਾ ਇਹ ਉੱਦਮ ਜਿਉਂ ਜਿਉਂ ਤੇਜ਼ ਹੁੰਦਾ ਗਿਆ, ਤਿਉਂ ਤਿਉਂ ਗੁਰੂ-ਘਰ ਦੀ ਵਿਰੋਧਤਾ ਵਧਦੀ ਗਈ। ਆਖ਼ਰ ਜਦੋਂ ਜਹਾਂਗੀਰ ਹਿੰਦੁਸਤਾਨ ਦੇ ਤਖ਼ਤ ਉਤੇ ਬੈਠਾ, ਤਾਂ ਉਸ ਨੂੰ ਖ਼ਿਆਲ ਬਣ ਗਿਆ ਕਿ ਸਿਖ-ਧਰਮ ਕਿਤੇ ਉਸ ਦੀ ਹਕੂਮਤ ਵਾਸਤੇ ਖ਼ਤਰਾ ਹੀ ਨਾ ਬਣ ਜਾਏ, ਇਸ ਨੂੰ ਹੁਣੇ ਹੀ ਮੁਕਾਣਾ ਚੰਗਾ ਰਹੇਗਾ। ਉਸ ਨੇ ਗੁਰੂ ਅਰਜਨ ਸਾਹਿਬ ਨੂੰ ਸ਼ਹੀਦ ਕਰ ਦਿੱਤਾ। ਸਤਿਗੁਰੂ ਜੀ ਨੇ ਖਿੜੇ ਮੱਥੇ ਬੜੇ ਬੜੇ ਸਖ਼ਤ ਤਸੀਹੇ ਸਹਾਰੇ।

ਕੁਰਬਾਨੀ ਦਾ ਭਾਵ ਹੁੰਦਾ ਹੀ ਇਹ ਹੈ ਕਿ ਜਾਬਰਾਂ ਵਲੋਂ ਦਿੱਤੇ ਜਾ ਰਹੇ ਦੁੱਖ, ਸ਼ਾਂਤੀ ਨਾਲ ਸਹਾਰ ਕੇ ਕਠੋਰ ਹਿਰਦਿਆਂ ਵਿਚ ਇਨਸਾਨੀ ਦਰਦ ਪੈਦਾ ਕੀਤਾ ਜਾਏ। ਪਰ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਨਾਲ ਮੁਗ਼ਲ ਹਾਕਮਾਂ ਦੇ ਕਠੋਰ ਦਿਲਾਂ ਵਿਚ ਕੋਈ ਫ਼ਰਕ ਨਾ ਪਿਆ। ਸ਼ਖ਼ਸੀ ਰਾਜ ਤੇ ਆਈਨੀ ਰਾਜ ਵਿਚ ਇਹ ਇਕ ਵੱਡਾ ਫ਼ਰਕ ਹੈ। ਆਈਨੀ ਰਾਜ ਵਾਲੇ ਬੰਦੇ ਜ਼ਾਲਮ ਹੁੰਦਿਆਂ ਭੀ ਇਹ ਪਰਗਟ ਕਰਨ ਦਾ ਜਤਨ ਕਰਦੇ ਹਨ ਕਿ ਜੋ ਕੁਝ ਹੋ ਰਿਹਾ ਹੈ, ਕਾਨੂੰਨ ਅਨੁਸਾਰ ਹੈ। ਸ਼ਖ਼ਸੀ ਰਾਜ ਵਿਚ ਬਾਦਸ਼ਾਹ ਦੀ ਜ਼ਾਤੀ ਮਰਜ਼ੀ ਹੀ ਕਾਨੂੰਨ ਹੁੰਦਾ ਹੈ। ਆਈਨੀ ਰਾਜ ਵਿਚ ਹਕੂਮਤ ਕਾਨੂੰਨ ਦੇ ਅਧੀਨ ਹੁੰਦੀ ਹੈ, ਸ਼ਖ਼ਸੀ ਹਕੂਮਤ ਵਿਚ ਕਾਨੂੰਨ ਹਾਕਮ ਦੇ ਅਧੀਨ ਹੁੰਦਾ ਹੈ।

ਅਜਿਹੀ ਸ਼ਖ਼ਸੀ ਹੈਂਕੜ ਭੰਨਣ ਵਾਸਤੇ ਆਖ਼ਰ ਸ਼ਾਂਤ-ਮਈ ਕੁਰਬਾਨੀ ਤੋਂ ਪਿਛੋਂ ਤਰੀਕਾ ਬਦਲਾਣਾ ਹੀ ਪੈਂਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ :

ਜਿਉਂ ਕਰਿ ਖੂਹਹੁ ਨਿਕਲੈ, ਗਲਿ ਬੱਧੈ ਪਾਣੀ॥
ਜਿਉਂ ਮਣਿ ਕਾਲੇ ਸੱਪ ਸਿਰਿ, ਹੱਸ ਦੇਇ ਨ ਜਾਣੀ॥
ਜਾਣੁ ਕਥੂਰੀ ਮਿਰਗ ਤਨਿ, ਮਰਿ ਮੁੱਕੈ ਆਣੀ॥
ਤੇਲੁ ਤਿਲਹੁ ਕਿਉਂ ਨਿਕਲੈ, ਵਿਣੁ ਪੀੜੇ ਘਾਣੀ॥
ਜਿਉਂ ਮੁਹੁ ਭੰਨੈ ਗਰੀ ਦੇਇ, ਨਲੀਏਰ ਨੀਸਾਣੀ॥
ਬੇਮੁਖੁ ਲੋਹਾ ਸਾਧੀਐ, ਵਗਦੀ ਵਾਦਾਣੀ॥੧੩॥ (੩੪)

(੪) ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਲਈਆਂ। ਇਹ 'ਤਲਵਾਰ' ਉਸ ਚਟਾਨ ਨੂੰ ਦੂਰ ਕਰਨ ਲਈ ਸੀ, ਜੋ ਹਾਕਮਾਂ ਨੇ ਇਨਸਾਨੀਅਤ ਦੇ ਪੱਧਰੇ ਵਹਿਣ ਦੇ ਰਾਹ ਵਿਚ ਖੜੀ ਕੀਤੀ ਹੋਈ ਸੀ। ਗੁਰੂ ਅਰਜਨ ਦੇਵ ਜੀ ਦੀ ਅਦੁੱਤੀ ਸ਼ਹੀਦੀ ਨੇ ਭੀ ਜਾਬਰਾਂ ਦੇ ਦਿਲ ਵਿਚ ਮਨੁੱਖਤਾ ਦਾ ਹੁਲਾਰਾ ਪੈਦਾ ਨਾ ਕੀਤਾ।

(ੳ) ਪਰ ਇਸ ਤਲਵਾਰ ਦੇ ਹੇਠ ਮੁਲਕ-ਗੀਰੀ ਦੀ ਕੋਈ ਹਵਸ ਨਹੀਂ ਸੀ। ਉਂਜ ਤਾਂ ਹਿੰਦੂ-ਮੱਤ ਸਿਖਾਂਦਾ ਹੈ ਕਿ ਕਿਸੇ ਨਾ ਕਿਸੇ ਟਿਕਾਣੇ 'ਤੇ ਆ ਕੇ ਮਨੁੱਖ ਉੱਜੜੇ, ਘਰ ਛੱਡੇ। ਜੇ ਗੋਪੀ ਚੰਦ ਭਰਥਰੀ ਵਾਂਗ ਪਹਿਲਾਂ ਨਹੀਂ, ਤਾਂ ਪਿਛਲੀ ਉਮਰੇ ਹੀ 'ਸੰਨਿਆਸ' ਧਾਰੇ। ਪਰ ਸਿਖ-ਗੁਰੂ ਵੱਸਣ ਦੀ ਜਾਚ ਸਿਖਾ ਗਏ। ਹਿੰਦੂ ਵਿਹਾਰ ਵੇਲੇ ਲੋਕਾਂ ਨਾਲ ਮਿਲਦਾ ਹੈ, ਪਰ 'ਧਰਮ' ਵੇਲੇ ਇਕੱਲਾ ਕਿਸੇ ਮੰਦਰ ਜਾਂ ਨਿਵੇਕਲੇ ਥਾਂ ਬੈਠਦਾ ਹੈ। ਸਿਖ ਵਿਹਾਰ ਵਿਚ ਚਾਹੇ ਇਕੱਲਾ ਹੋਵੇ ਚਾਹੇ ਲੋਕਾਂ ਨਾਲ, ਪਰ 'ਧਰਮ' ਵੇਲੇ, ਬੰਦਗੀ ਵੇਲੇ ਸਵੇਰੇ ਆਸਾ ਦੀ ਵਾਰ ਦੀ ਸੰਗਤਿ ਵਿਚ ਬੈਠਦਾ ਹੈ ਅਤੇ ਸ਼ਾਮ ਨੂੰ ਰਹਰਾਸਿ ਦੀ ਸੰਗਤਿ ਵਿਚ।

ਸੋ, ਗੁਰੂ ਨੇ ਵੱਸਣਾ ਸਿਖਾਇਆ, ਸ਼ਹਿਰ ਵਸਾਏ—ਕਰਤਾਰਪੁਰ, ਗੋਇੰਦਵਾਲ, ਅੰਮ੍ਰਿਤਸਰ, ਤਰਨ ਤਾਰਨ, ਕਰਤਾਰਪੁਰ, ਕੀਰਤਪੁਰ, ਹਰਿਗੋਬਿੰਦਪੁਰ, ਅਨੰਦਪੁਰ।

ਪਰ ਆਪਣੀ ਜ਼ਾਤੀ ਮਲਕੀਅਤ ਕਿਤੇ ਨਹੀਂ ਬਣਾਈ। ਸੋ, ਗੁਰੂ ਹਰਿਗੋਬਿੰਦ ਸਾਹਿਬ ਦੀ ਤਲਵਾਰ ਦੇ ਹੇਠ ਮੁਲਕ-ਗੀਰੀ ਦੀ ਹਵਸ ਨਹੀਂ ਸੀ।

(ਅ) ਸਤਿਗੁਰੂ ਜੀ ਦੇ ਅੰਦਰ ਮਜ਼ਹਬ ਦਾ ਤਅੱਸੁਬ ਭੀ ਨਹੀਂ ਸੀ:

(1) ਹਰਿਗੋਬਿੰਦਪੁਰ ਵਸਾਣ ਵੇਲੇ ਮਸਜਿਦ ਭੀ ਬਣਵਾਈ।

(2) ਪੈਂਧੇ ਖ਼ਾਂ ਨੂੰ ਅਖ਼ੀਰ ਵੇਲੇ 'ਕਲਮਾ' ਪੜ੍ਹਨ ਲਈ ਆਖਿਆ।

(ੲ) ਉਹਨਾਂ ਦੀ ਤਲਵਾਰ ਦੇ ਹੇਠ ਜ਼ਾਤੀ ਗੁੱਸਾ ਭੀ ਨਹੀਂ ਸੀ:

(1) ਜਦੋਂ ਭੀ ਜਹਾਂਗੀਰ ਨੇ ਸੁਲਹ ਦਾ ਹੱਥ ਵਧਾਇਆ, ਖ਼ਲਕਤਿ ਦੇ ਸੁਖ ਨੂੰ ਹੀ ਮੁਖ ਰਖਿਆ। ਗੁਰੂ ਅਰਜਨ ਸਾਹਿਬ ਨੂੰ ਤਸੀਹੇ ਮਿਲਣ 'ਤੇ ਵੀ, ਗਵਾਲੀਅਰ ਖ਼ੁਦ ਕੈਦ ਰਹਿਣ 'ਤੇ ਭੀ, ਫਿਰ ਜਹਾਂਗੀਰ ਨਾਲ ਸੁਲਹ ਰੱਖੀ।

(2) ਪਰ ਜਦੋਂ ਸ਼ਾਹ ਜਹਾਨ ਦੇ ਵੇਲੇ ਮੁਗ਼ਲ ਹਾਕਮਾਂ ਨੇ ਕਟਕ ਚੜ੍ਹਾ ਭੇਜੇ, ਤਾਂ ਇਨ੍ਹਾਂ ਨੂੰ ਭੀ 'ਜੀ ਆਇਆਂ' ਆਖਿਆ। ਲੜੇ ਭੀ ਕ੍ਰੋਧ ਨਾਲ ਨਹੀਂ। ਮੁਸਲਮਾਨੀ ਇਤਿਹਾਸ ਹੀ ਗਵਾਹ ਹੈ। ਮੁਹਸਨ ਫ਼ਾਨੀ ਲਿਖ ਗਿਆ ਹੈ ਕਿ ਕਰਤਾਰਪੁਰ ਵਾਲੇ ਜੰਗ ਵਿਚ ਕਾਲੇ ਖ਼ਾਂ ਨਾਲ ਇਉਂ ਲੜ ਰਹੇ ਸਨ ਜਿਵੇਂ ਇਕ ਸ਼ਾਗਿਰਦ ਨੂੰ ਤਲਵਾਰ ਚਲਾਣ ਦੀ ਜਾਚ ਸਿਖਾ ਰਹੇ ਹਨ। ਕਹਿੰਦੇ ਹਨ, ਕਾਲੇ ਖ਼ਾਂ!

**ਚੁਨਾਂ ਨ ਬਾਸ਼ਦ, ਚੁਨੀਂ ਬਾਸ਼ਦ॥**

# ਗੁਰੂ ਹਰਿ ਰਾਇ ਸਾਹਿਬ

# 'ਬਾਣੀ' ਗੁਰੂ ਹੈ

### ਜੀਵਨ-ਮਨੋਰਥ

(ੳ) ਪਰਸਿੱਧ ਅੰਗਰੇਜ਼ ਨਾਟਕਕਾਰ ਸ਼ੈਕਸਪੀਅਰ ਨੇ ੩੮ ਦੇ ਕਰੀਬ ਨਾਟਕ ਲਿਖੇ ਹਨ, ਉਹਨਾਂ ਵਿਚੋਂ ਇਕ ਨਾਟਕ *ਹੈਮਲਿਟ* ਵਿਚ ਉਹ ਲਿਖਦਾ ਹੈ:

What is man?
If his chief good and market of his time
Be but to sleep and feed?
A beast, no more.

ਭਾਵ, ਜੇ ਖਾਣਾ ਤੇ ਸੌਣਾ, ਖਾਣਾ ਤੇ ਸੌਣਾ—ਬੱਸ, ਇਹੀ ਹੋਵੇ ਮਨੁੱਖ ਦੀ ਜ਼ਿੰਦਗੀ ਦਾ ਨਿਸ਼ਾਨਾ, ਜੇ ਇਸੇ ਆਹਰ ਵਿਚ ਹੀ ਉਸ ਦੀ ਜ਼ਿੰਦਗੀ ਦਾ ਸਾਰਾ ਸਮਾ ਬੀਤਦਾ ਰਹੇ, ਤਾਂ ਮਨੁੱਖ ਕੀ ਹੈ? ਸਿਰਫ਼ ਪਸ਼ੂ, ਇਸ ਤੋਂ ਵਧੀਕ ਕੁਝ ਭੀ ਨਹੀਂ।

ਪੰਜਵੇਂ ਪਾਤਿਸ਼ਾਹ ਗੁਰੂ ਅਰਜਨ ਸਾਹਿਬ 'ਬਾਵਨ ਅਖਰੀ' ਵਿਚ ਫ਼ੁਰਮਾਂਦੇ ਹਨ:

**ਆਵਨ ਆਏ ਸ੍ਰਿਸਟਿ ਮਹਿ, ਬਿਨੁ ਬੂਝੇ ਪਸੁ ਢੋਰ॥**
**ਨਾਨਕ ਗੁਰਮੁਖਿ ਸੋ ਬੁਝੈ, ਜਾ ਕੈ ਭਾਗ ਮਥੋਰ॥੧॥**
**ਪਉੜੀ॥**
**ਯਾ ਜੁਗ ਮਹਿ ਏਕਹਿ ਕਉ ਆਇਆ॥**
**ਜਨਮਤ ਮੋਹਿਓ ਮੋਹਨੀ ਮਾਇਆ॥**
**ਗਰਭ ਕੁੰਟ ਮਹਿ ਉਰਧ ਤਪ ਕਰਤੇ॥**

**ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ॥**
**ਉਰਝਿ ਪਰੇ ਜੋ ਛੋਡਿ ਛਡਾਨਾ॥**
**ਦੇਵਨਹਾਰੁ ਮਨਹਿ ਬਿਸਰਾਨਾ॥**
**ਧਾਰਹੁ ਕਿਰਪਾ ਜਿਸਹਿ ਗੁਸਾਈ॥**
**ਇਤ ਉਤ ਨਾਨਕ ਤਿਸੁ ਬਿਸਰਹੁ ਨਾਹੀ॥੬॥** *(ਪੰਨਾ ੨੫੧)*

ਇਕ ਹੋਰ ਸ਼ਬਦ ਦੀ ਰਾਹੀਂ ਖੁਲ੍ਹੇ ਲਫ਼ਜ਼ਾਂ ਵਿਚ ਜੀਵਨ-ਮਨੋਰਥ ਆਪ ਇਉਂ ਦੱਸਦੇ ਹਨ:

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ॥**
**ਮਿਲਿ ਸਾਧ ਸੰਗਤਿ ਭਜੁ ਕੇਵਲ ਨਾਮ॥** *(ਆਸਾ ਮ: ੫, ਪੰਨਾ ੩੭੮)*

(ਅ) ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੇ ਭੌਰੇ ਭਾਈ ਨੰਦ ਲਾਲ ਜੀ ਭੀ ਇਉਂ ਲਿਖਦੇ ਹਨ:

**'ਹਵਾਏ ਬੰਦਗੀ ਆਵੁਰਦ ਦਰ ਵਜੂਦ ਮਰਾ॥**
**ਵਗਰਨਹ ਜ਼ੌਕ ਚੁਨੀਂ ਆਮਦਨ ਨ-ਬੂਦ ਮਰਾ॥੧॥**
**ਖ਼ੁਸ਼-ਅਸਤ ਉਮਰ ਕਿ ਦਰ ਯਾਦ ਬ-ਗੁਜ਼ਰਦ,**
**ਵਰਨਹ ਚਿਹ ਹਾਸਲ ਅਸਤ ਅਜ਼ੀਂ ਗੁੰਬਦੇ ਕਬੂਦ ਮਰਾ॥੨॥**
**ਦਰਾਂ ਜ਼ਮਾਂ ਕਿ ਨਯਾਈ ਬ-ਯਾਦ, ਮੇ ਮੀਰਮ॥**
**ਬ.ਗੈਰ ਯਾਦੇ ਤੋ, ਜ਼ੀਂ ਜ਼ੀਸਤਨ ਚਿਹ ਸੂਦ ਮਰਾ? ॥੩॥**

*(ਦੀਵਾਨਿ ਗੋਯਾ, ਗ਼ਜ਼ਲ ੧)*

---

੧. (੧) ਹੇ ਪ੍ਰਭੂ! ਤੇਰੀ ਭਗਤੀ ਦੀ ਲੋਚਾ ਮੈਨੂੰ ਇਸ ਵਜੂਦ ਵਿਚ ਲਿਆਈ ਹੈ, ਨਹੀਂ ਤਾਂ ਇਹ ਸਰੀਰ ਧਾਰਨ ਦੀ ਕੋਈ ਲੋੜ ਨਹੀਂ ਸੀ।
(੨) ਜੇ ਉਮਰਾ ਤੇਰੀ ਯਾਦ ਵਿਚ ਬੀਤੇ ਤਾਂ ਸਫਲੀ ਹੈ, ਨਹੀਂ ਤਾਂ ਇਸ ਸੰਸਾਰ ਵਿਚ ਆਉਣ ਦਾ ਕੀ ਲਾਭ?
(੩) ਇਸ ਮਨੁੱਖਾ ਜਨਮ ਵਿਚ (ਹੇ ਪ੍ਰਭੂ!) ਜੇ ਤੂੰ ਵਿਸਰ ਜਾਵੇਂ ਤਾਂ ਮੈਂ ਮਰਦਾ ਹਾਂ। ਤੇਰੀ ਯਾਦ ਤੋਂ ਬਿਨਾ ਮੇਰਾ ਜੀਊਣਾ ਕਿਸ ਕੰਮ? —*ਪ੍ਰਕਾਸ਼ਕ*

ਹੋਰ ਥਾਂ ਲਿਖਦੇ ਹਨ:

**[1]ਉਮਰ ਆਂ ਬਾਸ਼ਦ ਕਿ ਊ ਦਰ ਯਾਦ ਰਫ਼ਤ॥**
**ਉਮਰ ਨ ਬਵਦ ਆਂ ਕਿ ਊ ਬਰਬਾਦ ਰਫ਼ਤ॥**
**ਬੰਦਹ ਪੈਦਾ ਸ਼ੁਦ ਬਰਾਏ ਬੰਦਗੀ॥**
**ਖ਼ੁਸ਼ ਇਲਾਜੇ ਹਸਤ ਬਹਰੇ ਜ਼ਿੰਦਗੀ॥**
**ਉਮਰ ਆਂ ਬਾਸ਼ਦ ਕਿ ਦਰ ਯਾਦੇ ਖ਼ੁਦਾ॥**
**ਬਿ-ਗੁਜ਼ਰਦ, ਦੀਗਰ ਨ ਬਾਸ਼ਦ ਮੁੱਦਆ॥**

## ਇਹ ਸੂਝ ਕਿਸੇ ਵਿਰਲੇ ਨੂੰ

ਇਕ ਜਮਾਤ ਵਿਚ ਕਈ ਵਿਦਿਆਰਥੀ ਪੜ੍ਹਦੇ ਹਨ। ਉਹਨਾਂ ਦਾ ਉਸਤਾਦ ਉਹਨਾਂ ਨੂੰ ਕਿਸੇ ਮਜ਼ਮੂਨ ਉਤੇ ਲੈਕਚਰ ਦੇਂਦਾ ਹੈ। ਪਰ ਸਭਨਾਂ ਦੀ ਸੂਝ-ਸ਼ਕਤੀ ਇਕੋ ਜਿਹੀ ਨਹੀਂ ਹੈ, ਇਸ ਵਾਸਤੇ ਸਭ ਨੂੰ ਇਕੋ ਜਿਹੀ ਸਮਝ ਨਹੀਂ ਆਉਂਦੀ।

ਕਿਸੇ ਮਕਾਨ ਦੇ ਰੌਸ਼ਨਦਾਨਾਂ ਵਿਚ ਲੱਗੇ ਹੋਏ ਰੰਗਾ-ਰੰਗ ਦੇ ਸ਼ੀਸ਼ਿਆਂ ਵਿਚੋਂ ਦੀ ਸੂਰਜ ਦੀ ਰੌਸ਼ਨੀ ਇਕੋ ਜਿਹੀ ਨਹੀਂ ਲੰਘਦੀ। ਰੰਗਦਾਰ ਸ਼ੀਸ਼ੇ ਵਿਚੋਂ ਰੌਸ਼ਨੀ ਪੂਰੀ ਨਹੀਂ ਲੰਘਦੀ। ਇਨਸਾਨੀ ਮਨ ਦਾ ਸ਼ੀਸ਼ਾ ਕਈ ਖ਼ਾਹਸ਼ਾਂ ਦੀ ਰੰਗਣ ਵਿਚ ਰੰਗਿਆ ਰਹਿੰਦਾ ਹੈ। ਦੂਜੇ ਪਾਸੇ, ਪਰਮਾਤਮਾ ਦੀ ਬੰਦਗੀ ਦੀ ਸੂਝ, ਆਤਮਕ ਜੀਵਨ ਦੀ ਸੂਝ, ਇਕ ਬੜਾ ਸੂਖਮ ਤੇ ਕਠਨ ਸਵਾਲ ਹੈ। ਜਿਤਨਾ ਕਿਸੇ ਮਨੁੱਖ ਦਾ ਦਿਲ ਘੱਟ ਰੌਸ਼ਨ ਹੈ, ਉਤਨਾ ਹੀ ਰੱਬੀ ਚਾਨਣੇ ਨੂੰ ਉਹ ਮਨੁੱਖ ਆਪਣੇ ਮਨ ਦਾ ਰੰਗ ਦੇਈ ਜਾਇਗਾ।

ਭਾਈ ਨੰਦ ਲਾਲ ਜੀ ਲਿਖਦੇ ਹਨ:

**ਜਮਾਲੇ ਊ ਹਮਹ ਜਾ ਬੇ-ਹਿਜਾਬ ਜਲਵਹ ਗਰੱਸਤ॥**
**ਤੂ ਹਮ ਹਿਜਾਬੇ ਖ਼ੁਦੀ, ਯਾਰੇ ਖ਼ੁਸ਼ ਲਕਾ ਚਿਹ ਕੁਨਦ?**

---

੧. ਓਹੋ ਆਯੂ ਸਫਲ ਹੈ ਜੋ (ਪ੍ਰਭੂ ਦੀ) ਯਾਦ ਵਿਚ ਬੀਤੇ।
ਆਯੂ ਉਹ ਨਹੀਂ ਕਹੀਦੀ ਜੋ ਫ਼ਜ਼ੂਲ ਗੁਜ਼ਰ ਜਾਏ।
ਪ੍ਰਾਣੀ ਭਜਨ ਬੰਦਗੀ ਕਰਨ ਲਈ ਜਨਮਿਆ ਹੈ।
ਇਸੇ ਨਾਲ ਹੀ ਇਹ ਜੀਵਨ-ਰਵਾਨੀ ਅਨੰਦੀ ਹੋ ਸਕਦੀ ਹੈ।
ਜਿਹੜੀ ਉਮਰ ਵਾਹਿਗੁਰੂ ਦੀ ਯਾਦ ਵਿਚ ਲੰਘੇ ਓਹੀ ਲੇਖੇ ਵਿਚ ਹੈ,
ਪਰ ਜਿਹੜੀ ਹੋਰਵੇਂ ਗੁਜ਼ਰੇ ਉਸ ਦਾ ਕੋਈ ਲਾਭ ਨਹੀਂ।

ਭਾਵ, ਉਸ ਪਰਮਾਤਮਾ ਦੀ ਸੁੰਦਰਤਾ ਹਰ ਥਾਂ ਕਿਸੇ ਲੁਕਾ ਤੋਂ ਬਿਨਾ, ਕਿਸੇ ਪਰਦੇ ਤੋਂ ਬਿਨਾ ਦੱਖ ਦੇ ਰਹੀ ਹੈ। ਹੇ ਭਾਈ! ਤੇਰੇ ਆਪਣੇ ਅੰਦਰ ਹਉਮੈ ਦਾ ਪਰਦਾ ਹੈ, ਤੈਨੂੰ ਉਹ ਰੱਬੀ ਸੁੰਦਰਤਾ ਦਿੱਸਦੀ ਨਹੀਂ। ਇਸ ਵਿਚ ਉਸ ਸੋਹਣੇ ਸਾਈਂ ਦਾ ਕੀ ਦੋਸ਼?

ਸੋ, ਅਕਾਲ ਪੁਰਖ ਭਾਵੇਂ ਹਰੇਕ ਹਿਰਦੇ ਵਿਚ ਵੱਸਦਾ ਹੈ, ਫਿਰ ਭੀ ਇਸ ਗੱਲ ਦੀ ਲੋੜ ਟਿਕੀ ਰਹਿੰਦੀ ਹੈ ਕਿ ਕੋਈ ਉੱਚੇ ਜੀਵਨ ਵਾਲਾ ਮਹਾਂ ਪੁਰਖ ਸਾਨੂੰ ਇਹ ਸੂਝ ਬਖ਼ਸ਼ੇ। ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ:

**ਜਿਸੁ ਜਲਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥**
**ਛੋਡਹੁ ਵੇਸੁ ਭੇਖ ਚਤੁਰਾਈ, ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥**
*(ਸੋਰਠਿ ਮ: ੧, ਪੰਨਾ ੫੯੮)*

ਇਹੀ ਖ਼ਿਆਲ ਭਾਈ ਨੰਦ ਲਾਲ ਜੀ ਇਉਂ ਦੱਸਦੇ ਹਨ:

**ਗਰਚਿ ਹੱਕ ਦਰ ਜੁਮਲਹ ਏ ਦਿਲਹਾ ਬਵਦ ॥**
**ਲੇਕ ਆਰਿਫ਼ ਸਾਹਿਬੇ ਈਮਾਂ ਬਵਦ ॥**
**ਚਸ਼ਮੇ ਆਰਿਫ਼ ਕਾਬਿਲੇ ਦੀਦਾਰ ਹਸਤ ॥**
**ਮਰਦ ਆਰਿਫ਼ ਵਾਕਿਫ਼ੇ ਇਸਰਾਰ ਹਸਤ ॥**
**ਐ ਜ਼ਿਹੇ ਸੁਹਬਤ ਕਿ ਖ਼ਾਕ ਅਕਸੀਰ ਕਰਦ ॥**
**ਨਾਕਿਸੇ ਰਾ ਸਾਹਿਬੇ ਤਦਬੀਰ ਕਰਦ ॥**

ਭਾਵ, ਇਹ ਠੀਕ ਹੈ ਕਿ ਪਰਮਾਤਮਾ ਸਭ ਦਿਲਾਂ ਵਿਚ ਮੌਜੂਦ ਹੈ, ਪਰ ਇਹ ਯਕੀਨ ਗੁਰੂ ਮਹਾਂ ਪੁਰਖ ਨੂੰ ਹੀ ਹੁੰਦਾ ਹੈ। ਗੁਰੂ ਮਹਾਂ ਪੁਰਖ ਦੀ ਅੱਖ ਹੀ ਉਸ ਨੂੰ ਹਰ ਥਾਂ ਵਸਦਾ ਵੇਖ ਸਕਦੀ ਹੈ, ਗੁਰੂ ਮਹਾਂ ਪੁਰਖ ਹੀ ਇਸ ਭੇਤ ਨੂੰ ਜਾਣਦਾ ਹੈ। ਮੈਂ ਉਸ ਦੀ ਸੰਗਤਿ ਤੋਂ ਕੁਰਬਾਨ ਹਾਂ, ਉਸ ਦੀ ਸੰਗਤਿ ਇਕ ਨਕਾਰੇ ਮਨੁੱਖ ਨੂੰ ਭੀ ਉੱਚੀ ਅਕਲ ਦਾ ਮਾਲਕ ਬਣਾ ਦੇਂਦੀ ਹੈ।

## ਤੈਂਡੀ ਬੰਦਸਿ ਮੈ ਕੋਇ ਨ

ਹਰੇਕ ਮਨੁੱਖ ਆਪਣੇ ਜ਼ਾਤੀ ਤਜਰਬੇ ਤੋਂ ਜਾਣਦਾ ਹੈ ਕਿ ਜੋ ਕੁਝ ਮਨੁੱਖ ਦੇ 'ਮਨ' ਨੂੰ ਚੰਗਾ ਲੱਗ ਜਾਏ, ਮਨੁੱਖ ਉਸੇ ਦੇ ਮਗਰ ਤੁਰਨਾ ਪਸੰਦ ਕਰਦਾ ਹੈ। ਮਨ ਖੁਲ੍ਹੀਆਂ ਵਾਗਾਂ ਲੋੜਦਾ ਹੈ, ਪਰ ਜ਼ਿੰਦਗੀ ਦਾ ਸਫ਼ਰ ਤੈਅ ਕਰਨ ਲਈ ਮਨ ਦੀ ਅਗਵਾਈ ਵਿਚ ਤੁਰਨਾ ਆਮ ਤੌਰ 'ਤੇ ਖ਼ਤਰਨਾਕ ਹੁੰਦਾ ਹੈ।

ਜਿਹੜਾ ਭੀ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ ਉਹ ਖ਼ੁਆਰ ਹੁੰਦਾ ਹੈ, ਕਿਉਂਕ ਮਨ ਨੂੰ ਸਦਾ ਮਾਇਆ ਮੋਹੀ ਰੱਖਦੀ ਹੈ। ਬੜੇ ਬੜੇ ਜਪੀ ਤਪੀ ਤੇ ਸੰਜਮੀ ਭੀ ਆਪਣੇ ਮਨ ਦੇ ਕਹੇ ਵਿਚ ਤੁਰ ਕੇ ਜੀਵਨ-ਸਫ਼ਰ ਵਿਚ ਮੂੰਹ-ਭਾਰ ਜਾ ਪੈਂਦੇ ਹਨ। ਮਨ ਸਦਾ ਕਾਮਾਦਿਕ ਪੰਜ ਡਾਕੂਆਂ ਦੇ ਢਹੇ ਚੜ੍ਹਿਆ ਰਹਿੰਦਾ ਹੈ। ਘੁਮਿਆਰ ਜਦੋਂ ਆਪਣੇ ਖੋਤਿਆਂ ਨੂੰ ਵੇਹਲਾ ਛੱਡਦਾ ਹੈ, ਤਦੋਂ ਉਹਨਾਂ ਨੂੰ ਪਛਾੜੀ ਪਾਈ ਰੱਖਦਾ ਹੈ। ਉਹ ਪਛਾੜੀ ਤਦੋਂ ਹੀ ਖੋਲ੍ਹਦਾ ਹੈ, ਜਦੋਂ ਉਹਨਾਂ ਨੂੰ ਲੱਦ ਲੈਂਦਾ ਹੈ। ਇਸ ਮਨ ਨੂੰ ਭੀ ਇਸੇ ਤਰ੍ਹਾਂ ਸਦਾ ਗੁਰੂ ਮਹਾਂ ਪੁਰਖ ਦੀ ਅਗਵਾਈ ਵਿਚ ਹੀ ਰੱਖਣਾ ਚਾਹੀਦਾ ਹੈ।

ਗੁਰੂ ਅਰਜਨ ਸਾਹਿਬ ਮਨ ਨੂੰ ਸੰਬੋਧਨ ਕਰ ਕੇ ਫ਼ੁਰਮਾਂਦੇ ਹਨ:

**ਕਵਨੁ ਕਵਨੁ ਨਹੀ ਪਤਰਿਆ, ਤੁਮਰੀ ਪਰਤੀਤਿ॥**
**ਮਹਾ ਮੋਹਨੀ ਮੋਹਿਆ, ਨਰਕ ਕੀ ਰੀਤਿ॥੧॥**
**ਮਨ ਖੁਟਹਰ! ਤੇਰਾ ਨਹੀ ਬਿਸਾਸੁ, ਤੂ ਮਹਾ ਉਦਮਾਦਾ॥**
**ਖਰ ਕਾ ਪੈਖਰੁ ਤਉ ਛੁਟੈ, ਜਉ ਊਪਰਿ ਲਾਦਾ॥੧॥ਰਹਾਉ॥**
**ਜਪ ਤਪ ਸੰਜਮ ਤੁਮ੍ ਖੰਡੇ, ਜਮ ਕੇ ਦੁਖ ਡਾਂਡ॥**
**ਸਿਮਰਹਿ ਨਾਹੀ ਜੋਨਿ ਦੁਖ, ਨਿਰਲਜੇ ਭਾਂਡ॥੨॥**
**ਹਰਿ ਸੰਗਿ ਸਹਾਈ ਮਹਾ ਮੀਤੁ, ਤਿਸੁ ਸਿਉ ਤੇਰਾ ਭੇਦੁ॥**
**ਬੀਧਾ ਪੰਚ ਬਟਵਾਰਈ, ਉਪਜਿਓ ਮਹਾ ਖੇਦੁ॥੩॥**
**ਨਾਨਕ ਤਿਨ ਸੰਤਨ ਸਰਣਾਗਤੀ, ਜਿਨ ਮਨੁ ਵਸਿ ਕੀਨਾ॥**
**ਤਨੁ ਧਨੁ ਸਰਬਸੁ ਆਪਣਾ, ਪ੍ਰਭਿ, ਜਨ ਕਉ ਦੀਨਾ॥੪॥**

*(ਬਿਲਾਵਲੁ ਮ: ੫, ਪੰਨਾ ੮੧੫)*

ਸੋ, 'ਮਨ' ਦੀ ਅਗਵਾਈ ਵਾਸਤੇ 'ਮਤਿ' ਜ਼ਰੂਰੀ ਹੈ। ਜੋ ਮਨੁੱਖ ਮਤਿ ਦੇ ਪਿੱਛੇ ਤੁਰੇ, ਉਹ ਆਪਣੇ ਮਨ ਉਤੇ ਕੁਝ ਕਾਬੂ ਪਾ ਸਕਦਾ ਹੈ, ਫਿਰ ਉਹ ਕੁਝ ਠੀਕ ਰਸਤੇ 'ਤੇ ਤੁਰ ਸਕਦਾ ਹੈ।

ਪਰ ਇਹ ਭੀ ਕਾਫ਼ੀ ਨਹੀਂ ਹੈ। ਮਤਿ ਭੀ ਕਈ ਵਾਰੀ ਗ਼ਲਤੀ ਖਾ ਜਾਂਦੀ ਹੈ, ਜਾਚ-ਪੜਤਾਲ ਗ਼ਲਤ ਕਰ ਬੈਠਦੀ ਹੈ। ਦੂਜੇ, ਵਿਦਿਆ ਅਤੇ ਤਜਰਬੇ ਆਦਿਕ ਨਾਲ ਮਤਿ ਤ੍ਰਿਖੀ ਤਾਂ ਹੋ ਜਾਂਦੀ ਹੈ, ਪਰ ਆਮ ਤੌਰ 'ਤੇ 'ਸੁਭਾਉ' ਨਹੀਂ ਬਦਲਦਾ। ਕੋਈ ਪਿਆਰਾ ਸੰਬੰਧੀ ਸਦਾ ਲਈ ਵਿਛੜਿਆਂ 'ਸਮਝ' ਤਾਂ ਮੌਜੂਦ ਹੈ ਕਿ ਸੰਸਾਰ ਨਾਸਵੰਤ ਹੈ, ਪਰ ਅੰਦਰੋਂ 'ਖੋਹ' ਨਹੀਂ ਮਿਟਦੀ। ਸੋ, ਨਿਰੀ

ਮਤਿ ਭੀ ਮਨੁੱਖੀ ਜੀਵਨ ਦਾ ਠੀਕ ਆਗੂ ਨਹੀਂ ਹੈ। ਭਗਵਤ ਗੀਤਾ ਵਿਚ ਲਿਖਿਆ ਹੈ:

**सदृशं चेष्टते स्वस्याः प्रकृते ज्ञानावानपि॥**
**प्रकृतिं यान्ति भूतानि, निग्रहः कि करिष्यति॥**

**ਸਦ੍ਰਿਸ਼ੰ ਚੇਸ਼ਟਤੇ ਸਵਸਜਾ: ਪ੍ਰਕ੍ਰਿਤੇ: ਗਜਾਨਵਾਨਪਿ॥**
**ਪ੍ਰਕ੍ਰਿਤਿੰ ਯਾਂਤਿ ਭੂਤਾਨਿ, ਨਿਗ੍ਰਹ: ਕਿ ਕਰਿਸ਼ਜਤਿ॥**

ਸਹੀ ਜੀਵਨ-ਰਾਹ ਉਤੇ ਤੁਰਨ ਵਾਸਤੇ 'ਮਨ' ਨੂੰ 'ਮਤਿ' ਦੇ ਅਧੀਨ ਅਤੇ 'ਮਤਿ' ਨੂੰ ਗੁਰੂ ਦੀ ਰਾਹੀਂ ਪਰਮਾਤਮਾ ਦੇ ਅਧੀਨ ਰੱਖਣਾ ਜ਼ਰੂਰੀ ਹੈ। ਇਹੀ ਹੁੰਦੀ ਹੈ ਸਾਡੀ ਹਰ ਰੋਜ਼ ਦੀ ਅਰਦਾਸ—ਮਨ ਨੀਵਾਂ, ਮਤਿ ਉੱਚੀ, ਮਤਿ ਕਾ ਰਾਖਾ ਅਕਾਲ ਪੁਰਖ ਵਾਹਿਗੁਰੂ।

ਸੋ, ਗੁਰੂ ਦੇ ਦੱਸੇ ਰਾਹ ਉਤੇ ਤੁਰਨਾ, ਇਹ ਸਿਖ ਧਰਮ ਦਾ ਪਹਿਲਾ ਕਦਮ ਹੈ। ਭਾਈ ਗੁਰਦਾਸ ਜੀ ਲਿਖਦੇ ਹਨ:

**ਹੋਰਤੁ ਰੰਗਿ ਨ ਰਚੀਐ, ਸਭੁ ਕੂੜੁ ਦਿਸੰਦਾ॥**
**ਹੋਰਤੁ ਸਾਦਿ ਨ ਲਗੀਐ, ਹੋਇ ਵਿਸੁ ਲਗੰਦਾ॥**
**ਹੋਰਤੁ ਰਾਗਿ ਨ ਰੀਝੀਐ, ਸੁਣਿ ਸੁਖੁ ਨ ਲਹੰਦਾ॥**
**ਹੋਰੁ ਬੁਰੀ ਕਰਤੂਤਿ ਹੈ, ਲਗੈ ਫਲੁ ਮੰਦਾ॥**
**ਹੋਰਤੁ ਪੰਥਿ ਨ ਚਲੀਐ, ਠਗੁ ਚੋਰੁ ਮੁਹੰਦਾ॥**
**ਪੀਰ ਮੁਰੀਦਾਂ ਪਿਰਹੜੀ, ਸਚੁ ਸਚਿ ਮਿਲੰਦਾ॥੧੧॥** (੨੭)

## 'ਗੁਰੂ' ਕੌਣ ਹੈ?—ਬਾਣੀ

ਵਟਾਲੇ ਤੋਂ ਤਿੰਨ ਮੀਲ ਦੱਖਣ ਪਾਸੇ ਅੱਚਲ ਜੋਗੀਆਂ ਦਾ ਇਕ ਪੁਰਾਣਾ ਮੰਦਰ ਚਲਿਆ ਆ ਰਿਹਾ ਹੈ। ਇਥੇ ਹਰ ਸਾਲ ਸ਼ਿਵਰਾਤ੍ਰੀ ਨੂੰ ਮੇਲਾ ਹੁੰਦਾ ਹੈ। ਜੋਗੀ ਲੋਕ ਉਸ ਸਮੇ ਇਥੇ ਆ ਇਕੱਠੇ ਹੁੰਦੇ ਸਨ। ਇਲਾਕੇ ਦੇ ਲੋਕਾਂ ਵਿਚ ਉਹਨਾਂ ਦੀ ਬਹੁਤ ਮਾਨਤਾ ਸੀ। ਪਰ ਜਦੋਂ ਤੋਂ ਸੰਨ ੧੫੧੬ ਤੋਂ ਗੁਰੂ ਨਾਨਕ ਦੇਵ ਜੀ ਨੇ ਰਾਵੀ-ਕੰਢੇ ਕਰਤਾਰਪੁਰ ਵਸਾ ਕੇ ਉਥੋਂ ਇਸ ਇਲਾਕੇ ਵਿਚ ਆਣ-ਜਾਣ ਬਣਾਇਆ, ਜੋਗੀਆਂ ਦੀ ਪੁੱਛ-ਗਿੱਛ ਬਹੁਤ ਘਟ ਗਈ। ਸੰਨ ੧੫੩੦ ਦੇ ਮੇਲੇ 'ਤੇ ਗੁਰੂ ਨਾਨਕ ਦੇਵ ਜੀ ਭੀ ਅੱਚਲ ਪਹੁੰਚੇ। ਲੋਕ ਜੋਗੀਆਂ ਨੂੰ ਛੱਡ

ਕੇ ਸਤਿਗੁਰੂ ਜੀ ਦੇ ਦਰਸ਼ਨ ਨੂੰ ਆ ਗਏ। ਜੋਗੀਆਂ ਨੇ ਸਲਾਹ ਕੀਤੀ ਕਿ ਕਰਾਮਾਤਾਂ ਵਿਖਾ ਕੇ ਗੁਰੂ ਨਾਨਕ ਨੂੰ ਅਜਿਹੀ ਭਾਂਜ ਦੇਈਏ ਕਿ ਸਾਡਾ ਗੁਆਚਾ ਹੋਇਆ ਮਾਣ-ਆਦਰ ਮੁੜ ਕਾਇਮ ਹੋ ਜਾਏ। ਸਤਿਗੁਰੂ ਦੇ ਕੋਲ ਆ ਕੇ ਪਹਿਲਾਂ ਬਹੁਤ ਕਰਾਮਾਤਾਂ ਵਿਖਾਈਓਂ ਨੇ, ਫਿਰ ਉਹਨਾਂ ਸਤਿਗੁਰੂ ਜੀ ਨਾਲ ਬਹੁਤ ਧਰਮ-ਚਰਚਾ ਕੀਤੀ। ਉਹ ਸਾਰੀ ਧਰਮ-ਚਰਚਾ ਸਤਿਗੁਰੂ ਜੀ ਨੇ ਰਾਮਕਲੀ ਰਾਗ ਦੀ ਬਾਣੀ 'ਸਿਧ ਗੋਸਟਿ' ਵਿਚ ਦਰਜ ਕੀਤੀ ਹੋਈ ਹੈ। ਉਸ ਚਰਚਾ ਵਿਚ ਜੋਗੀਆਂ ਨੇ ਗੁਰੂ ਨਾਨਕ ਦੇਵ ਜੀ ਤੋਂ ਪੁੱਛਿਆ ਸੀ ਕਿ ਤੇਰਾ ਗੁਰੂ ਕੌਣ ਹੈ, ਤੂੰ ਕਿਸ ਕਥਾ ਦੇ ਆਸਰੇ ਮਾਇਆ ਤੋਂ ਨਿਰਲੇਪ ਰਹਿੰਦਾ ਹੈ। ਸਤਿਗੁਰੂ ਜੀ ਨੇ ਉੱਤਰ ਦਿੱਤਾ ਸੀ ਕਿ ਮੇਰਾ ਗੁਰੂ 'ਸ਼ਬਦ' ਹੈ, ਤੇ, ਮੈਂ ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਆਸਰੇ ਨਿਰਲੇਪ ਰਹਿੰਦਾ ਹਾਂ। ਸਾਹਿਬ ਲਿਖਦੇ ਹਨ ਕਿ ਜੋਗੀਆਂ ਪੁੱਛਿਆ :

**ਕਵਣੁ ਮੂਲੁ, ਕਵਣ ਮਤਿ ਵੇਲਾ॥ ਤੇਰਾ ਕਵਣੁ ਗੁਰੂ ਜਿਸ ਕਾ ਤੂੰ ਚੇਲਾ॥**
**ਕਵਣ ਕਥਾ ਲੇ ਰਹਹੁ ਨਿਰਾਲੇ॥ ਬੋਲੈ ਨਾਨਕੁ ਸੁਣਹੁ ਤੁਮ ਬਾਲੇ॥**
**ਏਸੁ ਕਥਾ ਕਾ ਦੇਇ ਬੀਚਾਰੁ॥ ਭਵਜਲੁ ਸਬਦਿ ਲੰਘਾਵਣਹਾਰੁ॥੪੩॥**

ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਨੂੰ ਉੱਤਰ ਦਿੱਤਾ ਸੀ :

**ਪਵਨ ਅਰੰਭੁ, ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ, ਸੁਰਤਿ ਧੁਨਿ ਚੇਲਾ॥**
**ਅਕਥ ਕਥਾ ਲੇ ਰਹਉ ਨਿਰਾਲਾ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ॥**
**ਏਕੁ ਸਬਦੁ ਜਿਤੁ ਕਥਾ ਬੀਚਾਰੀ॥ ਗੁਰਮੁਖਿ ਹਉਮੈ ਅਗਨਿ ਨਿਵਾਰੀ॥੪੪॥**

*(ਰਾਮਕਲੀ ਮ: ੧, ਪੰਨਾ ੯੪੨-੪੩)*

ਅੱਚਲ ਵਟਾਲੇ ਦੀ ਜੋਗੀਆਂ ਨਾਲ ਚਰਚਾ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਭੀ ਆਪਣੀ ਪਹਿਲੀ 'ਵਾਰ' ਵਿਚ ਕੀਤਾ ਹੈ ਕਿ ਕਰਾਮਾਤਾਂ ਵਿਖਾ ਕੇ ਜੋਗੀਆਂ ਨੇ ਗੁਰੂ ਨਾਨਕ ਦੇਵ ਜੀ ਨੂੰ ਭੀ ਵੰਗਾਰਿਆ। ਪਰ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਸਾਨੂੰ ਤਾਂ ਗੁਰ-ਸੰਗਤਿ ਅਤੇ ਬਾਣੀ ਤੋਂ ਬਿਨਾ ਹੋਰ ਕੋਈ ਆਸਰਾ ਨਹੀਂ ਹੈ, ਸਾਡੇ ਪਾਸ ਤਾਂ ਪਰਮਾਤਮਾ ਦਾ ਨਾਮ ਹੀ ਕਰਾਮਾਤਿ ਹੈ। ਭਾਈ ਸਾਹਿਬ ਲਿਖਦੇ ਹਨ :

**ਸਿਧ ਬੋਲਨਿ ਸੁਣਿ ਨਾਨਕਾ ! ਤੁਹਿ ਜਗ ਨੋ ਕਰਾਮਾਤਿ ਦਿਖਾਈ॥**
**ਕੁਝ ਵਿਖਾਲੇਂ ਅਸਾ ਨੋ, ਤੁਹਿ ਕਿਉਂ ਢਿੱਲ ਅਵੇਹੀ ਲਾਈ॥**
**ਬਾਬਾ ਬੋਲੇ, ਨਾਥ ਜੀ ! ਅਸਾਂ ਵੇਖੇ ਜੋਗੀ ਵਸਤੁ ਨ ਕਾਈ॥**
**ਗੁਰ-ਸੰਗਤਿ ਬਾਣੀ ਬਿਨਾ, ਦੂਜੀ ਓਟ ਨਹੀਂ ਹੈ ਰਾਈ.....॥੪੨॥ (੧)**

ਗੁਰੂ ਅਮਰਦਾਸ ਜੀ ਫ਼ੁਰਮਾਂਦੇ ਹਨ ਕਿ ਗੁਰੂ ਦਾ ਸਰੀਰਕ ਦਰਸ਼ਨ ਤਾਂ ਹਰ ਕੋਈ ਆ ਕਰਦਾ ਹੈ, ਪਰ ਨਿਰੇ ਸਰੀਰਕ ਦਰਸ਼ਨ ਨਾਲ ਵਿਕਾਰਾਂ ਤੋਂ ਖ਼ਲਾਸੀ ਨਹੀਂ ਹੁੰਦੀ। ਜਿਤਨਾ ਚਿਰ 'ਬਾਣੀ' ਦੀ ਰਾਹੀਂ ਪਰਮਾਤਮਾ ਦੇ ਨਾਮ ਵਿਚ ਪਿਆਰ ਨਹੀਂ ਬਣਦਾ, ਉਤਨਾ ਚਿਰ ਮਨੁੱਖ ਦੇ ਅੰਦਰੋਂ ਹਉਮੈ ਦੂਰ ਨਹੀਂ ਹੁੰਦੀ। ਆਪ ਲਿਖਦੇ ਹਨ :

**ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ ॥**
**ਹਉਮੈ ਮੈਲੁ ਨ ਚੁਕਈ, ਨਾਮਿ ਨ ਲਗੈ ਪਿਆਰੁ ॥੧॥੨੧॥**

*(ਵਡਹੰਸ ਕੀ ਵਾਰ ਮ: ੩, ਪੰਨਾ ੫੯੪)*

ਭਾਈ ਗੁਰਦਾਸ ਜੀ 'ਸਿਖ' ਦਾ ਲੱਛਣ ਹੀ ਇਹ ਦੱਸਦੇ ਹਨ ਕਿ ਉਸ ਦੀ ਸੁਰਤਿ ਗੁਰੂ ਦੇ ਸ਼ਬਦ ਵਿਚ ਟਿਕੀ ਰਹਿੰਦੀ ਹੈ :

**ਜੋਈ ਕੁਲਾ ਧਰਮ ਕਰਮ ਕੈ ਸੁਚਾਰ ਚਾਰ,**
**ਸੋਈ ਪਰਵਾਰ ਬਿਖੈ ਸ੍ਰੇਸ਼ਟ ਬਖਾਨੀਐ ॥**
**ਬਨਜ ਬਿਉਹਾਰ ਸਾਚੋ ਸ਼ਾਹ ਸਨਮੁਖ ਜੋਈ,**
**ਸੋਈ ਤਉ ਬਨੌਟਾ ਨਿਹਕਪਟ ਕੈ ਮਾਨੀਐ ॥**
**ਸੁਆਮਿ ਕਾਮ ਸਾਵਧਾਨ ਮਾਨਤ ਨਰੇਸ਼ ਆਨ,**
**ਸੋਈ ਸੁਆਮਿ ਕਾਰਜੀ ਪ੍ਰਸਿੱਧ ਪਹਿਚਾਨੀਐ ॥**
**ਗੁਰ-ਉਪਦੇਸ਼ ਪਰਵੇਸ਼ ਰਿਦ ਅੰਤਰਿ ਹੈ,**
**ਸ਼ਬਦਿ ਸੁਰਤਿ ਸੋਈ ਸਿਖੁ ਜਗਿ ਜਾਨੀਐ ॥੩੮੦॥**

## ਬਾਣੀ ਦਾ ਆਦਰ-ਸਤਿਕਾਰ

ਆਪਣੇ ਸ਼ਰੀਕ ਭਰਾਵਾਂ ਵੱਲੋਂ ਬੇ-ਫ਼ਿਕਰ ਹੋ ਕੇ ਔਰੰਗਜ਼ੇਬ ੧੩ ਫ਼ਰਵਰੀ ਸੰਨ ੧੬੬੦ ਨੂੰ ਦਿੱਲੀ ਵਾਪਸ ਆਇਆ। ਉਸ ਤੋਂ ਪਿਛੋਂ ਉਸ ਨੇ ਪੰਜਾਬ ਦੇ ਰਾਜਸੀ ਹਾਲਾਤ ਅੱਖਾਂ ਅੱਗੇ ਲਿਆ ਕੇ ਸਿਖ ਧਰਮ ਦੀ ਵਧ ਰਹੀ ਤਾਕਤ ਦੇ ਰਾਹ ਵਿਚ ਕੋਈ ਰੋਕ ਪਾਣ ਲਈ ਗੁਰੂ ਹਰਿ ਰਾਇ ਸਾਹਿਬ ਨੂੰ ਦਿੱਲੀ ਸੱਦ ਭੇਜਿਆ। ਸਤਿਗੁਰੂ ਜੀ ਨੇ ਆਪਣੇ ਥਾਂ ਆਪਣੇ ਵੱਡੇ ਸਾਹਿਬਜ਼ਾਦੇ ਬਾਬਾ ਰਾਮ ਰਾਇ ਜੀ ਨੂੰ ਘੱਲਿਆ।

ਗੁਰੂ ਹਰਿ ਰਾਇ ਸਾਹਿਬ ਜੀ ਦਾ ਜਨਮ ਫ਼ਰਵਰੀ ਸੰਨ ੧੬੨੯ ਵਿਚ ਹੋਇਆ ਸੀ। ਜਦੋਂ ਔਰੰਗਜ਼ੇਬ ਨੇ ਉਹਨਾਂ ਨੂੰ ਸੱਦ ਭੇਜਿਆ ਸੀ, ਤਦੋਂ ਉਹਨਾਂ

ਦੀ ਉਮਰ ੩੧ ਸਾਲਾਂ ਦੇ ਕਰੀਬ ਸੀ। ਬਾਬਾ ਰਾਮ ਰਾਇ ਜੀ ਦੀ ਉਮਰ ੧੩ ਸਾਲਾਂ ਦੇ ਕਰੀਬ ਹੋਵੇਗੀ।

ਭਾਵੇਂ ਬਾਬਾ ਰਾਮ ਰਾਇ ਜੀ ਛੋਟੀ ਉਮਰ ਦੇ ਹੀ ਸਨ, ਪਰ ਉਹਨਾਂ ਨੇ ਆਪਣੇ ਮਿੱਠੇ ਸੁਭਾਵ ਨਾਲ, ਆਪਣੀ ਸੁਅੱਛ ਅਕਲ ਨਾਲ ਔਰੰਗਜ਼ੇਬ ਨੂੰ ਬਹੁਤ ਪ੍ਰਭਾਵਿਤ ਕਰ ਲਿਆ। ਸਿਖ ਇਤਿਹਾਸ ਨੇ ਤਾਂ ਅਨੇਕਾਂ ਕਰਾਮਾਤਾਂ ਦਾ ਭੀ ਜ਼ਿਕਰ ਕੀਤਾ ਹੈ ਜੋ ਉਹਨਾਂ ਔਰੰਗਜ਼ੇਬ ਨੂੰ ਵਿਖਾਈਆਂ। ਬਾਬਾ ਜੀ ਦਾ ਇਤਨਾ ਰਸੂਖ਼ ਮੁਸਲਮਾਨ ਦਰਬਾਰੀਆਂ ਨੂੰ ਤੇ ਵੱਡੇ ਕਾਜ਼ੀਆਂ ਨੂੰ ਪਸੰਦ ਨਹੀਂ ਸੀ। ਆਖ਼ਰ ਉਹਨਾਂ ਨੇ ਔਰੰਗਜ਼ੇਬ ਪਾਸੋਂ ਬਾਬਾ ਜੀ ਉਤੇ ਇਹ ਸਵਾਲ ਕਰਾ ਦਿੱਤਾ ਕਿ ਗੁਰੂ ਨਾਨਕ ਸਾਹਿਬ ਨੇ ਆਸਾ ਦੀ ਵਾਰ ਦੇ ਇਕ ਸਲੋਕ ਵਿਚ 'ਮਿਟੀ ਮੁਸਲਮਾਨ ਕੀ' ਦਾ ਜ਼ਿਕਰ ਕਿਉਂ ਕੀਤਾ ਹੈ।

ਇਥੇ ਇਸ ਸਲੋਕ ਦਾ ਅਸਲ ਭਾਵ ਸਮਝਣਾ ਜ਼ਰੂਰੀ ਹੈ। ਉਹ ਸਲੋਕ ਇਉਂ ਹੈ:

**ਮਿਟੀ ਮੁਸਲਮਾਨ ਕੀ, ਪੇੜੈ ਪਈ ਕੁਮ੍ਹਿਆਰ॥**
**ਘੜਿ ਭਾਂਡੇ ਇਟਾ ਕੀਆ, ਜਲਦੀ ਕਰੇ ਪੁਕਾਰ॥**
**ਜਲਿ ਜਲਿ ਰੋਵੈ ਬਪੁੜੀ, ਝੜਿ ਝੜਿ ਪਵਹਿ ਅੰਗਿਆਰ॥**
**ਨਾਨਕ ਜਿਨਿ ਕਰਤੈ ਕਾਰਣੁ ਕੀਆ, ਸੋ ਜਾਣੈ ਕਰਤਾਰ॥**

*(ਆਸਾ ਦੀ ਵਾਰ, ਮ: ੧, ਪੰਨਾ ੪੬੬)*

ਆਮ ਤੌਰ 'ਤੇ ਹਰੇਕ ਮੁਸਲਮਾਨ ਦਾ ਇਹ ਨਿਸਚਾ ਹੈ ਕਿ ਮੌਤ ਆਉਣ 'ਤੇ ਜਿਸ ਮਨੁੱਖ ਦਾ ਮਿਰਤਕ ਸਰੀਰ ਅੱਗ ਵਿਚ ਸਾੜਿਆ ਜਾਂਦਾ ਹੈ, ਉਸ ਦੀ ਰੂਹ ਦੋਜ਼ਕ (ਨਰਕ) ਦੀ ਅੱਗ ਵਿਚ ਸੜਦੀ ਹੈ। ਸਤਿਗੁਰੂ ਜੀ ਅੰਞਾਣ ਮੁਸਲਮਾਨ ਦਾ ਇਹ ਭੁਲੇਖਾ ਦੂਰ ਕਰਨ ਲਈ ਆਖਦੇ ਹਨ ਕਿ ਜੇ ਮਿਰਤਕ ਸਰੀਰ ਨੂੰ ਸਾੜਿਆਂ ਉਸ ਦੀ ਰੂਹ ਦੋਜ਼ਕ ਵਿਚ ਜਾ ਪੈਂਦੀ ਹੈ, ਤਾਂ ਕਬਰਸਤਾਨ ਦੀ ਮਿੱਟੀ ਬਹੁਤ ਚੀਕਣੀ ਹੋ ਜਾਣ ਦੇ ਕਾਰਨ ਆਖ਼ਰ ਜਦੋਂ ਘੁਮਿਆਰ ਭਾਂਡੇ ਬਣਾਣ ਲਈ ਪੁੱਟ ਕੇ ਲੈ ਜਾਂਦਾ ਹੈ, ਤਦੋਂ ਉਸ ਮਿੱਟੀ ਦੇ ਘੜੇ ਹੋਏ ਭਾਂਡੇ ਭੀ ਆਵੀ ਦੀ ਅੱਗ ਵਿਚ ਪੈਂਦੇ ਹਨ। ਪਰ ਸਤਿਗੁਰੂ ਜੀ ਫ਼ੁਰਮਾਂਦੇ ਹਨ ਕਿ ਮਿਰਤਕ ਸਰੀਰ ਦੇ ਸਾੜੇ ਜਾਣ ਜਾਂ ਦੱਬੇ ਜਾਣ ਦਾ ਕੋਈ ਭੀ ਅਸਰ ਮਨੁੱਖ ਦੀ ਆਤਮਾ ਉੱਤੇ ਨਹੀਂ ਪੈਂਦਾ। ਸਿਰਜਣਹਾਰ ਕਰਤਾਰ ਹੀ ਜਾਣਦਾ ਹੈ ਕਿ ਕਿਹੜੇ ਕੀਤੇ ਕਰਮਾਂ ਦੇ ਕਾਰਨ ਜੀਵ ਨੂੰ ਦੁੱਖ ਜਾਂ ਸੁਖ ਮਿਲਦਾ ਹੈ।

ਬਾਬਾ ਰਾਮ ਰਾਇ ਜੀ ਨੇ ਬਣੇ ਸ਼ਾਹੀ ਰਸੂਖ਼ ਨੂੰ ਕਾਇਮ ਰੱਖਣ ਲਈ ਉਥੇ ਇਹ ਉੱਤਰ ਦੇ ਦਿੱਤਾ ਕਿ ਅਸਲ ਤੁਕ ਸੀ 'ਮਿਟੀ ਬੇ-ਈਮਾਨ ਕੀ'। ਇਸ ਤਰ੍ਹਾਂ ਇਕ ਤਾਂ ਬਾਣੀ ਦੀ ਨਿਰਾਦਰੀ ਕਰ ਦਿੱਤੀ, ਦੂਜੇ ਸਾਰੇ ਸਲੋਕ ਦੇ ਭਾਵ ਨੂੰ ਹੀ ਨਿਰਾਰਥਕ ਕਰ ਦਿੱਤਾ।

ਇਸ ਕੀਤੀ ਉਕਾਈ ਦੇ ਕਾਰਨ ਗੁਰੂ ਹਰਿ ਰਾਇ ਸਾਹਿਬ ਤੋਂ ਉਹਨਾਂ ਦੀ ਸਦਾ ਲਈ ਵਿੱਥ ਬਣ ਗਈ। ਬਾਣੀ ਦੀ ਨਿਰਾਦਰੀ ਗੁਰੂ ਦੀ ਨਿਰਾਦਰੀ ਹੈ, ਬਾਣੀ ਵਲੋਂ ਮੂੰਹ ਫੇਰਨਾ ਗੁਰੂ ਵਲੋਂ ਮੂੰਹ ਫੇਰਨਾ ਹੈ।

ਸਿਖ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ—ਇਕ ਦਿਨ ਲੌਢੇ ਪਹਿਰ ਗੁਰੂ ਹਰਿ ਰਾਇ ਸਾਹਿਬ ਪਲੰਘ ਉਤੇ ਲੇਟੇ ਪਏ ਸਨ। ਕਿਸੇ ਇਲਾਕੇ ਦੀ ਸੰਗਤਿ ਦਰਸ਼ਨ ਕਰਨ ਆਈ। ਸਿਖ ਮਾਈ ਭਾਈ ਸ਼ਬਦ ਪੜ੍ਹਦੇ ਆ ਰਹੇ ਸਨ। ਗੁਰੂ ਹਰਿ ਰਾਇ ਸਾਹਿਬ ਦੀ ਕੰਨੀਂ ਆਵਾਜ਼ ਪਈ। ਉਹ ਛੇਤੀ ਨਾਲ ਮੰਜੇ ਤੋਂ ਉਤਰੇ, ਤਾਕਿ ਬਾਣੀ ਦੀ ਬੇ-ਅਦਬੀ ਨਾ ਹੋਵੇ। ਇਸ ਤਰ੍ਹਾਂ ਉਹਨਾਂ ਦੇ ਗੋਡੇ ਨੂੰ ਥੋੜੀ ਕੁ ਸੱਟ ਭੀ ਲੱਗੀ। ਅਗਾਂਹ ਵਾਸਤੇ ਉਹਨਾਂ ਨੇ ਦਿਨ ਵੇਲੇ ਮੰਜੇ ਉਤੇ ਲੇਟਣਾ ਬੰਦ ਕਰ ਦਿੱਤਾ।

ਇਹਨਾਂ ਦੋਹਾਂ ਸਾਖੀਆਂ ਤੋਂ ਕੀ ਸਿਖਿਆ ਮਿਲਦੀ ਹੈ ?—'ਬਾਣੀ' ਹੀ ਗੁਰੂ ਹੈ। ਸਿਖ ਨੇ ਆਪਣੇ ਮਨ ਨੂੰ 'ਗੁਰਬਾਣੀ' ਦੀ ਰਾਹੀਂ ਪਰਮਾਤਮਾ ਦੇ ਚਰਨਾਂ ਵਿਚ ਜੋੜਨਾ ਹੈ; ਤੇ ਇਹੀ ਹੈ ਮਨੁੱਖ ਦਾ ਜਨਮ-ਮਨੋਰਥ।

## ਫਿਰ ਭੀ ਗੁਰੂ ਨਾਲ ਸਿਖ ਦਾ ਜ਼ਾਤੀ ਪਿਆਰ

ਜਿਵੇਂ ਕੋਈ ਪਾਂਧਾ ਆਪਣੇ ਸ਼ਾਗਿਰਦ ਨੂੰ ਪਹਾੜੇ ਆਦਿਕ ਪੜ੍ਹਾ ਦੇਂਦਾ ਹੈ, ਗੁਰੂ ਇਸ ਤਰ੍ਹਾਂ ਦੀ ਸਿਰਫ਼ ਸਿਖਿਆ ਦੇਣ ਵਾਲਾ ਹੀ ਨਹੀਂ ਹੈ। ਸਤਿਗੁਰੂ ਜੀ ਸਾਡੇ ਵਿਚ ਆ ਕੇ ਵੱਸੇ, ਸਾਡੇ ਦੁੱਖਾਂ-ਕਲੇਸ਼ਾਂ ਵਿਚ ਸਾਡੇ ਭਾਈਵਾਲ ਬਣਦੇ ਰਹੇ। ਜੇ ਕਿਤੇ ਦੂਰ-ਦੁਰੇਡੇ ਥਾਂ ਕੋਈ ਸਿਖ ਉਹਨਾਂ ਦੇ ਪ੍ਰੇਮ ਵਿਚ ਲੀਨ ਹੋਇਆ, ਤਾਂ ਲੋੜ ਅਨੁਸਾਰ ਸਤਿਗੁਰੂ ਜੀ ਉਚੇਚੇ ਪੈਂਡੇ ਕਰ ਕੇ ਭੀ ਉਥੇ ਪਹੁੰਚਦੇ ਰਹੇ।

ਗੁਰ-ਇਤਿਹਾਸ ਵਿਚ ਇਹੋ ਜਿਹੀਆਂ ਕਈ ਸਾਖੀਆਂ ਪਰਸਿਧ ਹਨ ਜਿਹੜੀਆਂ ਗੁਰੂ ਤੇ ਸਿਖ ਦੇ ਪਰਸਪਰ ਜ਼ਾਤੀ ਪਿਆਰ ਦੇ ਪੂਰਨੇ ਪਾਣ ਲਈ ਚਾਨਣ-ਮੁਨਾਰੇ ਦਾ ਕੰਮ ਦੇਂਦੀਆਂ ਹਨ।

*(ੳ) ਸ੍ਰੀ ਨਗਰ ਦੀ ਮਾਈ ਭਾਗਭਰੀ*

ਗੁਰੂ ਅਰਜਨ ਦੇਵ ਜੀ ਨੇ ਕਸ਼ਮੀਰ ਵਿਚ ਸਿਖ ਧਰਮ ਦਾ ਪਰਚਾਰ ਕਰਨ ਲਈ ਸੋਢੀ ਮਾਧੋ ਦਾਸ ਨੂੰ ਭੇਜਿਆ ਸੀ। ਅਨੇਕਾਂ ਘਰਾਣੇ ਸਿਖ ਬਣੇ।

**ਸੇਵਾ ਦਾਸ ਬਿੱਪ੍ਰ ਇਕ ਤਹਾਂ॥**
**ਸਿਦਕੁ ਕਰੇ ਸਿੱਖੀ ਮਹਿ ਮਹਾਂ॥**

ਪੁੱਤਰ ਵਲ ਵੇਖ ਕੇ ਉਸ ਦੀ ਮਾਂ ਭਾਗਭਰੀ ਦੇ ਅੰਦਰ ਭੀ ਗੁਰੂ-ਚਰਨਾਂ ਦਾ ਪਿਆਰ ਬਣ ਗਿਆ।

**ਨਿਜ ਸੁਤ ਕੀ ਦਿਸ ਜਨਨੀ ਹੇਰਾ॥**
**ਉਪਜਯੋ ਹਿਰਦੇ ਪ੍ਰੇਮ ਬਡੇਰਾ॥**

ਮਾਈ ਭਾਗਭਰੀ ਸਾਧ ਸੰਗਤਿ ਵਿਚ ਜਾ ਕੇ ਸਤਿਗੁਰੂ ਦੀ ਬਾਣੀ ਅਤੇ ਸਾਖੀਆਂ ਸੁਣਿਆ ਕਰਦੀ ਸੀ। ਉਸ ਦੇ ਮਨ ਵਿਚ ਗੁਰੂ ਦੇ ਦਰਸ਼ਨ ਦੀ ਤਾਂਘ ਪੈਦਾ ਹੋਈ, ਪਰ ਬਿਰਧ ਹੋਣ ਕਰਕੇ ਉਹ ਇਤਨਾ ਲੰਮਾ ਪੈਂਡਾ ਮੁਕਾ ਕੇ ਅੰਮ੍ਰਿਤਸਰ ਪਹੁੰਚਣ ਜੋਗੀ ਨਹੀਂ ਸੀ। ਭਾਗਭਰੀ ਆਪਣੇ ਪੁੱਤਰ ਨੂੰ ਨਿੱਤ ਪੁੱਛਦੀ ਰਹੇ:

**ਕਿਮ ਸੁਭਾਵ ? ਕਹੁ ਸੇਵਾਦਾਸ !**
**ਬਸਹਿ ਦੂਰ, ਕਿਮ ਦਰਸਨ ਦੇਹਿ ?**
**ਜਾਨਹਿ ਨਹੀਂ ਕਿ ਜਨਨਿ ਸਨੇਹ ?**

ਭਾਗਭਰੀ ਨੇ ਸੂਤਰ ਕੱਤ ਕੇ ਬੜੇ ਪ੍ਰੇਮ ਨਾਲ ਕੱਪੜਾ ਉਣਵਾਇਆ। ਧੁਆ ਕੇ ਬੜੇ ਆਦਰ ਨਾਲ ਘਰ ਵਿਚ ਲਿਆ ਰਖਿਆ, ਤੇ, ਨਿੱਤ ਅਰਦਾਸ ਕਰਨ ਲੱਗੀ—ਹੇ ਪਾਤਿਸ਼ਾਹ! ਆ ਕੇ ਦਰਸ਼ਨ ਦੇਹ।

ਲੋਕ ਠੱਠਾ ਕਰਨ ਲੱਗ ਪਏ। ਸੇਵਾਦਾਸ ਭੀ ਮਾਂ ਨੂੰ ਸਮਝਾਣ ਲੱਗਾ ਕਿ ਹੱਠ ਛਡ ਦੇਹ, ਤੇ ਕੱਪੜਾ ਅੰਮ੍ਰਿਤਸਰ ਭੇਜ ਦੇਹ। ਭਾਗਭਰੀ ਦੇ ਨੇਤ੍ਰ ਪ੍ਰੇਮ-ਜਲ ਨਾਲ ਭਰ ਆਉਂਦੇ, ਤੇ ਆਖਦੀ:

**ਸੁਨਹੁ ਪੁਤ੍ਰ ! ਮਮ ਬੈਸ ਬਿਹਾਈ॥**
**ਗੁਰ-ਦਰਸਨ-ਇੱਛਾ ਹੈ ਅਧਿਕਾਈ॥**
**ਮਰਨ ਪ੍ਰਯੰਤ ਆਸ ਮੈਂ ਕਰਿ ਹੌਂ॥**
**ਨਿਸ ਬਾਸੁਰ ਸਿਮਰਨ ਮਨਿ ਧਰਿ ਹੌਂ॥੪੦॥**
**ਅੰਤਰਜਾਮੀ ਸਭ ਬਲ ਬਿਆਪਾ॥**

**ਸਰਬ ਸ਼ਕਤਿ ਧਰਿ ਸੰਕਟ ਖਾਪਾ॥**
**ਤਿਨ ਆਗਵਨ ਕਠਨ ਕਿਛੁ ਨਾਹੀ॥**
**ਨਹਿ ਥਲ ਅਸ, ਜਹ ਨਹਿ ਚਲਿ ਜਾਹੀ॥੪੧॥**

ਮੇਰੀ ਅਨਾਥ ਦੀ ਦਸ਼ਾ ਵੇਖ ਕੇ ਜ਼ਰੂਰ ਆਉਣਗੇ।

**ਛਿਨ ਮਹਿ ਆਇ ਦਰਸ ਕੋ ਦੇ ਹੈਂ॥**
**ਮਮ ਕਰ ਤੇ ਅੰਬਰ ਪਹਿਰੈ ਹੈਂ॥**

ਭੀਲਣੀ ਦੇ ਬੇਰ ਉਸ ਖਾਧੇ ਹੀ ਸਨ।

**ਮਿਲੇਹਿ ਅਵਸ਼ਯ, ਮੋਹਿ ਬਿਸ੍ਵਾਸ਼ਾ॥**
**ਜੀਵਤ ਮੈਂ ਨ ਤਯਾਗੋਂ ਆਸਾ॥**
**ਨਾਹਿ ਤ ਮਰਿ ਕੈ ਮਿਲਿ ਹੌਂ ਜਾਇ॥**
**ਮੈਂ ਨ ਪ੍ਰਤਗਯਾ ਤਜੌਂ ਕਦਾਇ॥੪੫॥**

ਪ੍ਰੇਮ ਦੇ ਖਿੱਚੇ ਹੋਏ ਸਤਿਗੁਰੂ ਹਰਿਗੋਬਿੰਦ ਸਾਹਿਬ ਚੱਲ ਪਏ। ਦੋ ਦੋ ਮੰਜ਼ਲਾਂ ਦੀ ਇਕ ਇਕ ਮੰਜ਼ਲ ਕਰ ਕੇ ਸ੍ਰੀਨਗਰ ਜਾ ਪਹੁੰਚੇ। ਭਾਗਭਰੀ ਦੇ ਘਰ ਜਾ ਅੱਪੜੇ। ਕੱਪੜਾ ਆਪ ਹੀ ਮੰਗ ਲਇਓ ਨੇ। ਕੈਸੀ ਅਸਚਰਜ ਗ਼ਰੀਬ-ਨਿਵਾਜਤਾ ਹੈ!

ਮਾਈ ਭਾਗਭਰੀ ਨੇ ਦਰਜ਼ੀ ਤੋਂ ਜਾਮਾ ਸਿਲਵਾਇਆ।

**ਬਿਰਧਾ ਨੇ ਸੋ ਜਾਮਾ ਲੀਨ॥ ਨਿਜ ਕਰ ਤੇ ਪਹਿਰਾਵਨ ਕੀਨ॥**
**ਹੇਰਿ ਹੇਰਿ ਸਤਿਗੁਰ ਕੀ ਦੁਤਿ ਕੋ॥ ਸੁਤਜੁਤ, ਕਰਤ ਅਨੰਦਤ ਚਿੱਤ ਕੋ॥੪੭॥**

ਦੋਵੇਂ ਮਾਂ ਪੁੱਤਰ ਹੁਲਾਰੇ ਵਿਚ ਆ ਕੇ ਆਖਣ ਲੱਗ ਪਏ:

**ਹਮ ਰੰਕਨ ਕੇ ਘਰ ਗੁਰ ਆਏ॥ ਸੇਵਤ ਸੁਰ ਨਰ ਜਿਹ ਸਮੁਦਾਏ॥**

ਸਤਿਗੁਰੂ ਜੀ ਅਜੇ ਸ੍ਰੀਨਗਰ ਵਿਚ ਹੀ ਸਨ ਕਿ ਕੁਝ ਦਿਨਾਂ ਪਿਛੋਂ ਸਤਿਗੁਰੂ ਜੀ ਦੇ ਪਰਤੱਖ ਸਰੀਰਕ ਦਰਸ਼ਨ ਕਰਦਿਆਂ ਮਾਈ ਭਾਗਭਰੀ ਦਾ ਚਲਾਣਾ ਹੋਇਆ। ਭਾਗਭਰੀ ਸੱਚ-ਮੁੱਚ ਭਰੇ ਭਾਗਾਂ ਵਾਲੀ ਸੀ।

### *(ਅ) ਇਕ ਗਰੀਬਣੀ ਬਿਰਧ ਮਾਈ ਦੇ ਪਰਸ਼ਾਦੇ*

ਗੁਰੂ ਹਰਿ ਰਾਇ ਸਾਹਿਬ ਜੀ ਦੇ ਵੇਲੇ ਕੀਰਤਪੁਰ ਦਾ ਜ਼ਿਕਰ ਹੈ। ਉਥੋਂ ਦੀ ਇਕ ਅਤਿ ਗਰੀਬਣੀ ਬਿਰਧ ਮਾਈ ਦਿਨ ਰਾਤ ਇਹ ਤਾਂਘ ਕਰਦੀ ਰਹਿੰਦੀ ਸੀ ਕਿ ਕਿਸੇ ਤਰ੍ਹਾਂ ਸਤਿਗੁਰੂ ਜੀ ਮੈਂ ਗਰੀਬਣੀ ਦੇ ਹੱਥਾਂ ਦੀ ਪੱਕੀ ਹੋਈ ਰੋਟੀ

ਖਾਣ। ਇਕ ਦਿਨ ਧਰਮ-ਕਿਰਤ ਕਰ ਕੇ ਇਕ ਟਕਾ ਕਮਾਇਓਸੁ। ਉਸ ਨਾਲ ਆਟਾ ਆਦਿਕ ਸਮਿਗ੍ਰੀ ਮੁੱਲ ਲੈ ਆਈ। ਦੋ ਰੋਟੀਆਂ ਪਕਾਈਆਂ। ਘਿਉ ਸ਼ੱਕਰ ਪਾ ਕੇ ਪੌਣੇ ਵਿਚ ਵਲ੍ਹੇਟ ਕੇ ਘਰੋਂ ਚੱਲ ਪਈ। ਰਾਹ ਵਿਚ ਸੋਚਾਂ ਸੋਚਦੀ ਜਾ ਰਹੀ ਸੀ—ਮੈਂ ਕਿਵੇਂ ਗੁਰੂ ਦੇ ਕੋਲ ਪਹੁੰਚਾਂਗੀ ? ਉਥੇ ਤਾਂ ਹਜ਼ਾਰਾਂ ਬੰਦਿਆਂ ਦੀ ਭੀੜ ਹੋਵੇਗੀ। ਮੇਰੀ ਇਹ ਚਿਰਾਂ ਦੀ ਤਾਂਘ ਹੈ। ਹੱਛਾ ! ਭੀਲਣੀ ਦੇ ਬੇਰ ਭੀ ਖਾਧੇ ਹੀ ਸਨ, ਸੁਦਾਮੇ ਦੇ ਚੌਲ ਭੀ ਚੱਬੇ ਹੀ ਸਨ।

ਉਧਰ ਸਤਿਗੁਰੂ ਜੀ ਭੀ ਪ੍ਰੇਮਣ ਮਾਈ ਦੇ ਦਿਲ ਦੀ ਜਾਣ ਗਏ।,ਛੇਤੀ ਨਾਲ ਸ਼ਿਕਾਰ ਦੇ ਬਹਾਨੇ ਘੋੜੇ 'ਤੇ ਚੜ੍ਹ ਪਏ। ਸੈਂਕੜੇ ਘੋੜ-ਸਵਾਰ ਭੀ ਤਿਆਰ ਹੋ ਗਏ। ਬਿਰਧ ਮਾਈ ਰਸਤਾ ਛੱਡ ਕੇ ਲਾਂਭੇ ਖਲੋ ਗਈ। ਮਨ ਹੀ ਮਨ ਵਿਚ ਨਮਸਕਾਰ ਕੀਤੀਓਸੁ। ਸੋਚਣ ਲੱਗੀ—ਹੁਣ ਬਾਹਰ ਚੱਲ ਪਏ ਹਨ, ਮੇਰੇ ਹੱਥੋਂ ਹੁਣ ਕਿਵੇਂ ਰੋਟੀ ਖਾਣਗੇ ?

ਅਸਵਾਰਾਂ ਦੇ ਘੋੜੇ ਭਜਾਂਦੇ ਆਉਣ 'ਤੇ ਬੜੀ ਧੂੜ ਉੱਠੀ। ਗੁਰੂ ਹਰਿ ਰਾਇ ਸਾਹਿਬ ਜੀ ਨੇ ਸਾਰੇ ਪਿਛਾਂਹ ਹੀ ਰੋਕ ਦਿੱਤੇ। ਆਪਣਾ ਘੋੜਾ ਮੋੜ ਕੇ ਬਿਰਧਾ ਪਾਸ ਜਾ ਪਹੁੰਚੇ। ਕਹਿਣ ਲੱਗੇ :

**ਹਮ ਕਉ ਛੁਧਾ ਭਈ, ਦੇਹੁ ਮਾਈ !**
**ਤਿਆਰ ਅਹਾਰ ਜੁ ਤੈਂ ਕਰ ਧਾਰਿ ॥੮॥**

ਆਖਣ ਲੱਗੇ—ਮਾਈ ! ਰੋਟੀ ਖਾ ਕੇ ਸ਼ਿਕਾਰ ਨੂੰ ਜਾਵਾਂਗੇ।

ਮਾਈ ਦੇ ਪ੍ਰੇਮ ਨੇ ਅਜਿਹੀ ਖਿੱਚ ਪਾਈ ਕਿ ਪਾਣੀ ਭੀ ਨਹੀਂ ਉਡੀਕਿਆ ਤੇ :

**ਹਾਥ ਪਖਾਰਨ ਬਿਨ ਲਿਹ ਭੋਜਨ,**
**ਅਚਵਤ ਸਤਿਗੁਰੁ ਸਿਖ-ਅਲੰਬ ॥**
**'ਬਡੋ ਸੁਆਦ ਇਸ ਮਹਿ' ਕਹਿ ਖਾਵਤ,**
**ਕਰੈ ਬਿਲੋਕਨ ਸੈਨ ਕਦੰਬ ॥੩੯॥**

ਮਾਈ ਦਾ ਲੂੰ ਲੂੰ ਖਿੜ ਗਿਆ। ਕਹਿਣ ਲੱਗੀ :

**ਮੈਂ ਅਨਾਥ ਦਾਸੀ ਪ੍ਰਭ ਤੇਰੀ,**
**ਮਮ ਸਰਧਾ ਰਾਖੀ ਇਸ ਬਾਰ ॥**
**ਕਰਮਾਬਾਈ ਕਰੀ ਖੀਚਰੀ,**
**ਜਿਮ ਅਚਵੀ ਤੁਮ ਰੂਪ ਮੁਰਾਰਿ ॥**

**ਕਰਤ ਰਹੀ ਮੈਂ ਜਤਨ ਦੋਇ ਦਿਨ,**
**ਤੁਮ ਹਿਤ ਆਨਜੋ ਤਿਆਰ ਅਹਾਰ ॥੧੦॥**

ਸਿਖ ਬੜੇ ਹੈਰਾਨ ਕਿ ਹੱਥ ਧੋਣ ਤੋਂ ਬਿਨਾ ਹੀ ਘੋੜੇ 'ਤੇ ਚੜ੍ਹੇ-ਚੜ੍ਹਾਏ ਰੋਟੀ ਖਾ ਲਈ। ਸ਼ਿਕਾਰ ਤੋਂ ਪਿੱਛੋਂ ਰਾਤ ਪਿਆਂ ਘਰ ਆਏ। ਸਿੱਖਾਂ ਨੇ ਸੋਚਿਆ ਕਿ ਸਤਿਗੁਰੂ ਜੀ ਨੂੰ ਲੌਢੇ ਪਹਿਰ ਭੁੱਖ ਲੱਗਦੀ ਹੋਵੇਗੀ। ਅਗਲੇ ਦਿਨ ਸ਼ਿਕਾਰ ਜਾਣ ਵੇਲੇ ਪਰਸ਼ਾਦ ਪਕਾ ਕੇ ਨਾਲ ਲੈ ਤੁਰੇ। ਰਸਤੇ ਵਿਚ ਛਕਣ ਲਈ ਬੇਨਤੀ ਕੀਤੀਓ ਨੇ। ਹੈਰਾਨ ਹੋ ਕੇ ਸਾਹਿਬ ਪੁਛਣ ਲੱਗੇ ਕਿ ਇਹ ਕਿਹੀ ਬੇ-ਮਰਯਾਦਾ ਗੱਲ ਕਰਦੇ ਹੋ। ਸਿੱਖਾਂ ਨੇ ਉੱਤਰ ਦਿਤਾ ਕਿ ਕੱਲ੍ਹ ਤੁਸਾਂ ਬਿਰਧ ਮਾਈ ਤੋਂ ਛਕਿਆ ਸੀ। ਤਾਂ ਬਚਨ ਹੋਇਆ :

**ਨਹਿ ਖੇਬੇ ਕਉ ਲਾਲਚ ਹਮਰੇ,**
**ਹੇਰੌਂ ਪ੍ਰੇਮ ਜਹਾਂ ਅਧਿਕਾਇ ॥**
**ਪ੍ਰੇਮ ਭਗਤਿ ਤੇ ਸੁਆਦ ਹੋਇ ਮੁਝ,**
**ਅਚੌਂ ਪਹੁੰਚ ਕੈ, ਹੁਇ ਜਿਸ ਥਾਇ ॥**
**ਲਾਜ ਨ ਆਇ ਅਕਰਨ ਕਰੌਂ ਤਿਹ,**
**ਧਰੌਂ ਪ੍ਰੀਤਿ ਕੇ ਬਸਿ ਸਭਿ ਭਾਇ ॥**
**ਇਹੀ ਸਨਾਤਨ ਧਰਮ ਸੁਭਾਵਿਕ,**
**ਸਗਲ ਜੁਗਨ ਮਹਿ ਕਰਤੋ ਆਇ ॥੨੨॥**
**ਪ੍ਰੀਤਿ ਪ੍ਰਤੀਤਿ ਮੋਹਿ ਕਉ ਪਿਆਰੀ,**
**ਕ੍ਰਿਆ ਪ੍ਰੇਮ ਕੀ ਨਿਆਰੀ ਸਾਰ ॥**
**ਪ੍ਰੇਮ ਸੁਆਦ ਤੇ ਪ੍ਰੀਤਮ ਤ੍ਰਿਪਤੇ,**
**ਅਪਰ ਸੁਆਦ ਸਭਿ ਦੇਤ ਨਿਵਾਰ ॥੨੪॥**

## ਬਾਣੀ-ਗੁਰੂ ਦਾ ਪ੍ਰਭਾਵ

ਆਪਣੇ ਤੋਂ ਕਿਸੇ ਵੱਡੇ ਮਨੁੱਖ ਨੂੰ ਕੋਈ ਖਰ੍ਹਵਾ ਨਿਰਾਦਰੀ ਦਾ ਬੋਲ ਬੋਲ ਦੇਈਏ, ਤਾਂ ਸੁਣ ਕੇ ਕ੍ਰੋਧ ਨਾਲ ਉਸ ਦਾ ਮੂੰਹ ਲਾਲ ਹੋ ਜਾਇਗਾ। ਕ੍ਰੋਧ ਨਾਲ ਮਨੁੱਖ ਦਾ ਲਹੂ ਸਿਰ ਵਲ ਚੜ੍ਹ ਜਾਂਦਾ ਹੈ, ਲਹੂ ਦੀ ਚਾਲ ਤ੍ਰਿਖੀ ਹੋ ਜਾਂਦੀ ਹੈ, ਤੇ ਉਸ ਦਾ ਦਿਲ ਧੜਕਣ ਲੱਗ ਪੈਂਦਾ ਹੈ।

ਇਸੇ ਤਰ੍ਹਾਂ ਕਿਸੇ ਨਾਲ ਮਿੱਠੀਆਂ ਪਿਆਰ-ਭਰੀਆਂ ਗੱਲਾਂ ਕੀਤਿਆਂ

ਸੁਣਨ ਵਾਲੇ ਦੇ ਮਨ ਵਿਚ ਸ਼ਾਂਤੀ ਤੇ ਠੰਢ ਪੈਦਾ ਹੁੰਦੀ ਹੈ। ਮਾਂ ਭੈਣ ਦੀ ਲੋਰੀ ਸੁਣ ਕੇ ਛੋਟਾ ਬਾਲ ਜ਼ਿੱਦ ਛੱਡ ਕੇ ਮੋਢੇ ਨਾਲ ਲੱਗ ਕੇ ਸੌਂ ਜਾਂਦਾ ਹੈ।

ਗੁਰਬਾਣੀ ਵਿਚ ਵੀ ਇਹੀ ਤਾਸੀਰ ਹੈ ਕਿ ਇਹ ਮਨੁੱਖ ਦੇ ਮਨ ਨੂੰ ਪਵਿੱਤਰ ਬਣਾ ਦੇਂਦੀ ਹੈ।

ਦਸਮ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਦੀ ਸਾਖੀ ਹੈ। ਇਕ ਦਿਨ ਦੀਵਾਨ ਵਿਚ ਹੁਮਾ ਪੰਛੀ ਦਾ ਜ਼ਿਕਰ ਚੱਲ ਪਿਆ ਕਿ ਜਿਹੜਾ ਮਨੁੱਖ ਹੁਮਾ ਦੇ ਖੰਭ ਆਪਣੇ ਸਰੀਰ ਨਾਲ ਬੰਨ੍ਹ ਲਏ, ਖੰਭ ਉਸ ਨੂੰ ਉਡਾ ਕੇ ਹੁਮਾ ਦੇ ਦੇਸ ਲੈ ਜਾਂਦੇ ਹਨ। ਗੁਰੂ ਪਾਤਿਸ਼ਾਹ ਨੇ ਫ਼ੁਰਮਾਇਆ ਕਿ ਸਤਿਗੁਰੂ ਦੀ ਬਾਣੀ ਹੀ ਉਹ ਖੰਭ ਹਨ, ਜੋ 'ਬਾਣੀ' ਵਾਲੇ ਰੱਬੀ ਦੇਸ ਵਿਚ ਮਨੁੱਖੀ ਮਨ ਨੂੰ ਉਡਾ ਕੇ ਲੈ ਜਾਂਦੇ ਹਨ। ਸੋ, 'ਬਾਣੀ' ਨੂੰ ਹਰ ਵੇਲੇ ਮਨ ਦਾ ਆਸਰਾ ਬਣਾਇਆ ਜਾਏ। ਸੁਖਮਨੀ ਸਾਹਿਬ ਵਿਚ ਹੁਕਮ ਹੈ:

**ਜਿਉ ਮੰਦਰ ਕਉ ਥਾਮੈ ਥੰਮਨੁ ॥**
**ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥੩॥੧੫॥**

## ਬਾਣੀ ਦੀ ਰਾਹੀਂ ਸ੍ਵੈ-ਪ੍ਰੇਰਨਾ

ਫ਼ਰਾਂਸ ਦੇਸ ਦੇ ਪੂਰਬ-ਉੱਤਰੀ ਇਲਾਕੇ ਵਿਚ ਇਕ ਸ਼ਹਿਰ 'ਨੈਨਸੀ' ਨਾਮ ਦਾ ਹੈ। ਸੰਨ ੧੯੨੧ ਦਾ ਜ਼ਿਕਰ ਹੈ, ਉਹਨੀਂ ਦਿਨੀਂ ਉਥੇ ਇਕ ਡਾਕਟਰ 'ਕੂਈ' ਇਕ ਅਜੀਬ ਤਰੀਕੇ ਨਾਲ ਰੋਗੀਆਂ ਦਾ ਇਲਾਜ ਕਰਦਾ ਸੀ। ਕਿਸੇ ਭੀ ਰੋਗੀ ਨੂੰ ਉਹ ਖਾਣ ਵਾਸਤੇ ਦਵਾਈ ਨਹੀਂ ਦੇਂਦਾ ਸੀ। ਰੋਗੀ ਦੀ ਸਾਰੀ ਵਿਥਿਆ ਬੜੀ ਹੀ ਹਮਦਰਦੀ ਨਾਲ ਸੁਣ ਕੇ ਉਸ ਦੀ ਲੋੜ ਅਨੁਸਾਰ ਉਸ ਨੂੰ ਅਰੋਗਤਾ ਦਾ ਇਕ 'ਵਾਕ' ਲਿਖਾ ਦੇਂਦਾ ਸੀ, ਤੇ, ਹਦਾਇਤ ਕਰਦਾ ਸੀ ਕਿ ਰਾਤ ਨੂੰ ਸੌਣ ਵੇਲੇ ਅਤੇ ਸਵੇਰੇ ਜਾਗਦਿਆਂ ਹੀ ਮੰਜੇ 'ਤੇ ਪਿਆਂ ਹੀ ਇਹ ਵਾਕ ਵੀਹ ਵਾਰੀ ਬੜੀ ਛੇਤੀ ਛੇਤੀ ਪੜ੍ਹੀ ਜਾਣਾ ਹੈ। ਛੇਤੀ ਛੇਤੀ ਇਸ ਵਾਸਤੇ ਕਿ ਮਨ ਨੂੰ ਸੋਚਣ ਦਾ ਮੌਕਾ ਹੀ ਨਾ ਮਿਲੇ। ਵਾਕ ਕੁਝ ਇਸ ਕਿਸਮ ਦਾ ਹੁੰਦਾ ਸੀ 'ਇਸ ਰੋਗ ਤੋਂ ਮੈਂ ਰਾਜ਼ੀ ਹੋ ਰਿਹਾ ਹਾਂ'। ਮੰਜੇ 'ਤੇ ਲੇਟ ਕੇ ਸੌਣ ਵੇਲੇ ਇਹ ਤੇਜ਼ ਤੇਜ਼ ਪੜ੍ਹਨਾ ਸੀ, ਪੜ੍ਹਦਿਆਂ ਪੜ੍ਹਦਿਆਂ ਹੀ ਸੌਂ ਜਾਣਾ ਸੀ, ਤਾਕਿ ਅਚੇਤ ਮਨ ਨੂੰ ਅਰੋਗਤਾ ਦੀ ਪ੍ਰੇਰਨਾ ਹੋ ਜਾਏ। ਮਨ ਨੂੰ ਸੋਚਣ ਦਾ ਮੌਕਾ ਨਹੀਂ ਸੀ ਦੇਣਾ ਕਿ ਕਿਤੇ ਉਹ ਸ਼ੱਕ ਹੀ ਨਾ ਕਰ ਦੇਵੇ ਕਿ ਮੈਂ ਤਾਂ ਅਜੇ ਰਾਜ਼ੀ ਨਹੀਂ ਹੋ ਰਿਹਾ।

ਇਸ ਤਰੀਕੇ ਦਾ ਨਾਮ ਹੈ 'ਸ੍ਵੈ-ਪ੍ਰੇਰਨਾ', ਆਪਣੇ ਅਚੇਤ ਮਨ ਨੂੰ ਅਰੋਗਤਾ ਦੀ ਪ੍ਰੇਰਨਾ ਕਰਨੀ।

ਇਸ ਤਰੀਕੇ ਨਾਲ ਉਹ ਡਾਕਟਰ ਆਪਣੇ ਕੋਲ ਆਏ ਸੈਂਕੜੇ ਹਜ਼ਾਰਾਂ ਰੋਗੀਆਂ ਦੇ ਰੋਗ ਦੂਰ ਕਰਦਾ ਰਿਹਾ।

ਕਈ ਲੋਕ ਇਤਰਾਜ਼ ਕਰਿਆ ਕਰਦੇ ਹਨ ਕਿ 'ਬਾਣੀ' ਨੂੰ ਬਿਨਾ ਵਿਚਾਰੇ ਛੇਤੀ ਛੇਤੀ ਪੜ੍ਹਨ ਦਾ ਕੀ ਲਾਭ ਹੋ ਸਕਦਾ ਹੈ। ਪਰ ਇਸ ਤਰ੍ਹਾਂ ਪੜ੍ਹੀ ਹੋਈ 'ਬਾਣੀ' ਭੀ ਸ੍ਵੈ-ਪ੍ਰੇਰਨਾ ਦਾ ਕੰਮ ਕਰਦੀ ਹੈ, ਤੇ ਸਹਿਜੇ ਸਹਿਜੇ ਮਨੁੱਖ ਦੇ ਜੀਵਨ ਨੂੰ ਢਾਲਦੀ ਰਹਿੰਦੀ ਹੈ।

ਗੁਰੂ ਹਰਿ ਰਾਇ ਸਾਹਿਬ ਦੇ ਵੇਲੇ ਕਿਸੇ ਇਕ ਸਿਖ ਨੇ ਸਤਿਗੁਰੂ ਜੀ ਪਾਸੋਂ ਇਹ ਪ੍ਰਸ਼ਨ ਪੁੱਛਿਆ ਸੀ। ਸਤਿਗੁਰੂ ਜੀ ਨੇ ਉੱਤਰ ਦਿੱਤਾ ਸੀ—ਸਿਆਲ ਦੀ ਰੁੱਤੇ ਕਿਸੇ ਕੋਰੇ ਭਾਂਡੇ ਵਿਚ ਮੱਖਣ ਰੱਖ ਦੇਈਏ, ਤਾਂ ਉਹ ਮੱਖਣ ਭਾਂਡੇ ਵਿਚ ਜੀਊਰਦਾ ਨਹੀਂ। ਜਦੋਂ ਉਸ ਭਾਂਡੇ ਨੂੰ ਸੇਕ ਲੱਗੇ, ਮੱਖਣ ਪੱਘਰਨ ਲੱਗ ਪਏ, ਤਾਂ ਭਾਂਡੇ ਵਿਚ ਜੀਊਰਦਾ ਜਾਇਗਾ। 'ਬਾਣੀ' ਮੱਖਣ ਹੈ, ਇਸਨੂੰ ਹਿਰਦੇ ਦੇ ਕੋਰੇ ਭਾਂਡੇ ਵਿਚ ਇਕੱਠਾ ਕਰੀ ਚੱਲੋ। ਜਦੋਂ ਇਸ ਨੂੰ 'ਵਿਚਾਰ' ਦਾ ਸੇਕ ਲੱਗੇਗਾ, ਤਾਂ ਇਹ ਆਪੇ ਹਿਰਦੇ ਵਿਚ ਰਚਣਾ ਸ਼ੁਰੂ ਹੋ ਜਾਇਗਾ।

# ਗੁਰੂ ਤੇਗ ਬਹਾਦਰ ਸਾਹਿਬ

# ਸੱਚੀ ਸ਼ਹਾਦਤ

(੧) ਸਾਡੇ ਦੇਸ ਵਿਚ ਸਦੀਆਂ ਤੋਂ ਪੁਰਾਣਾ, ਇਕ ਧਾਰਮਿਕ ਭੁਲੇਖਾ ਚਲਿਆ ਆ ਰਿਹਾ ਹੈ। ਉਹ ਭੁਲੇਖਾ ਇਹ ਹੈ ਕਿ ਆਤਮਕ ਬਲ ਹਾਸਲ ਕਰਨ ਲਈ ਸਰੀਰ ਉਤੇ ਕਸ਼ਟ ਸਹਾਰਨੇ ਪੁੰਨ ਸਮਝਿਆ ਜਾਂਦਾ ਹੈ। ਬਹੁਤ ਲੋਕ ਵਰਤ ਰਖਿਆ ਕਰਦੇ ਹਨ। ਅਨੇਕਾਂ ਸਾਧੂ ਧੂਣੀਆਂ ਆਦਿਕ ਤਪਦੇ ਹਨ ਅਤੇ ਪੁੱਠੇ ਲਟਕੇ ਰਹਿੰਦੇ ਹਨ। ਪਰ ਸਤਿਗੁਰੂ ਆਤਮਕ ਜੀਵਨ ਦੇ ਰਸਤੇ ਵਿਚ ਇਹਨਾਂ ਸਰੀਰਕ ਕਸ਼ਟਾਂ ਨੂੰ ਵਿਅਰਥ ਮੰਨਦੇ ਹਨ। ਗੁਰੂ ਅਰਜਨ ਦੇਵ ਜੀ ਫ਼ੁਰਮਾਂਦੇ ਹਨ :

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ, ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ, ਅਧਿਕ ਅਹੰਬੁਧਿ ਬਾਧੇ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ॥
ਹਾਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ॥ਰਹਾਉ॥
ਮੋਨਿ ਭਇਓ, ਕਰ ਪਾਤੀ ਰਹਿਓ, ਨਗਨ ਫਿਰਿਓ ਬਨ ਮਾਹੀ॥
ਤਟ ਤੀਰਥ ਸਭ ਧਰਤੀ ਭ੍ਰਮਿਓ, ਦੁਬਿਧਾ ਛੁਟਕੈ ਨਾਹੀ॥੨॥
ਮਨ ਕਾਮਨਾ ਤੀਰਥ ਜਾਇ ਬਸਿਓ, ਸਿਰਿ ਕਰਵਤ ਧਰਾਏ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ, ਜੇ ਲਖ ਜਤਨ ਕਰਾਏ॥੩॥
ਕਨਿਕ ਕਾਮਿਨੀ ਹੈਵਰ ਗੈਵਰ, ਬਹੁ ਬਿਧਿ ਦਾਨੁ ਦਾਤਾਰਾ॥
ਅੰਨ ਬਸਤ੍ਰ ਭੂਮਿ ਬਹੁ ਅਰਪੇ, ਨਹ ਮਿਲੀਐ ਹਰਿ ਦੁਆਰਾ॥੪॥
ਪੂਜਾ ਅਰਚਾ ਬੰਦਨ ਡੰਡਉਤ, ਖਟੁ ਕਰਮਾ ਰਤੁ ਰਹਤਾ॥
ਹਉ ਹਉ ਕਰਤ ਬੰਧਨ ਮਹਿ ਪਰਿਆ, ਨਹ ਮਿਲੀਐ ਇਹ ਜੁਗਤਾ॥੫॥
ਜੋਗ ਸਿਧ ਆਸਣ ਚਉਰਾਸੀਹ, ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ, ਫਿਰਿ ਫਿਰਿ ਜਨਮੈ, ਹਰਿ ਸਿਉ ਸੰਗੁ ਨ ਗਹਿਆ॥੬॥
ਰਾਜ ਲੀਲਾ ਰਾਜਨ ਕੀ ਰਚਨਾ, ਕਰਿਆ ਹੁਕਮੁ ਅਫਾਰਾ॥

**ਸੇਜ ਸੋਹਨੀ ਚੰਦਨੁ ਚੋਆ, ਨਰਕ ਘੋਰ ਕਾ ਦੁਆਰਾ॥੭॥**
**ਹਰਿ ਕੀਰਤਿ ਸਾਧ ਸੰਗਤਿ ਹੈ, ਸਿਰਿ ਕਰਮਨ ਕੈ ਕਰਮਾ॥**
**ਕਹੁ ਨਾਨਕ ਤਿਸੁ ਭਇਓ ਪਰਾਪਤਿ, ਜਿਸੁ ਪੁਰਬ ਲਿਖੇ ਕਾ ਲਹਨਾ॥੮॥**
**ਤੇਰੋ ਸੇਵਕੁ ਇਹ ਰੰਗਿ ਮਾਤਾ॥**
**ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ,**
**ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ਰਹਾਉ ਦੂਜਾ॥**

*(ਸੋਰਠਿ ਮ: ੫, ਪੰਨਾ ੬੪੧-੪੨)*

ਭਗਤ ਨਾਮਦੇਵ ਜੀ ਨੇ ਭੀ ਇਹੀ ਆਖਿਆ ਹੈ ਕਿ ਮਨੁੱਖ ਕਈ ਤਪ ਸਾਧੇ, ਪੁੱਠਾ ਲਟਕਿਆ ਰਹੇ, ਕਈ ਜੱਗ ਕਰੇ, ਸੋਨਾ ਲੁਕਵਾਂ ਦਾਨ ਦੇਵੇ, ਤੀਰਥਾਂ ਦੇ ਇਸ਼ਨਾਨ ਕਰੇ, ਹਜ਼ਾਰਾਂ ਗਾਈਆਂ ਦੇ ਦਾਨ ਦਾ ਪੁੰਨ ਕਰੇ, ਹਿਮਾਲੇ ਪਰਬਤ ਦੀ ਬਰਫ਼ ਵਿਚ ਸਰੀਰ ਨੂੰ ਗਾਲ ਦੇਵੇ, ਸ੍ਰੀ ਰਾਮਚੰਦਰ ਜੀ ਆਦਿਕ ਅਵਤਾਰਾਂ ਦੀ ਪੂਜਾ ਕਰੇ—ਪਰ ਆਤਮਕ ਜੀਵਨ ਦੇ ਰਸਤੇ ਵਿਚ ਇਹ ਸਾਰੇ ਕਰਮ ਪਖੰਡ ਹੀ ਹਨ। ਆਪ ਫ਼ੁਰਮਾਂਦੇ ਹਨ:

**ਬਾਨਾਰਸੀ ਤਪੁ ਕਰੈ, ਉਲਟਿ ਤੀਰਥ ਮਰੈ,**
**ਅਗਨਿ ਦਹੈ, ਕਾਇਆ ਕਲਪੁ ਕੀਜੈ॥**
**ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨੁ ਦੀਜੈ,**
**ਰਾਮ ਨਾਮ ਸਰਿ ਤਊ ਨ ਪੂਜੈ॥੧॥**
**ਛੋਡਿ ਛੋਡਿ ਰੇ ਪਾਖੰਡੀ ਮਨ, ਕਪਟੁ ਨ ਕੀਜੈ॥**
**ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥੧॥ਰਹਾਉ॥**
**ਗੰਗਾ ਜਉ ਗੋਦਾਵਰਿ ਜਾਈਐ, ਕੁੰਭਿ ਜਉ ਕੇਦਾਰ ਨ੍ਹਾਈਐ,**
**ਗੋਮਤੀ ਸਹਸ ਗਊ ਦਾਨੁ ਕੀਜੈ॥**
**ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ,**
**ਰਾਮ ਨਾਮ ਸਰਿ ਤਊ ਨ ਪੂਜੈ॥੨॥**
**ਅਸੁ ਦਾਨ ਗਜ ਦਾਨ, ਸਿਹਜਾ ਨਾਰੀ ਭੂਮਿ ਦਾਨ,**
**ਐਸੋ ਦਾਨੁ ਨਿਤ ਨਿਤਹਿ ਕੀਜੈ॥**
**ਆਤਮ ਜਉ ਨਿਰਮਾਇਲੁ ਕੀਜੈ, ਆਪ ਬਰਾਬਰਿ ਕੰਚਨੁ ਦੀਜੈ,**
**ਰਾਮ ਨਾਮ ਸਰਿ ਤਊ ਨ ਪੂਜੈ॥੩॥**
**ਮਨਹਿ ਨ ਕੀਜੈ ਰੋਸੁ, ਜਮਹਿ ਨ ਦੀਜੈ ਦੋਸੁ,**
**ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ॥**

**ਜਸਰਥ ਰਾਇ ਨੰਦੁ, ਰਾਜਾ ਮੇਰਾ ਰਾਮ ਚੰਦੁ,**
**ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥**

*(ਰਾਮਕਲੀ ਘਰੁ ੨, ਪੰਨਾ ੯੭੩)*

ਗੁਰਮਤਿ ਇਹ ਦੱਸਦੀ ਹੈ ਕਿ ਜੇ ਮਨ ਵਿਚ ਪਿਆਰ ਨਹੀਂ ਉਪਜਿਆ, ਅਤੇ ਹਉਮੈ ਦੂਰ ਨਹੀਂ ਹੋਈ, ਤਾਂ ਇਹ ਸਾਰੇ ਕਰਮ ਨਿਸਫਲ ਹਨ। ਸੁਖਮਨੀ ਸਾਹਿਬ ਦੀ ਬਾਣੀ ਵਿਚ ਗੁਰੂ ਅਰਜਨ ਦੇਵ ਜੀ ਇਉਂ ਫ਼ੁਰਮਾਂਦੇ ਹਨ:

**ਕੋਟਿ ਕਰਮ ਕਰੈ ਹਉ ਧਾਰੇ ॥ ਸ੍ਰਮੁ ਪਾਵੈ ਸਗਲੇ ਬਿਰਥਾਰੇ ॥**
**ਅਨਿਕ ਤਪਸਿਆ ਕਰੇ ਅਹੰਕਾਰੁ ॥ ਨਰਕ ਸੁਰਗ ਫਿਰਿ ਫਿਰਿ ਅਵਤਾਰ ॥**
**ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ ॥ ਹਰਿ ਦਰਗਹ ਕਹੁ ਕੈਸੇ ਗਵੈ ॥**
**ਆਪਸ ਕਉ ਜੋ ਭਲਾ ਕਹਾਵੈ ॥ ਤਿਸਹਿ ਭਲਾਈ ਨਿਕਟਿ ਨ ਆਵੈ ॥**
**ਸਰਬ ਕੀ ਰੇਨੁ ਜਾ ਕਾ ਮਨੁ ਹੋਇ ॥ ਕਹੁ ਨਾਨਕ ਤਾ ਕੀ ਨਿਰਮਲ ਸੋਇ ॥੩॥**

ਕੋਈ ਕਰਮ ਵੇਖਣ ਨੂੰ ਕਿਤਨਾ ਹੀ ਉੱਚਾ ਜਾਪੇ, ਉਹ ਕਿਤਨੇ ਹੀ ਉੱਦਮ ਤੇ ਜੋਸ਼ ਨਾਲ ਕੀਤਾ ਜਾਏ, ਪਰ ਉਸ ਦੀ ਉੱਚਤਾ ਦਾ ਅਸਲ ਮਾਪ ਇਹੀ ਹੈ ਕਿ ਉਸ ਕਰਮ ਦੇ ਕਰਨ ਵਾਲੇ ਮਨੁੱਖ ਦੇ ਮਨ ਵਿਚ ਪਰਮਾਤਮਾ ਤੇ ਪਰਮਾਤਮਾ ਦੀ ਖ਼ਲਕਤਿ ਵਾਸਤੇ ਪਿਆਰ ਹੋਵੇ ਅਤੇ ਉਸ ਦੀ ਹਉਮੈ ਦਾ ਨਾਸ ਹੋ ਜਾਏ।

(੨) ਕੁਰਬਾਨੀ ਇਕ ਮਹਾਨ ਉੱਚਾ ਕਰਮ ਹੈ। ਕੁਰਬਾਨੀ ਦੇਣਾ ਕਿਸੇ ਵਿਰਲੇ ਸੂਰਮੇ ਦਾ ਕੰਮ ਹੈ, ਪਰ ਇਸ ਕਰਮ ਦੀ ਉੱਚਤਾ ਦਾ ਮਾਪ ਭੀ ਕੁਰਬਾਨੀ ਕਰਨ ਵਾਲੇ ਮਹਾਂ ਪੁਰਖ ਦੀ ਮਾਨਸਕ ਤੇ ਆਤਮਕ ਦਸ਼ਾ ਹੀ ਹੈ।

ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਸੂਰਮੇ ਦੋ ਕਿਸਮ ਦੇ ਹਨ। ਇਕ ਸੂਰਮਾ ਉਹ ਹੈ ਜਿਸ ਨੇ ਪ੍ਰਭੂ-ਪਿਆਰ ਦੀ ਬਰਕਤਿ ਨਾਲ ਆਪਣੇ ਆਪ ਨੂੰ ਜਿੱਤਿਆ ਹੈ ਤੇ ਦੁਨੀਆ ਦਾ ਕੋਈ ਵਿਕਾਰ ਉਸ ਉਤੇ ਜ਼ੋਰ ਨਹੀਂ ਪਾ ਸਕਦਾ। ਦੂਜਾ ਸੂਰਮਾ ਉਹ ਹੈ ਜੋ ਗ਼ਰੀਬਾਂ ਦੀ ਖ਼ਾਤਰ ਆਵਾਜ਼ ਉਠਾਂਦਾ ਹੈ।

ਆਤਮ-ਜੇਤੂ ਸੂਰਮੇ ਦਾ ਜ਼ਿਕਰ ਗੁਰੂ ਅਰਜਨ ਦੇਵ ਜੀ ਨੇ ਕੀਤਾ ਹੈ:

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ, ਸੋ ਕਹੀਅਤ ਹੈ ਸੂਰਾ ॥**
**ਆਤਮ ਜਿਣੈ, ਸਗਲ ਵਸਿ ਤਾ ਕੈ, ਜਾ ਕਾ ਸਤਿਗੁਰੁ ਪੂਰਾ ॥੧॥**
**ਠਾਕੁਰੁ ਗਾਈਐ ਆਤਮ ਰੰਗਿ ॥**
**ਸਰਣੀ ਪਾਵਨ, ਨਾਮੁ ਧਿਆਵਨ, ਸਹਜਿ ਸਮਾਵਨ ਸੰਗਿ ॥੧॥ਰਹਾਉ॥**

**ਜਨ ਕੇ ਚਰਨ ਵਸਹਿ ਮੇਰੈ ਹੀਅਰੈ, ਸੰਗਿ ਪੁਨੀਤਾ ਦੇਹੀ॥**
**ਜਨ ਕੀ ਧੂਰਿ ਦੇਹੁ ਕਿਰਪਾਨਿਧਿ, ਨਾਨਕ ਕੈ ਸੁਖੁ ਏਹੀ॥੨॥੪॥੩੫॥**

*(ਧਨਾਸਰੀ ਮ: ੫, ਪੰਨਾ ੬੮੦)*

ਗ਼ਰੀਬਾਂ ਦੀ ਖ਼ਾਤਰ ਆਵਾਜ਼ ਉਠਾਣ ਵਾਲੇ ਸੂਰਮੇ ਦਾ ਜ਼ਿਕਰ ਕਬੀਰ ਜੀ ਨੇ ਕੀਤਾ ਹੈ:

**ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ॥੨॥੨॥**

*(ਮਾਰੂ ਕਬੀਰ ਜੀ, ਪੰਨਾ ੧੧੦੫)*

ਪਰ ਚਾਹੇ ਆਤਮ-ਜੇਤੂ ਸੂਰਮਾ ਹੈ ਚਾਹੇ ਗ਼ਰੀਬਾਂ ਦਾ ਪੱਖੀ ਸੂਰਮਾ ਹੈ, ਕਸਵੱਟੀ ਪਰਖ ਦੀ ਉਹੀ ਹੈ—ਹਿਰਦੇ ਵਿਚ ਪਿਆਰ ਅਤੇ ਹਉਮੈ ਦਾ ਅਭਾਵ। ਕਬੀਰ ਜੀ ਨੇ ਗ਼ਰੀਬਾਂ ਦੇ ਹਿਮਾਇਤੀ ਸੂਰਮੇ ਦਾ ਜ਼ਿਕਰ ਕਰਨ ਵੇਲੇ ਸ੍ਰੀ ਕ੍ਰਿਸ਼ਨ ਜੀ ਦਾ ਇਕ ਕਾਰਨਾਮਾ ਪੇਸ਼ ਕੀਤਾ ਹੈ। ਜਦੋਂ ਕ੍ਰਿਸ਼ਨ ਜੀ ਹਸਤਨਾਪੁਰ ਗਏ, ਤਾਂ ਕੌਰਵਾਂ ਦੇ ਰਾਜ-ਮਹਲਾਂ ਦੇ ਥਾਂ ਗ਼ਰੀਬ ਬਿਦਰ ਦੇ ਘਰ ਚਲੇ ਗਏ। ਕੌਰਵਾਂ ਨੇ ਗਿਲ੍ਹਾ ਕੀਤਾ, ਤਾਂ ਕ੍ਰਿਸ਼ਨ ਜੀ ਨੇ ਜੋ ਉੱਤਰ ਦਿੱਤਾ, ਕਬੀਰ ਜੀ ਨੇ ਉਹ ਇਉਂ ਲਿਖਿਆ ਹੈ:

**ਰਾਜਨ ! ਕਉਨੁ ਤੁਮਾਰੈ ਆਵੈ॥**
**ਐਸੋ ਭਾਉ ਬਿਦਰ ਕੋ ਦੇਖਿਓ, ਓਹੁ ਗਰੀਬੁ ਮੋਹਿ ਭਾਵੈ॥੧॥ਰਹਾਉ॥**
**ਹਸਤੀ ਦੇਖਿ ਭਰਮ ਤੇ ਭੂਲਾ, ਸ੍ਰੀ ਭਗਵਾਨੁ ਨ ਜਾਨਿਆ॥**
**ਤੁਮਰੋ ਦੂਧੁ ਬਿਦਰ ਕੋ ਪਾਨ੍ਹੋ, ਅੰਮ੍ਰਿਤੁ ਕਰਿ ਮੈ ਮਾਨਿਆ॥੧॥**
**ਖੀਰਿ ਸਮਾਨਿ ਸਾਗੁ ਮੈ ਪਾਇਆ, ਗੁਨ ਗਾਵਤ ਰੈਨਿ ਬਿਹਾਨੀ॥**
**ਕਬੀਰ ਕੋ ਠਾਕੁਰੁ ਅਨਦ ਬਿਨੋਦੀ, ਜਾਤਿ ਨ ਕਾਹੂ ਕੀ ਮਾਨੀ॥੨॥੯॥**

*(ਮਾਰੂ ਕਬੀਰ ਜੀ, ਪੰਨਾ ੧੧੦੫)*

ਸੋ, ਕੁਰਬਾਨੀ ਕਰਨ ਵਾਲੇ ਪੁਰਖ ਵਾਸਤੇ ਪਹਿਲਾ ਗੁਣ ਇਹ ਹੈ ਕਿ ਉਹ:

**ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥**
**ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥੧੨੮॥**

*(ਫਰੀਦ ਜੀ, ਪੰਨਾ ੧੩੮੪)*

ਜੇ ਕੋਈ ਆਦਮੀ ਕਿਸੇ ਹੋਰ ਉਤੇ ਜ਼ੁਲਮ ਜਾਂ ਧੱਕਾ ਕਰਦਾ ਹੋਇਆ, ਕਿਸੇ ਤਕੜੇ ਦੇ ਹੱਥੋਂ ਮਾਰਿਆ ਜਾਏ, ਤਾਂ ਉਹ ਸ਼ਹੀਦ ਨਹੀਂ ਅਖਵਾ ਸਕਦਾ।

ਦੂਜਾ ਜ਼ਰੂਰੀ ਗੁਣ ਇਹ ਹੈ ਕਿ ਜ਼ੁਲਮ ਕਰਨ ਵਾਲੇ ਨੂੰ ਕੋਈ ਇਹੋ ਜਿਹਾ ਮੌਕਾ ਨਾ ਦਿੱਤਾ ਜਾਏ ਜਿਸ ਕਰਕੇ ਉਹ ਜ਼ੁਲਮ ਕਰਦਾ ਹੀ ਚਲਾ ਜਾਏ। ਜੇ ਇਕ ਤਕੜਾ ਮਨੁੱਖ ਮਾੜੇ ਨੂੰ ਮਾਰੇ, ਅਤੇ ਅਗੋਂ ਮਾੜਾ ਮਨੁੱਖ ਗਾਲ੍ਹੀਆਂ ਕੱਢਦਾ ਜਾਏ, ਤਾਂ ਉਸ ਤਕੜੇ ਨੂੰ ਜ਼ੁਲਮ ਕਰੀ ਜਾਣ ਲਈ ਬਹਾਨਾ ਮਿਲਦਾ ਜਾਇਗਾ ਅਤੇ ਮਾੜੇ ਮਨੁੱਖ ਦੇ ਦਿਲ ਵਿਚ ਨਫ਼ਰਤ ਵਧਦੀ ਜਾਇਗੀ, ਜਿਸ ਕਰਕੇ ਆਤਮਕ ਦ੍ਰਿਸ਼ਟੀਕੋਣ ਤੋਂ ਉਸ ਦੀ ਸਾਰੀ ਖੇਚਲ ਨਿਸਫਲ ਚਲੀ ਜਾਇਗੀ।

(੩) ਅੱਜ ਅਸੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦੀ ਯਾਦਗਾਰ ਮਨਾਣ ਲਈ ਇਕੱਠੇ ਹੋਏ ਹਾਂ। ਉਹਨਾਂ ਦੇ ਇਸ ਅਦੁੱਤੀ ਉਪਕਾਰ ਨੂੰ ਉਪਰ-ਦੱਸੇ ਦ੍ਰਿਸ਼ਟੀਕੋਣ ਤੋਂ ਅਸਾਂ ਵੇਖਣਾ ਹੈ।

ਕਈ ਲੋਕ ਆਖਣ ਲੱਗ ਪਏ ਹਨ ਕਿ ਗੁਰੂ ਤੇਗ ਬਹਾਦਰ ਸਾਹਿਬ ਨੇ ਦੇਸ ਦੀ ਖ਼ਾਤਰ ਸਿਰ ਦਿੱਤਾ। ਆਪਣੇ ਵਲੋਂ ਐਸੇ ਸੱਜਣ ਸਤਿਗੁਰੂ ਜੀ ਦੀ ਵਧੀਕ ਇੱਜ਼ਤ ਕਰਨ ਦਾ ਜਤਨ ਕਰਦੇ ਹਨ।

ਪਰ ਇਕ ਦੇਸ ਵਿਚ ਸੇਵਾ ਕਰਨ ਵਾਲਾ ਦੂਜੇ ਦੇਸ ਵਿਚ ਬਾਗ਼ੀ ਆਖਿਆ ਜਾ ਸਕਦਾ ਹੈ। ਆਪਣੇ ਦੇਸ ਦੀ ਸੇਵਾ ਕਰਨ ਵਾਲਾ ਆਪਣੇ ਦੇਸ ਵਾਸਤੇ ਸ੍ਵੈ-ਰਾਜ ਆਦਿਕ ਚਾਹੇਗਾ, ਅਤੇ ਸੁਭਾਵਿਕ ਹੀ ਮੁਖ਼ਾਲਿਫ਼ ਦੇਸ ਤੋਂ ਨਫ਼ਰਤ ਕਰੇਗਾ। ਜੇ ਨਫ਼ਰਤ ਦਾ ਬੀਜ ਦਿਲ ਵਿਚ ਉੱਗ ਖਲੋਤਾ ਤਾਂ ਅਸਲੀ ਆਦਰਸ਼ ਤੋਂ ਨੀਵਾਂ ਰਿਹਾ ਅਤੇ ਸੱਚਾ ਸ਼ਹੀਦ ਨਾ ਹੋ ਸਕਿਆ।

ਦੇਸ ਅਤੇ ਕਾਲ ਤੋਂ ਪਰੇ ਇਕ ਹੋਰ ਸ਼ੈ ਹੈ ਜਿਸ ਦਾ ਨਾਮ 'ਧਰਮ' ਹੈ। ਧਰਮ ਵਾਸਤੇ ਸ਼ਹੀਦ ਹੋਣ ਵਾਲੇ ਨੂੰ ਇਹ ਆਖ ਸਕਦੇ ਹੋ ਕਿ ਉਸ ਨੇ ਦੇਸ ਉਤੇ ਭੀ ਉਪਕਾਰ ਕੀਤਾ, ਕਿਉਂਕਿ ਧਰਮ ਦਾ ਦਰਜਾ ਸਭ ਤੋਂ ਉਪਰ ਹੈ।

'ਧਰਮ' ਕੀ ਹੈ ? 'ਧਰਮ' ਉਹ ਨਿਯਮ ਹਨ ਜੋ ਸਭ ਦੇਸਾਂ ਵਿਚ ਇਕੋ ਹੀ ਤੁਲਤਾ ਰੱਖਦੇ ਹਨ। ਸ੍ਰੀ ਦਸਮੇਸ਼ ਜੀ ਜਗਤ ਵਿਚ ਆਪਣੇ ਆਉਣ ਦਾ ਮਨੋਰਥ ਦੱਸਦੇ ਹੋਏ 'ਧਰਮ' ਦੀ ਵਿਆਖਿਆ ਇਉਂ ਕਰਦੇ ਹਨ :

**ਹਮ ਇਹ ਕਾਜ ਜਗਤ ਮੋ ਆਏ ॥**
**ਧਰਮ ਹੇਤਿ ਗੁਰਦੇਵ ਪਠਾਏ ॥੪੨॥**

ਗੁਰਦੇਵ ਨੇ ਆਖਿਆ ਕਿ :

**ਜਾਹਿ ਤਹਾਂ ਤੈਂ ਧਰਮ ਚਲਾਇ ॥**
**ਕੁਬੁਧਿ ਕਰਨ ਤੇ ਲੋਕ ਹਟਾਇ ॥੨੯॥** *(ਬਚਿਤ੍ਰ ਨਾਟਕ, ਅਧਿ: ੬)*

ਸੋ, ਕੁਬੁਧਿ ਨੂੰ ਹਟਾਣਾ 'ਧਰਮ' ਹੈ, ਅਨਿਆਇ ਧੱਕੇ ਜ਼ੁਲਮ ਨੂੰ ਹਟਾਣਾ ਧਰਮ ਹੈ, ਤੇ ਇਹ ਧਰਮ ਸਾਰੀ ਦੁਨੀਆ ਦਾ ਸਾਂਝਾ ਹੈ।

(੪) ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹਾਦਤ ਦਾ ਜ਼ਿਕਰ ਇਉਂ ਕੀਤਾ ਹੈ:

**ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥**
**ਸਾਧਨ ਹੇਤ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ॥੧੩॥**
**ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥੧੪॥**
*(ਬਚਿਤ੍ਰ ਨਾਟਕ, ਅਧਿ· ੫)*

ਮੁਗ਼ਲ ਹਾਕਮ ਹਿੰਦੂ ਜਨਤਾ ਉਤੇ ਧੱਕਾ ਕਰ ਰਹੇ ਸਨ। ਸਤਿਗੁਰੂ ਜੀ ਨੇ ਇਸ ਅਨਿਆਇ ਦੇ ਵਿਰੁੱਧ ਆਵਾਜ਼ ਉਠਾਈ, ਜਿਸ ਦਾ ਨਤੀਜਾ ਇਹ ਨਿਕਲਿਆ ਕਿ ਉਹਨਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ। ਹਾਕਮਾਂ ਨੇ ਉਹਨਾਂ ਪਾਸੋਂ ਗੁਰੂ-ਪੈਗ਼ੰਬਰ ਹੋਣ ਦਾ ਸਬੂਤ ਮੰਗਿਆ, ਪਰ ਉਹਨਾਂ ਨੇ ਆਪਣੀ ਆਤਮਕ ਡੂੰਘਾਈ ਦਾ ਭੇਤ ਦੱਸਣੋਂ ਨਾਂਹ ਕਰ ਦਿੱਤੀ, ਪੈਗ਼ੰਬਰ ਹੋਣ ਦੇ ਸਬੂਤ ਵਿਚ ਕਰਾਮਾਤ ਵਿਖਾਣ ਤੋਂ ਇਨਕਾਰ ਕਰ ਦਿੱਤਾ।

ਸਿਖ ਇਤਿਹਾਸ ਲਿਖਦਾ ਹੈ ਕਿ ਦਿੱਲੀ ਦੀ ਜੇਲ੍ਹ ਵਿਚ ਭਾਈ ਮਤੀ ਦਾਸ ਜੀ ਨੇ ਗੁਰੂ ਸਾਹਿਬ ਪਾਸ ਅਰਜ਼ ਕੀਤੀ ਸੀ ਕਿ ਆਪ ਮੈਨੂੰ ਇਜਾਜ਼ਤ ਦਿਉ, ਮੈਂ ਆਤਮਕ ਬਲ ਨਾਲ ਇਹਨਾਂ ਮੁਗ਼ਲਾਂ ਦੇ ਦਿੱਲੀ ਤੇ ਲਾਹੌਰ ਦੇ ਤਖ਼ਤ ਤਹਿ ਕਰ ਦਿਆਂ। ਪਰ ਸਤਿਗੁਰੂ ਜੀ ਨੇ ਇਹੀ ਸਮਝਾਇਆ ਸੀ ਕਿ ਭਾਣਾ ਮੰਨਣਾ ਹੈ। ਕਚਹਿਰੀ ਵਿਚ ਹਾਜ਼ਰ ਹੋ ਕੇ ਤਾਹੀਏਂ ਭਾਈ ਮਤੀ ਦਾਸ ਜੀ ਨੇ ਇਉਂ ਆਖਿਆ ਸੀ:

**ਗੁਰ ਆਗਿਆ ਨਹਿ ਦੇਤ ਹੈਂ, ਨਹੀਂ ਤਾਂ ਦਿਉਂ ਦਿਖਾਇ॥**
**ਦਿੱਲੀ ਅਤੇ ਲਾਹੌਰ ਕੀ ਤਾਲੀ ਦਿਉਂ ਬਜਾਂਇ॥**

ਕਰਾਮਾਤ ਵਿਖਾਲਣ ਦਾ ਭਾਵ ਆਮ ਤੌਰ 'ਤੇ ਇਹ ਹੋਇਆ ਕਰਦਾ ਹੈ ਕਿ ਦੂਜੇ ਆਮ ਲੋਕ ਕਰਾਮਾਤੀਏ ਦਾ ਦਬਾਉ ਮੰਨਣ, ਉਸ ਨੂੰ ਆਪਣੇ ਨਾਲੋਂ ਵੱਡਾ ਜਾਣ ਕੇ ਉਸ ਤੋਂ ਡਰਨ। ਪਰ ਸਤਿਗੁਰੂ ਤੇਗ ਬਹਾਦਰ ਸਾਹਿਬ ਦਾ ਹੁਕਮ ਹੈ ਕਿ:

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ॥੧੬॥** *(ਪੰਨਾ ੧੪੨੭)*

ਜਦੋਂ ਗੁਰੂ ਨਾਨਕ ਦੇਵ ਜੀ ਦੂਜੀ 'ਉਦਾਸੀ' ਸਮੇ ਸੁਮੇਰ ਪਰਬਤ ਵਲ ਜਾਂਦੇ ਹੋਏ ਸਿਆਲਕੋਟ ਪਹੁੰਚੇ ਸਨ, ਤਦੋਂ ਉਥੋਂ ਦਾ ਇਕ ਪਰਸਿੱਧ ਸੂਫ਼ੀ ਮੁਸਲਮਾਨ ਪੀਰ ਹਮਜ਼ਾ ਗੌਂਸ ਆਪਣੀ ਹਾਸਲ ਕੀਤੀ ਹੋਈ ਮਾਨਸਕ ਤਾਕਤ ਨੂੰ ਵਰਤ ਕੇ ਸ਼ਹਿਰ-ਨਿਵਾਸੀਆਂ ਨੂੰ ਦੁਖ ਦੇਣਾ ਚਾਹੁੰਦਾ ਸੀ। ਸਤਿਗੁਰੂ ਜੀ ਨੇ ਉਸ ਨੂੰ ਇਸ ਰਸਤੇ ਵਲੋਂ ਵਰਜਿਆ। ਉਸੇ ਘਟਨਾ ਦੀ ਯਾਦ ਵਿਚ ਸਿਆਲਕੋਟ ਦੇ ਨਾਲੋਂ ਦੀ ਵਗਦੀ ਨਦੀ ਐਕ ਦੇ ਉਰਲੇ ਪਾਸੇ ਗੁਰਦੁਆਰਾ 'ਬਾਬੇ ਦੀ ਬੇਰ' ਹੈ,ਜੋ ਹੁਣ ਪਾਕਿਸਤਾਨ ਵਿਚ ਆ ਗਿਆ ਹੈ। ਪਾਕਿਸਤਾਨ ਵਿਚ ਰਹਿ ਗਏ ਗੁਰਦੁਆਰਿਆਂ ਦੇ ਬੇ-ਰੋਕ ਖੁਲ੍ਹੇ ਦਰਸ਼ਨ ਦੀਦਾਰ ਅਤੇ ਸੇਵਾ-ਸੰਭਾਲ ਵਾਸਤੇ ਅਸਾਂ ਸਦਾ ਹੀ ਗੁਰੂ ਦਰ 'ਤੇ ਅਰਦਾਸ ਕਰਦੇ ਰਹਿਣਾ ਹੈ। ਸਵੇਰ ਦੇ ਕੀਰਤਨ ਦੇ ਨਾਲ ਗੁਰੂ ਰਾਮਦਾਸ ਸਾਹਿਬ ਦਾ ਛੰਤ ਸਾਨੂੰ ਹਰ ਰੋਜ਼ ਇਹੀ ਚੇਤਾ ਕਰਾਂਦਾ ਹੈ ਕਿ :

**ਜਿਥੈ ਜਾਇ ਬਹੈ ਮੇਰਾ ਸਤਿਗੁਰੂ, ਸੋ ਥਾਨੁ ਸੁਹਾਵਾ ਰਾਮ ਰਾਜੇ॥**
**ਗੁਰਸਿਖੀ ਸੋ ਥਾਨੁ ਭਾਲਿਆ, ਲੈ ਧੂਰਿ ਮੁਖਿ ਲਾਵਾ॥**

*(ਆਸਾ ਮ: ੪, ਪੰਨਾ ੪੫੦)*

ਅਸੀ ਗੁਰੂ ਤੇਗ ਬਹਾਦਰ ਸਾਹਿਬ ਦੇ ਕਰਾਮਾਤ ਵਿਖਾਲਣ ਤੋਂ ਇਨਕਾਰ ਕਰਨ ਦਾ ਜ਼ਿਕਰ ਕਰ ਰਹੇ ਸਾਂ। ਕਰਾਮਾਤ ਕੀ ਹੈ ? ਆਮ ਲੋਕ ਜਿਹੜਾ ਕੰਮ ਨਾ ਕਰ ਸਕਣ, ਉਹਨਾਂ ਦੀ ਤਾਕਤ ਤੋਂ ਦੂਰ ਵਧੀਕ ਕੰਮ ਕਰਨਾ ਉਹਨਾਂ ਵਾਸਤੇ ਕਰਾਮਾਤ ਹੈ। ਜਿਹੜਾ ਮਨੁੱਖ ਸਦਾ ਹੀ ਆਪਣੇ ਮਨ ਨੂੰ ਰੋਕ ਕੇ ਕੋਈ ਖ਼ਾਸ ਤਾਕਤ ਹਾਸਲ ਕਰਨ ਦਾ ਜਤਨ ਕਰਦਾ ਰਹੇ, ਉਹ ਕੁਝ ਚਿਰ ਵਿਚ ਹਾਸਲ ਕਰ ਲੈਂਦਾ ਹੈ। ਇਹ ਗੱਲ ਬਹੁਤੀ ਮੁਸ਼ਕਲ ਨਹੀਂ। ਪਰ ਔਖਾ ਕੰਮ ਇਹ ਹੈ ਕਿ ਅਜਿਹੀ ਤਾਕਤ ਨੂੰ ਲੁਕਾ ਕੇ ਰੱਖਿਆ ਜਾਏ, ਅਤੇ ਉਸ ਤਾਕਤ ਨੂੰ ਕਿਸੇ ਪ੍ਰਾਣੀ ਮਾਤ੍ਰ ਦੇ ਦੁਖਾਣ ਲਈ ਨਾ ਵਰਤਿਆ ਜਾਏ।

(੫) ਜਦੋਂ ਕਸ਼ਮੀਰ ਦੇ ਪੰਡਿਤ ਸਹਾਇਤਾ ਵਾਸਤੇ ਅਨੰਦਪੁਰ ਗੁਰੂ ਤੇਗ ਬਹਾਦਰ ਸਾਹਿਬ ਪਾਸ ਆਏ ਸਨ ਤਾਂ ਸਤਿਗੁਰੂ ਜੀ ਨੇ ਉਹਨਾਂ ਨੂੰ ਇਹ ਉੱਤਰ ਦਿੱਤਾ ਸੀ ਕਿ ਇਹ ਜ਼ੁਲਮ ਤਦੋਂ ਹੀ ਦੂਰ ਹੋ ਸਕੇਗਾ ਜੇ ਕੋਈ ਮਹਾਂ ਪੁਰਖ ਆਪਣਾ ਸਿਰ ਦੇਵੇਗਾ।

ਇਥੇ ਸੁਤੇ ਹੀ ਇਹ ਪ੍ਰਸ਼ਨ ਉੱਠਦਾ ਹੈ ਕਿ ਇਕੱਲੇ ਮਹਾਂ ਪੁਰਖ ਦੇ ਕੁਰਬਾਨ ਹੋਣ ਨਾਲ ਜ਼ੁਲਮ ਕਿਵੇਂ ਦੂਰ ਹੋ ਸਕਦਾ ਹੈ।

ਅਸਲ ਗੱਲ ਇਹ ਹੈ ਕਿ ਆਮ ਲੋਕ ਅਨੇਕਾਂ ਦੀ ਗਿਣਤੀ ਵਿਚ ਭੀ ਭਾਵੇਂ ਕਿਸੇ ਜ਼ਾਲਮ ਦੇ ਜ਼ੁਲਮ ਹੇਠ ਮਾਰੀਦੇ ਰਹਿਣ, ਪਰ ਉਹ ਨਿਡਰ ਤੇ ਨਿਰਵੈਰ ਹੋ ਕੇ ਉਸ ਜ਼ੁਲਮ ਨੂੰ ਨਹੀਂ ਸਹਾਰਦੇ। ਮਾੜਾ ਮਨੁੱਖ ਇਕ ਤਾਂ ਗਾਲ੍ਹੀਆਂ ਆਦਿਕ ਕੱਢਣ 'ਤੇ ਜ਼ੋਰ ਦੇਂਦਾ ਹੈ, ਇਸ ਨਾਲ ਜ਼ਾਲਮ ਸਗੋਂ ਚਿੜਦਾ ਹੈ, ਤੇ ਦੂਜੇ, ਮਾੜਾ ਬੰਦਾ ਨਿਡਰ ਹੋ ਕੇ ਜ਼ਾਲਮ ਨੂੰ ਉਸ ਦੇ ਜ਼ੁਲਮ ਦੀ ਸੱਚੀ ਦਸ਼ਾ ਪਰਗਟ ਨਹੀਂ ਕਰ ਸਕਦਾ। ਮਹਾਤਮਾ ਨਿਡਰ ਹੋ ਕੇ ਸੱਚ ਬੋਲਦੇ ਹਨ ਤੇ ਨਿਰਵੈਰ ਭੀ ਰਹਿੰਦੇ ਹਨ। ਇਸ ਤਰ੍ਹਾਂ ਜ਼ਾਲਮ ਦੀਆਂ ਅੱਖਾਂ ਅੱਗੇ ਉਸ ਦੇ ਜ਼ੁਲਮ ਦਾ ਨਕਸ਼ਾ ਬੱਝ ਜਾਂਦਾ ਹੈ। ਉਹ ਫਿਰ ਪਛੁਤਾਉਂਦਾ ਹੈ, ਜਾਂ ਆਪਣੇ ਜ਼ੁਲਮ ਦੀ ਅੱਗ ਵਿਚ ਆਪ ਹੀ ਸੜਦਾ ਹੈ।

ਜ਼ਫ਼ਰਨਾਮਾ ਘੱਲਣ ਦਾ ਭਾਵ ਭੀ ਇਹੀ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨਿਡਰ ਹੋ ਕੇ ਅਤੇ ਨਿਰਵੈਰ ਰਹਿ ਕੇ ਔਰੰਗਜ਼ੇਬ ਨੂੰ ਉਸ ਦੀ ਸਾਰੀ ਕਰਤੂਤ ਸੱਚ ਸੱਚ ਸੁਣਾਈ, ਜਿਸ ਨੂੰ ਸੁਣ ਕੇ ਉਸ ਦੀਆਂ ਅੱਖਾਂ ਅੱਗੇ ਉਸ ਦੇ ਜ਼ੁਲਮ ਦਾ ਨਕਸ਼ਾ ਬੱਝਾ, ਅਤੇ ਪਛੁਤਾਵੇ ਵਿਚ ਉਸ ਦੀ ਰੂਹ ਸੜ ਕੇ ਕੁਝ ਦਿਨਾਂ ਵਿਚ ਹੀ ਉਸ ਦੇ ਜਿਸਮ ਵਿਚੋਂ ਨਿਕਲ ਗਈ।

ਗੁਰੂ ਤੇਗ ਬਹਾਦਰ ਸਾਹਿਬ ਨੇ :

**ਸੀਸੁ ਦੀਆ ਪਰ ਸੀ ਨ ਉਚਰੀ॥**

ਆਖ਼ਰੀ ਦਮ ਤਕ ਉਹਨਾਂ ਦੇ ਚੇਹਰੇ ਉਤੇ ਨਿਰਾਸਤਾ ਜਾਂ ਰੰਜ ਦੀ ਕੋਈ ਨਿਸ਼ਾਨੀ ਨਾ ਦਿਸੀ। ਡਰ ਹੈ ਹੀ ਉਸ ਮਨੁੱਖ ਵਾਸਤੇ ਜਿਹੜਾ ਕਿਸੇ ਨੂੰ ਡਰਾਵੇ। ਜਿਸ ਨੂੰ ਸਾਰੇ ਸੰਸਾਰ ਵਿਚ ਆਪਣੇ ਪਿਆਰੇ ਦੀ ਜੋਤਿ ਦਿੱਸ ਰਹੀ ਹੋਵੇ, ਉਹ ਨਾ ਹੀ ਕਿਸੇ ਨੂੰ ਨਫ਼ਰਤ ਕਰਦਾ ਹੈ, ਨਾ ਹੀ ਕਿਸੇ ਨੂੰ ਡਰਾਉਂਦਾ ਹੈ ਅਤੇ ਨਾ ਹੀ ਕਿਸੇ ਤੋਂ ਡਰਦਾ ਹੈ। ਗੁਰੂ ਤੇਗ ਬਹਾਦਰ ਸਾਹਿਬ ਦੇ ਸਾਹਮਣੇ ਗੁਰੂ ਅਰਜਨ ਸਾਹਿਬ ਦੇ ਪਾਏ ਪੂਰਨੇ ਮੌਜੂਦ ਸਨ ਕਿ :

**ਮੀਤੁ ਕਰੈ ਸੋਈ ਹਮ ਮਾਨਾ॥**
**ਮੀਤ ਕੇ ਕਰਤਬ ਕੁਸਲ ਸਮਾਨਾ॥੧॥**
**ਏਕਾ ਟੇਕ ਮੇਰੈ ਮਨਿ ਚੀਤਿ॥**
**ਜਿਸੁ ਕਿਛੁ ਕਰਣਾ ਸੁ ਹਮਰਾ ਮੀਤੁ॥੧॥ਰਹਾਉ॥**
**ਮੀਤੁ ਹਮਾਰਾ ਬੇਪਰਵਾਹਾ॥**
**ਗੁਰ ਕਿਰਪਾ ਤੇ ਮੋਹਿ ਅਸਨਾਹਾ॥੨॥**

**ਮੀਤੁ ਹਮਾਰਾ ਅੰਤਰਜਾਮੀ॥**
**ਸਮਰਥ ਪੁਰਖੁ ਪਾਰਬ੍ਰਹਮੁ ਸੁਆਮੀ॥੩॥**
**ਹਮ ਦਾਸ ਤੁਮ ਠਾਕੁਰ ਮੇਰੇ॥**
**ਮਾਨੁ ਮਹਤੁ ਨਾਨਕ ਪ੍ਰਭੁ ਤੇਰੇ॥੪॥੧੦੯॥**

*(ਗਉੜੀ ਮ: ੫, ਪੰਨਾ ੧੯੭-੯੮)*

ਸਤਿਗੁਰੂ ਜੀ ਨੇ ਅਖ਼ੀਰ ਦਮ ਤਕ ਕੋਈ ਨਫ਼ਰਤ ਦਾ ਬਚਨ ਨਹੀਂ ਬੋਲਿਆ, ਕੋਈ ਸਰਾਪ ਦਾ ਵਾਕ ਨਹੀਂ ਕੀਤਾ—ਇਹ ਹੈ ਸੱਚੀ ਸ਼ਹੀਦੀ।

# ਗੁਰੂ ਤੇਗ ਬਹਾਦਰ ਸਾਹਿਬ
# ਤਿਆਗ ਤੇ ਗਰੀਬੀ

ਗੁਰੂ ਅੰਗਦ ਸਾਹਿਬ ਦੇ ਜੀਵਨ-ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਵਾਰੀ ਜੋਗੀਆਂ ਦੀ ਇਕ ਜਮਾਤ ਖਡੂਰ ਸਾਹਿਬ ਆਈ। ਸਤਿਗੁਰੂ ਜੀ ਨੇ ਲੰਗਰ ਵਿਚ ਉਹਨਾਂ ਦੇ ਭੋਜਨ ਆਦਿਕ ਦਾ ਪਰਬੰਧ ਕਰਾਇਆ। ਲੰਗਰ ਵਿਚ ਹੋਈ ਹੋਈ ਸੇਵਾ 'ਤੇ ਖ਼ੁਸ਼ ਹੋ ਕੇ ਜਮਾਤ ਦੇ ਮਹੰਤ ਨੇ ਗੁਰੂ ਅੰਗਦ ਸਾਹਿਬ ਨੂੰ ਕਿਹਾ—ਅਸਾਂ ਸੁਣਿਆ ਹੈ ਕਿ ਲੰਗਰ ਦੇ ਨਾਮ ਕੋਈ ਸਰਕਾਰੀ ਜਾਗੀਰ ਨਹੀਂ ਹੈ ਤੇ ਇਹ ਸਾਰਾ ਖ਼ਰਚ ਤੁਹਾਡੇ ਸਿਖ ਹੀ ਕਰ ਰਹੇ ਹਨ। ਅਸੀ ਜੋਗੀ ਲੋਕ ਰਿੱਧੀਆਂ ਸਿੱਧੀਆਂ ਦੇ ਮਾਲਕ ਹੁੰਦੇ ਹਾਂ, ਜੇ ਚਾਹੋ ਤਾਂ ਕੋਈ ਤਾਕਤ ਤੁਹਾਨੂੰ ਭੀ ਦੇ ਜਾਈਏ, ਜਿਸ ਕਰਕੇ ਲੰਗਰ ਆਦਿਕ ਦੇ ਖ਼ਰਚ ਲਈ ਸਹੂਲਤ ਹੋ ਜਾਏ।

ਸਤਿਗੁਰੂ ਜੀ ਨੇ ਉੱਤਰ ਦਿਤਾ ਕਿ ਸਾਨੂੰ ਗੁਰੂ ਨਾਨਕ ਪਾਤਿਸ਼ਾਹ ਦੇ ਦਰ 'ਤੇ ਆ ਕੇ ਕਿਸੇ ਚੀਜ਼ ਦੀ ਥੁੜ ਨਹੀਂ ਰਹੀ।

ਪਰ ਮਹੰਤ ਅੜ ਖੜੋਤਾ ਤੇ ਕਹਿਣ ਲੱਗਾ ਕਿ ਮੈਂ ਮੂੰਹੋਂ ਬਚਨ ਕਰ ਚੁਕਾ ਹਾਂ, ਇਸ ਵਾਸਤੇ ਕੁਝ ਨਾ ਕੁਝ ਮੈਥੋਂ ਜ਼ਰੂਰ ਸ੍ਵੀਕਾਰ ਕਰੋ। ਮਹੰਤ ਦੇ ਆਦਰ-ਸਤਿਕਾਰ ਦੀ ਖ਼ਾਤਰ ਗੁਰੂ ਅੰਗਦ ਦੇਵ ਜੀ ਨੇ ਕਿਹਾ ਕਿ ਜੇ ਤੁਸਾਂ ਜ਼ਰੂਰ ਹੀ ਕੋਈ ਵਸਤ ਦੇਣੀ ਹੈ ਤਾਂ ਸਾਨੂੰ 'ਗਰੀਬੀ' ਦਿਓ।

ਇਹ ਸੁਣ ਕੇ ਮਹੰਤ ਬੜਾ ਹੈਰਾਨ ਜਿਹਾ ਹੋ ਗਿਆ। ਉਹ ਤਾਂ ਰਿੱਧੀਆਂ ਸਿੱਧੀਆਂ ਦੀ ਮਲਕੀਅਤ ਦੇ ਮਾਣ ਵਿਚ ਸੀ। ਉਥੇ 'ਗਰੀਬੀ' ਕਿਥੇ ? ਆਜਜ਼ ਜਿਹਾ ਹੋ ਕੇ ਕਹਿਣ ਲਗਾ ਕਿ ਗੁਰੂ ਨਾਨਕ ਦੇਵ ਜੀ ਦੇ ਖ਼ਜ਼ਾਨੇ ਵਿਚ ਇਸ ਵਸਤ ਦੇ ਤਾਂ ਅੱਗੇ ਹੀ ਭੰਡਾਰੇ ਭਰੇ ਪਏ ਹਨ। ਸਾਡੇ ਪਾਸ ਇਹ ਸ਼ੈ ਨਹੀਂ ਹੈ।

ਇਹੀ ਗਰੀਬੀ ਗੁਰੂ ਅਮਰਦਾਸ ਜੀ ਨੇ ਗੁਰੂ-ਘਰ ਤੋਂ ਹਾਸਲ ਕੀਤੀ ਹੋਈ ਸੀ। ਜਦੋਂ ਉੱਚ-ਜਾਤੀਏ ਬ੍ਰਾਹਮਣਾਂ ਦੀ ਚੁੱਕ ਵਿਚ ਆ ਕੇ, ਬਾਬਾ ਦਾਤੂ ਜੀ ਨੇ ਗੁਰ-ਗੱਦੀ ਖੋਹਣ ਲਈ, ਖਡੂਰ ਤੋਂ ਗੋਇੰਦਵਾਲ ਪਹੁੰਚ ਕੇ ਭਰੇ ਦੀਵਾਨ

ਵਿਚ ਗੁਰੂ ਅਮਰਦਾਸ ਜੀ ਨੂੰ ਲੱਤ ਮਾਰੀ ਸੀ ਤਾਂ ਉਹਨਾਂ ਦਾਤੂ ਜੀ ਦੀ ਇਸ ਮੰਦੀ ਕਰਤੂਤ 'ਤੇ ਗੁੱਸੇ ਹੋਣ ਦੇ ਥਾਂ, ਦਾਤੂ ਜੀ ਦਾ ਪੈਰ ਘੁੱਟਣਾ ਸ਼ੁਰੂ ਕਰ ਦਿਤਾ ਸੀ ਤੇ ਆਖਿਆ ਸੀ ਕਿ ਮੇਰੇ ਕਰੜੇ ਹੱਡਾਂ ਨਾਲ ਤੁਹਾਡੇ ਕੂਲੇ ਪੈਰ ਨੂੰ ਸੱਟ ਵੱਜੀ ਹੋਵੇਗੀ।

ਇਹੀ ਗਰੀਬੀ ਗੁਰੂ ਰਾਮਦਾਸ ਜੀ ਨੂੰ ਵਿਰਸੇ ਵਿਚ ਮਿਲੀ। ਜਦੋਂ ਬਾਬਾ ਸ੍ਰੀ ਚੰਦ ਜੀ ਬਾਰਠ ਤੋਂ ਇਹਨਾਂ ਦੇ ਦਰਸ਼ਨ ਕਰਨ ਆਏ ਤਾਂ ਇਹਨਾਂ ਦੀ ਲੰਮੀ ਦਾੜ੍ਹੀ ਵੇਖ ਕੇ ਬਾਬਾ ਜੀ ਨੇ ਰਤਾ ਹਾਸਾ ਜਿਹਾ ਕੀਤਾ। ਸਤਿਗੁਰੂ ਜੀ ਨੇ ਤੁਰਤ ਬਾਬਾ ਜੀ ਦੇ ਚਰਨ ਆਪਣੀ ਦਾੜ੍ਹੀ ਨਾਲ ਪੂੰਝਣੇ ਸ਼ੁਰੂ ਕਰ ਦਿਤੇ ਸਨ।

ਇਹੀ ਗਰੀਬੀ ਗੁਰੂ ਅਰਜਨ ਦੇਵ ਜੀ ਦਾ ਸ਼ਸਤਰ ਸੀ, ਜਗਤ ਦੇ ਵਿਕਾਰਾਂ ਦਾ ਟਾਕਰਾ ਕਰਨ ਲਈ। ਆਪ ਫ਼ੁਰਮਾਂਦੇ ਹਨ :

**ਗਰੀਬੀ ਗਦਾ ਹਮਾਰੀ॥ ਖੰਨਾ ਸਗਲ ਰੇਨੁ ਛਾਰੀ॥**
**ਤਿਸੁ ਆਗੈ ਕੋ ਨ ਟਿਕੈ ਵਿਕਾਰੀ॥** *(ਸੋਰਠਿ ਮ: ੫, ਪੰਨਾ ੬੨੮)*

ਗੁਰੂ ਤੇਗ ਬਹਾਦਰ ਸਾਹਿਬ ਦੇ ਜੀਵਨ ਵਿਚ ਸ਼ੁਰੂ ਤੋਂ ਲੈ ਕੇ ਅਖ਼ੀਰ ਤਕ ਇਹ ਗੁਣ ਹਰ ਵੇਲੇ ਪਰਤੱਖ ਦਿਸਦਾ ਹੈ।

ਪਰ 'ਗਰੀਬੀ' ਦਾ ਸਰੂਪ ਕੀ ਹੈ ?

ਬਾਬਾ ਫ਼ਰੀਦ ਜੀ ਲਿਖਦੇ ਹਨ :

**ਕਵਣੁ ਸੁ ਅਖਰੁ, ਕਵਣੁ ਗੁਣ, ਕਵਣੁ ਸੁ ਮਣੀਆ ਮੰਤੁ॥**
**ਕਵਣੁ ਸੁ ਵੇਸੋ ਹਉ ਕਰੀ, ਜਿਤੁ ਵਸਿ ਆਵੈ ਕੰਤੁ॥੧੨੬॥**
**ਨਿਵਣੁ ਸੁ ਅਖਰੁ, ਖਵਣੁ ਗੁਣੁ, ਜਿਹਬਾ ਮਣੀਆ ਮੰਤੁ॥**
**ਏ ਤ੍ਰੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ॥੧੨੭॥**

ਸੋ, ਨਿਊਣਾ, ਖਿਮਾ ਕਰਨਾ ਤੇ ਮਿੱਠਾ ਬੋਲਣਾ—ਇਹਨਾਂ ਤਿੰਨਾਂ ਦਾ ਨਾਮ ਹੈ 'ਗਰੀਬੀ'।

ਨਿਊਣ ਤੋਂ ਭੀ ਭਾਵ ਨਿਰੇ ਸਿਰ ਦੇ ਨਿਵਾਣ ਦਾ ਨਹੀਂ ਹੈ।

**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥**
**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥੧॥੧੪॥**
*(ਆਸਾ ਦੀ ਵਾਰ, ਮ: ੧, ਪੰਨਾ ੪੭੦)*

ਸੋ, ਸ਼ੁੱਧ ਹਿਰਦੇ ਨਿਊਣਾ, ਖਿਮਾ ਕਰਨਾ ਤੇ ਮਿੱਠਾ ਬੋਲਣਾ ਇਹਨਾਂ ਤਿੰਨਾਂ ਦੇ ਸਮੁਦਾਇ ਦਾ ਨਾਮ ਹੈ 'ਗਰੀਬੀ'।

(੨) ਗੁਰੂ ਤੇਗ ਬਹਾਦਰ ਸਾਹਿਬ ਦੇ ਜੀਵਨ ਦੇ ਨਾਲ ਨਾਲ ਜਦੋਂ ਉਹਨਾਂ ਦੀ ਬਾਣੀ ਨੂੰ ਪੜ੍ਹ ਕੇ ਵੇਖਦੇ ਹਾਂ ਤਾਂ ਇਕ ਹੋਰ ਗੁਣ ਚਮਕਦਾ ਵਿਖਾਈ ਦੇਂਦਾ ਹੈ। ਉਹ ਹੈ 'ਤਿਆਗ'।

'ਤਿਆਗ' ਅਤੇ 'ਗਰੀਬੀ' ਦਾ ਧੁਰੋਂ ਹੀ ਸੰਬੰਧ ਹੈ। ਜਿਥੇ ਸੱਚਾ 'ਤਿਆਗ' ਹੈ, ਉਥੇ ਹੀ 'ਗਰੀਬੀ' ਹੈ। ਕਿਉਂਕਿ ਜਿਥੇ ਆਪਾ ਵਾਰਨ ਦਾ ਸੁਭਾਉ ਹੈ ਉਥੇ ਹੀ ਖਿਮਾ ਤੇ ਮਿਠਾਸ ਹੈ। ਜਿਥੇ ਸੁਆਰਥ ਹੈ ਉਥੇ ਈਰਖਾ ਤੇ ਖਰ੍ਹਵਾ-ਪਨ ਹੈ।

ਜਿਵੇਂ 'ਗਰੀਬੀ' ਦਾ ਦੀਦਾਰ ਹਰੇਕ ਗੁਰ-ਵਿਅਕਤੀ ਦੇ ਜੀਵਨ ਵਿਚੋਂ ਹੁੰਦਾ ਆਇਆ ਹੈ ਤਿਵੇਂ ਤਿਆਗ ਭੀ ਹਰੇਕ ਸਤਿਗੁਰੂ ਦੇ ਜੀਵਨ ਦਾ ਜ਼ਰੂਰੀ ਅੰਗ ਰਿਹਾ ਹੈ।

ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਹੁਕਮ ਅਨੁਸਾਰ 'ਕੁਬੁਧਿ' ਹਟਾਣ ਦੀ ਭਾਰੀ ਜ਼ਿੰਮੇਵਾਰੀ ਦਾ ਤਾਂ ਭਾਰ ਚੁੱਕ ਲਿਆ, ਪਰ ਉਹਨਾਂ ਨੂੰ ਦੁਨੀਆ ਦੇ ਕਿਸੇ ਮਾਣ-ਵਡਿਆਈ ਦੀ ਲਾਲਸਾ ਨਹੀਂ ਸੀ। ਜਿਨ੍ਹਾਂ ਨੇ ਗੁਰਿਆਈ ਨੂੰ ਖ਼ਾਨਦਾਨੀ ਹੱਕ ਸਮਝਿਆ, ਤੇ ਦੁਨੀਆ ਦੇ ਸੁਖਾਂ ਦਾ ਵਸੀਲਾ ਜਾਣਿਆ, ਉਹਨਾਂ ਨੂੰ ਸਮਾ ਦੇ ਕੇ ਆਪ ਖਡੂਰ ਸਾਹਿਬ ਚੋਖਾ ਚਿਰ ਇਕਲਵਾਂਝੇ ਆ ਬੈਠੇ ਰਹੇ।

ਗੁਰੂ ਅਮਰਦਾਸ ਜੀ ਤੋਂ ਭੀ ਜਦੋਂ ਪਿਤਰੀ ਹੱਕ ਮੰਗਿਆ ਗਿਆ ਤਾਂ ਆਪ ਰਾਤੋ ਰਾਤ ਗੋਇੰਦਵਾਲ ਤੋਂ ਆਪਣੇ ਪਿੰਡ ਬਾਸਰਕੇ ਚਲੇ ਗਏ ਤੇ ਉਹਨਾਂ ਹੱਕਦਾਰਾਂ ਨੂੰ ਖੁਲ੍ਹਾ ਮੌਕਾ ਦੇ ਆਏ।

ਪਰ :

**ਤਖਤਿ ਰਾਜਾ ਸੋ ਬਹੈ, ਜਿ ਤਖਤੈ ਲਾਇਕ ਹੋਈ॥**
**ਜਿਨੀ ਸਚੁ ਪਛਾਣਿਆ, ਸਚੁ ਰਾਜੇ ਸੇਈ॥੬॥**

*(ਮਾਰੂ ਕੀ ਵਾਰ, ਪੰਨਾ ੧੦੮੮)*

ਆਓ, ਹੁਣ ਦੀਦਾਰ ਕਰੀਏ ਗੁਰੂ ਤੇਗ ਬਹਾਦਰ ਜੀ ਦਾ।

ਦਿੱਲੀ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਫ਼ੁਰਮਾਇਆ—'ਬਾਬਾ ਬਕਾਲੇ'। ਗੁਰਿਆਈ ਦੀ ਅਸਲ ਕਸਵੱਟੀ ਤੇ ਅਸਲ ਜ਼ਿੰਮੇਵਾਰੀ ਨੂੰ ਨਾ ਸਮਝਣ

ਵਾਲੇ, ਆਦਰ ਤੇ ਮਾਇਆ ਦੀ ਖ਼ਾਤਰ ਬਕਾਲੇ ਆ ਇਕੱਠੇ ਹੋਏ। ਬਾਈ ਗੁਰੂ ਬਣ ਬੈਠੇ। ਮਸੰਦਾਂ ਨੇ ਆਪੋ ਆਪਣੇ ਗੁਰੂ ਦੀ ਵਡਿਆਈ ਕਰਨੀ ਸ਼ੁਰੂ ਕਰ ਦਿੱਤੀ।

ਪਰ :

**ਰਾਤੀਂ ਨੀਂਗਰ ਖੇਲਦੇ, ਸਭ ਹੋਇ ਇਕੱਠੇ॥**
**ਰਾਜਾ ਪਰਜਾ ਹੋਂਵਦੇ, ਕਰਿ ਸਾਂਗ ਉਪੱਠੇ॥**
**ਇਕਿ ਲਸ਼ਕਰ ਲੈ ਧਾਂਵਦੇ, ਇਕਿ ਫਿਰਦੇ ਨੱਠੇ॥**
**ਠੀਕਰੀਆਂ ਹਾਲੇ ਭਰਨਿ, ਉਇ ਖਰੇ ਅਸੱਠੇ॥**
**ਖਿਨ ਵਿਚਿ ਖੇਡ ਉਜਾੜਦੇ, ਘਰ ਘਰ ਨੂੰ ਤ੍ਰੁਠੇ॥**
**ਵਿਣੁ ਗੁਣੁ ਗੁਰੂ ਸਦਾਇੰਦੇ, ਓਇ ਖੋਟੇ ਮੱਠੇ॥੯॥ (੩੬)**

*(ਭਾਈ ਗੁਰਦਾਸ ਜੀ)*

ਜਿਥੇ ਜੋਤਿ ਤੋਂ ਜੋਤਿ ਜਗ ਚੁਕੀ ਸੀ, ਉਹ ਜ਼ਿੰਮੇਵਾਰੀ ਤੋਂ ਕਤਰਾਂਦੇ ਨਹੀਂ ਸੀ। ਪਰ ਮਾਣ ਆਦਰ ਦੇ ਭੁੱਖਿਆਂ ਵਾਂਗ ਉਥੇ ਕੋਈ ਲਾਲਸਾ ਨਹੀਂ ਸੀ। ਉਥੇ ਪੂਰਨ 'ਤਿਆਗ' ਸੀ। ਝੂਠੀ ਇਸ਼ਤਿਹਾਰਬਾਜ਼ੀ ਦੇ ਆਸਰੇ ਗੁਰੂ ਬਣਨ ਵਾਲਿਆਂ ਨੂੰ ਮੌਕਾ ਦਿੱਤਾ ਗਿਆ।

ਸੰਗਤਾਂ ਵਿਚ ਨਿਰਾਸਤਾ ਵਧਦੀ ਗਈ। ਆਖ਼ਰ ਪਰਵਾਨਿਆਂ ਨੇ ਸ਼ਮ੍ਹਾ ਨੂੰ ਲੱਭ ਲਿਆ।

ਆਸਾਂ ਵਾਲਿਆਂ ਦੇ ਦਿਲ ਟੁੱਟ ਗਏ। ਜਿਨ੍ਹਾਂ ਦੀਆਂ ਅੱਖਾਂ ਮਾਇਆ ਦੇ ਹਨੇਰੇ ਵਿਚ ਆਦੀ ਹੋ ਚੁਕੀਆਂ ਸਨ, ਉਹ ਸੱਚੇ ਸੂਰਜ ਦਾ ਪ੍ਰਕਾਸ਼ ਸਹਾਰ ਨਾ ਸਕੇ। ਹੋਛੇ ਹਥਿਆਰਾਂ 'ਤੇ ਉਤਰ ਆਏ। ਇਕ ਸ਼ਰੀਕ ਨੇ ਕੁਝ ਸਾਥੀ ਭੇਜ ਕੇ ਬੰਦੂਕ ਨਾਲ ਜਾਨ ਉਤੇ ਵਾਰ ਕਰਾਇਆ, ਤੇ ਘਰ ਦਾ ਸਾਰਾ ਮਾਲ-ਅਸਬਾਬ ਲੁਟ ਲਿਆ।

ਪਰ :

**ਚੁ ਹੱਕ ਯਾਰ ਬਾਸ਼ਦ, ਚਿ ਦੁਸ਼ਮਨ ਕੁਨਦ॥**
**ਅਗਰ ਦੁਸ਼ਮਨੀ ਰਾ, ਬ-ਸਦ ਤਨ ਕੁਨਦ॥੧੦੭॥**
**ਖ਼ਸਮ ਦੁਸ਼ਮਨੀ ਗਰ ਹਜ਼ਾਰ ਆਵੁਰਦ॥**
**ਨ ਯਕ ਮੂਏ ਊ ਰਾ ਆਜ਼ਾਰ ਆਵੁਰਦ॥੧੦੮॥**[1]

*(ਪਾ: ੧੦ ਜ਼ਫ਼ਰਨਾਮਾ, ਦਾਸਤਾਨ)*

---

੧. ਜੇ ਸੱਚਾ ਸਾਈਂ ਮਿੱਤਰ ਹੋਵੇ ਤਾ ਦੁਸ਼ਮਨ ਕੀ ਕਰ ਸਕਦਾ ਹੈ ? ਜੇ ਉਹ ਸੈਂਕੜੇ ਸਾਥੀ ਨਾਲ ਰਲਾ ਕੇ ਵੈਰ ਕਮਾਵੇ।

(ਅਤੇ ਉਸ ਤੋਂ ਵੀ ਵਧੇਰੇ) ਜੇ ਹਜ਼ਾਰਾਂ ਸਾਥੀ ਦੁਸ਼ਮਣੀ ਲਈ ਨਾਲ ਲਿਆਵੇ, ਤਾਂ ਉਸ (ਵਾਹਿਗੁਰੂ ਦੀ ਸਰਪ੍ਰਸਤੀ ਵਾਲੇ ਸੇਵਕ) ਦਾ ਵਾਲ ਵਿੰਗਾ ਨਹੀਂ ਕਰ ਸਕਦੇ।

ਸਿਖ ਆ ਇਕੱਠੇ ਹੋਏ, ਮੱਖਣ ਸ਼ਾਹ ਲੁਬਾਣਾ ਭੀ। ਰਲ ਕੇ ਵੈਰੀ ਤੋਂ ਮਾਲ ਖੋਹ ਲਿਆਏ। ਪਰ ਇਥੇ ਤਿਆਗ ਦੇ ਨਾਲ ਗਰੀਬੀ ਭੀ ਸੀ, ਖਿਮਾ ਕਰਨੀ ਤੇ ਮਿੱਠਾ ਬੋਲਣਾ ਭੀ ਸੀ। ਮਿੱਠੇ ਬੋਲਾਂ ਨਾਲ ਸਿੱਖਾਂ ਨੂੰ ਸ਼ਾਂਤ ਕੀਤੋ ਨੇ, ਤੇ ਖਿਮਾ ਕਰਨ ਦੀ ਜਾਚ ਸਿਖਾਈਓ ਨੇ। ਸਾਰਾ ਮਾਲ ਜੋ ਵਿਰੋਧੀ ਲੁਟ ਕੇ ਲੈ ਗਏ ਸਨ, ਉਹ ਭੀ ਉਹਨਾਂ ਨੂੰ ਮੁੜ ਦਿਵਾ ਦਿਤੋ ਨੇ।

ਇਸ ਵੇਲੇ ਸਾਡੇ ਵਿਚ ਆਗੂਪੁਣੇ ਦੀ ਲਾਲਸਾ ਜ਼ੋਰਾਂ ਵਿਚ ਹੈ। ਕੋਈ ਧਨ ਦੇ ਜ਼ੋਰ, ਕੋਈ ਬਾਹਵਾਂ ਦੇ ਮਾਣ 'ਤੇ ਅਤੇ ਕੋਈ ਜੇਲ੍ਹ-ਯਾਤਰਾ ਦੇ ਪਰਵਾਨੇ 'ਤੇ, ਆਗੂ ਬਣਨ ਦਾ ਜਤਨ ਕਰ ਰਿਹਾ ਹੈ।

ਨਤੀਜਾ ਸਾਰੇ ਪੰਥ ਦੇ ਸਾਹਮਣੇ ਹੈ।

ਸੰਨ ੧੯੩੬ ਦੀਆਂ ਰਾਜਸੀ ਚੋਣਾਂ ਵਿਚ ਚੋਣ-ਘੁਲਾਟੀਆਂ ਦੇ ਕਰਿੰਦਿਆਂ ਦੇ ਨੇੜੇ ਹੋ ਕੇ ਪਤਾ ਲਗਾ ਸੀ ਕਿ ਸ਼ਰਾਬ ਦੇ ਹੜ੍ਹ ਵਗਾਏ ਗਏ ਸਨ। ਸਿੰਘ ਸਭਾ ਲਹਿਰ ਦੀ ਕਈ ਸਾਲਾਂ ਦੀ ਕੀਤੀ ਮਿਹਨਤ ਇਕ ਮਹੀਨੇ ਵਿਚ ਬਰਬਾਦ ਹੋ ਗਈ ਸੀ। ਗਾਲ੍ਹ-ਮੰਦਾ ਤੇ ਖਰ੍ਹਵਾ-ਪਨ, ਚੋਣ-ਘੋਲਾਂ ਵਿਚ ਹਿੱਸਾ ਲੈਣ ਵਾਲੀਆਂ ਬਹੁਤੀਆਂ ਅਖ਼ਬਾਰਾਂ ਨੇ ਰੱਜ ਕੇ ਵਰਤਿਆ ਸੀ।

ਕਿਥੇ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ 'ਤਿਆਗ' ਅਤੇ 'ਗਰੀਬੀ'! ਅਤੇ ਕਿਥੇ ਸਾਡਾ 'ਲਾਲਚ ਦਾ ਹਲਕ' ਅਤੇ 'ਗੰਦ ਖਲੇਰਨਾ'!

ਕੌਮ ਦੇ ਨੌਜਵਾਨਾਂ ਨੇ ਸਤਿਗੁਰੂ ਜੀ ਦੇ ਪਾਏ ਪੂਰਨਿਆਂ ਤੋਂ ਆਗੂ ਲੱਭਣ ਦੀ ਜਾਚ ਸਿੱਖਣੀ ਹੈ। ਕਸਵੱਟੀ ਹੈ—'ਤਿਆਗ' ਅਤੇ 'ਗਰੀਬੀ'। ਪੰਥ ਦੇ ਗਭਰੂਆਂ ਨੇ ਇਨ੍ਹਾਂ ਗੁਣਾਂ ਨੂੰ ਆਪਣੇ ਅੰਦਰ ਵਸਾ ਕੇ ਇਨ੍ਹਾਂ ਦੀ ਹੀ ਰੌਸ਼ਨੀ ਵਿਚ ਆਪਣੇ ਆਗੂ ਲੱਭਣ ਦਾ ਅਭਿਆਸ ਕਰਨਾ ਹੈ, ਤਾਕਿ ਉਹ ਕੌਮ ਤੇ ਦੇਸ ਵਾਸਤੇ ਆਪਣਾ ਜੀਵਨ ਲਾਭਦਾਇਕ ਬਣਾ ਸਕਣ।

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

# ਪਿਤਾ ਦੇ ਕਤਲ ਦਾ ਬਦਲਾ

ਸਾਡਾ ਰੋਜ਼ਾਨਾ ਤਜਰਬਾ ਦੱਸਦਾ ਹੈ ਕਿ ਕਿਸੇ ਆਂਢ-ਗੁਆਂਢ ਨਾਲ ਕੋਈ ਝਗੜਾ ਕਲੇਸ਼ ਪੈ ਜਾਣ ਦਾ ਕਾਰਨ ਬਹੁਤੀ ਵਾਰੀ ਕੋਈ ਟਪਲਾ-ਭੁਲੇਖਾ ਹੀ ਹੁੰਦਾ ਹੈ। ਇਕ ਵਾਰੀ ਕੋਈ ਟਪਲਾ ਲੱਗਿਆਂ ਫਿਰ ਕਈ ਵਿਗਾੜ ਬਣਦੇ ਜਾਂਦੇ ਹਨ। ਗੁਆਂਢੀ ਦੇਸਾਂ ਦੇ ਜੰਗ-ਜੁੱਧ ਭੀ ਇਸੇ ਤਰ੍ਹਾਂ ਕਈ ਟਪਲਿਆਂ ਤੋਂ ਹੀ ਸ਼ੁਰੂ ਹੋ ਕੇ ਵਧਦੇ ਵਧਦੇ ਭਿਆਨਕ ਰੂਪ ਧਾਰ ਲੈਂਦੇ ਹਨ।

ਕਿਤਨਾ ਹੀ ਕੋਈ ਸ੍ਰੇਸ਼ਟ ਤੇ ਉੱਚਾ ਕੰਮ ਹੋਵੇ, ਜੇ ਉਹ ਚੰਗੀ ਨੀਅਤ ਨਾਲ ਕੀਤਾ ਜਾਏ ਤੇ ਸਿਆਣਪ ਨਾਲ ਕੀਤਾ ਜਾਏ ਤਾਂ ਅਨੇਕਾਂ ਵਾਸਤੇ ਲਾਭਦਾਇਕ ਹੋ ਸਕਦਾ ਹੈ; ਪਰ ਜੇ ਉਸ ਦੇ ਕਰਨ ਵਿਚ ਅੰਞਾਣਪੁਣਾ, ਬੇ-ਪਰਵਾਹੀ, ਜਾਂ ਬਦ-ਨੀਤੀ ਵਰਤੀ ਜਾਏ, ਤਾਂ ਉਹ ਬੜਾ ਦੁਖਦਾਈ ਸਾਬਤ ਹੋ ਸਕਦਾ ਹੈ। ਨੇਕ ਸਿਪਾਹੀ ਦੇ ਹੱਥ ਵਿਚ ਫੜੀ ਹੋਈ ਤਲਵਾਰ ਦੀਨ-ਰੱਖਿਆ ਦਾ ਕੰਮ ਦੇ ਸਕਦੀ ਹੈ, ਪਰ ਬਾਲਕ ਦੇ ਹੱਥ ਤਲਵਾਰ ਉਸ ਦੇ ਆਪਣੇ ਹੀ ਖਉ ਦਾ ਕਾਰਨ ਬਣ ਜਾਂਦੀ ਹੈ।

ਇਹੀ ਹਾਲ ਸਮਝੋ ਇਤਿਹਾਸਕਾਰ ਦੀ ਕਲਮ ਦਾ। ਜੇ ਇਹ ਕਲਮ ਕਿਸੇ ਭਲੇ ਦੇ ਹੱਥੋਂ ਚੱਲੇ ਤਾਂ ਪਿਛਲੇ ਕਾਰਨਾਮਿਆਂ ਦੇ ਖ਼ਜ਼ਾਨੇ ਖੋਲ੍ਹ ਕੇ ਰੱਖ ਦੇਂਦੀ ਹੈ, ਪਰ ਜੇ ਇਸ ਕਲਮ ਨੂੰ ਚਲਾਣ ਵਾਲਾ ਕੋਈ ਤੰਗ-ਦਿਲ ਮੁਤਅੱਸਬ ਮਨੁੱਖ ਹੋਵੇ, ਉਹ ਸੋਨੇ ਨੂੰ ਭੀ ਮਿੱਟੀ ਬਣਾ ਦੇਂਦੀ ਹੈ।

ਪਰਸਿੱਧ ਅੰਗਰੇਜ਼ ਨਾਟਕਕਾਰ ਸ਼ੈਕਸਪੀਅਰ ਲਿਖਦਾ ਹੈ:

Deep malice makes too deep incision.

*King Richard II*

ਭਾਵ, ਜਿਤਨੀ ਹੀ ਡੂੰਘੀ ਈਰਖਾ ਕਿਸੇ ਮਨੁੱਖ ਦੇ ਹਿਰਦੇ ਵਿਚ ਹੋਵੇ,

ਉਹ ਆਪਣੇ ਵਿਰੋਧੀ ਉਤੇ ਵਾਰ ਕਰਨ ਲੱਗਾ ਉਤਨਾ ਹੀ ਡੂੰਘਾ ਜ਼ਖ਼ਮ ਕਰਦਾ ਹੈ।

(੨) ਸਿਖ-ਇਤਿਹਾਸ ਦੀ ਖੋਜ ਵਾਸਤੇ ਸਾਡਾ ਨਿਰਭਰ ਆਮ ਤੌਰ 'ਤੇ ਉਹਨਾਂ ਲਿਖਾਰੀਆਂ ਉੱਤੇ ਰਹਿੰਦਾ ਹੈ ਜੋ ਸਾਡੇ ਬਜ਼ੁਰਗਾਂ ਦੇ ਵਿਰੁੱਧ ਗੁੱਸੇ ਨਾਲ ਤੇ ਨਫ਼ਰਤ ਨਾਲ ਭਰੇ ਹੋਏ ਸਨ, ਜੋ ਜਾਬਰ ਹਕੂਮਤ ਦੇ ਹਾਮੀ ਸਨ, ਜੋ ਇਕ ਪਾਸੇ ਤਾਂ ਸਰਹੰਦ ਦੇ ਸੂਬੇ ਵਜ਼ੀਦ ਖ਼ਾਂ ਨੂੰ ਮਜ਼ਲੂਮ ਤੇ ਬੇ-ਗੁਨਾਹ ਲਿਖਦੇ ਹਨ, ਤੇ ਉਸ ਦੀ ਮੌਤ ਦਾ ਜ਼ਿਕਰ ਕਰਨ ਲੱਗੇ ਬੜਾ ਕਰੁਣਾ-ਰਸ ਪੈਦਾ ਕਰਨ ਦੇ ਜਤਨ ਕਰਦੇ ਹਨ; ਅਤੇ ਦੂਜੇ ਪਾਸੇ ਬੰਦੇ ਬਹਾਦਰ ਨੂੰ ਜ਼ਾਲਮ ਆਖਦੇ ਹਨ, ਜਿਸ ਨੇ ਕਿ ਵਜ਼ੀਦ ਖ਼ਾਂ ਵਰਗੇ ਜਰਵਾਣਿਆਂ ਦੀ ਸੋਧ ਕੀਤੀ।

ਸਾਡੇ ਇਤਿਹਾਸ ਦੀ ਖੋਜ ਕਰਨ ਵਾਲੇ ਅਨ-ਮਤੀ ਲੋਕ ਭੀ ਅਜਿਹੀਆਂ ਲਿਖਤਾਂ ਹੀ ਪੜ੍ਹਨ 'ਤੇ ਮਜਬੂਰ ਹੁੰਦੇ ਹਨ। ਇਸ ਦਾ ਨਤੀਜਾ ਇਹ ਨਿਕਲਦਾ ਹੈ ਕਿ ਸਾਡੇ ਇਤਿਹਾਸ ਬਾਰੇ ਖੋਜੀਆਂ ਨੂੰ ਬਹੁਤ ਸਾਰੇ ਟਪਲੇ ਲਗਦੇ ਹਨ। ਅਜਿਹੇ ਟਪਲਿਆਂ ਵਿਚੋਂ ਇਕ ਟਪਲਾ ਇਹ ਭੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਦੇ ਕਤਲ ਦਾ ਬਦਲਾ ਲੈਣ ਲਈ ਮੁਗ਼ਲ-ਰਾਜ ਦੇ ਵਿਰੁੱਧ ਅੰਦੋਲਨ ਕੀਤਾ ਸੀ।

(੩) ਦੁਨੀਆ ਵਿਚ ਇਹ ਪੁਰਾਣਾ ਖ਼ਿਆਲ ਚਲਿਆ ਆ ਰਿਹਾ ਹੈ ਕਿ ਆਪਣੇ ਪਿਤਾ ਦੇ ਅਪਮਾਨ ਦਾ ਬਦਲਾ ਲੈਣਾ ਇਕ ਬੀਰ ਸਪੁੱਤਰ ਦਾ ਕੰਮ ਹੁੰਦਾ ਹੈ। ਪਰ ਇਸ ਮਨੌਤ ਦੇ ਹੁੰਦਿਆਂ ਭੀ ਇਹ 'ਮਿਥ' ਮਿਥ ਲੈਣੀ ਇਕ ਭਾਰਾ ਟਪਲਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਦੇ ਕਤਲ ਦਾ ਬਦਲਾ ਲੈਣ ਲਈ ਤਲਵਾਰ ਫੜੀ ਸੀ।

ਇਸ ਟਪਲੇ ਦਾ ਨਿਰਣਾ ਕਰਨ ਲਈ ਅਸਾਂ ਹੇਠ-ਲਿਖੀਆਂ ਚਾਰ ਗੱਲਾਂ ਵਿਚਾਰਨੀਆਂ ਹਨ :

(ੳ) ਕੀ ਗੁਰੂ ਤੇਗ ਬਹਾਦਰ ਸਾਹਿਬ ਮਜਬੂਰਨ ਕਤਲ ਹੋਏ ਸਨ ?

(ਅ) ਕੀ ਉਹਨਾਂ ਦੇ ਕਤਲ 'ਤੇ ਗੁਰੂ ਗੋਬਿੰਦ ਸਿੰਘ ਜੀ ਨੇ ਬੜਾ ਗੁੱਸਾ ਮਨਾਇਆ ?

(ੲ) ਕੀ ਸ੍ਰੀ ਕਲਗੀਧਰ ਜੀ ਦਾ ਸੁਭਾਉ ਬਦਲਾ ਲੈਣ ਵਾਲਾ ਸੀ ?

(ਸ) ਕੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਕਤਲ

ਬਾਰੇ ਮੁਗ਼ਲ-ਰਾਜ ਦੇ ਵਿਰੁੱਧ ਕੋਈ ਸ਼ਿਕਾਇਤ ਲਿਖੀ ਸੀ ?

(੪) (ੳ) ਗੁਰੂ ਤੇਗ ਬਹਾਦਰ ਸਾਹਿਬ ਨੇ ਮਜ਼ਲੂਮਾਂ ਦੀ ਰੱਖਿਆ ਲਈ ਸ਼ਹਾਦਤ ਵਾਸਤੇ ਆਪਣੇ ਆਪ ਨੂੰ ਆਪ ਹੀ ਪੇਸ਼ ਕੀਤਾ ਸੀ। ਦਿੱਲੀ ਵਲ ਉਹ ਆਪ ਹੀ ਚੱਲ ਕੇ ਗਏ ਸਨ। ਜਦੋਂ ਆਪ ਸਮਾਣੇ ਪਹੁੰਚੇ (ਜੋ ਪਟਿਆਲੇ ਦੇ ਪਾਸ ਹੈ) ਤਾਂ ਉਸ ਵਕਤ ਤਕ ਮੁਗ਼ਲ ਹਕੂਮਤ ਵਲੋਂ ਉਹਨਾਂ ਦੀ ਗ੍ਰਿਫ਼ਤਾਰੀ ਦੇ ਹੁਕਮ ਜਾਰੀ ਹੋ ਚੁਕੇ ਸਨ। [1]ਸਮਾਣੇ ਦੇ ਪਠਾਣ ਭੀਖਨ ਖ਼ਾਂ ਨੇ ਬੜੀ ਹੀ ਪ੍ਰੇਰਨਾ ਕੀਤੀ ਕਿ ਆਪ ਮੇਰੇ ਪਾਸ ਟਿਕੇ ਰਹੋ, ਮੈਂ ਆਪ ਦੀ ਸੇਵਾ ਵਿਚ ਸੁਭਾਗਤਾ ਸਮਝਦਾ ਹਾਂ, ਤੇ ਇਧਰ ਸਰਕਾਰੀ ਅਹਿਦੀਏ ਭੀ ਨਹੀਂ ਪਹੁੰਚ ਸਕਣਗੇ। ਪਰ ਸਤਿਗੁਰੂ ਜੀ ਨੇ ਉਥੇ ਲੁਕ ਕੇ ਰਹਿਣ ਤੋਂ ਇਨਕਾਰ ਕਰ ਦਿਤਾ। ਅਨੰਦਪੁਰ ਸਾਹਿਬ ਤੋਂ ਤੁਰਨ ਵੇਲੇ ਅਨੇਕਾਂ ਸਿਖ ਆਪ ਦੇ ਨਾਲ ਚੱਲ ਪਏ ਸਨ, ਪਰ ਸਤਿਗੁਰੂ ਜੀ ਨੇ ਸਿਰਫ਼ ਉਹ ਪੰਜ ਸਿਖ ਆਪਣੇ ਨਾਲ ਲਏ ਜੋ ਇਸ ਮਹਾਨ ਕਾਰਜ ਵਿਚ ਖ਼ੁਸ਼ੀ ਨਾਲ ਸ਼ਹੀਦ ਹੋਣ ਵਾਸਤੇ ਤਿਆਰ ਹੋਣ। ਆਗਰੇ ਜਾ ਕੇ ਗੁਰੂ ਤੇਗ ਬਹਾਦਰ ਸਾਹਿਬ ਨੇ ਗ੍ਰਿਫ਼ਤਾਰੀ ਦਾ ਪਰਬੰਧ ਆਪ ਹੀ ਕਰਾਇਆ ਸੀ।

(ਅ) ਮੁਗ਼ਲ-ਰਾਜ ਦੇ ਵਿਰੁੱਧ ਸਿੱਖਾਂ ਦਾ ਅੰਦੋਲਨ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਤੋਂ ਸ਼ੁਰੂ ਨਹੀਂ ਹੁੰਦਾ। ਗੁਰੂ ਨਾਨਕ ਦੇਵ ਜੀ ਨੇ ਹੀ ਆਪਣੇ ਵਕਤ ਦੇ ਹਾਕਮਾਂ ਦੇ ਅਤਿਆਚਾਰਾਂ ਦੇ ਵਿਰੁੱਧ ਆਵਾਜ਼ ਉਠਾਈ ਸੀ। ਆਪ ਫ਼ੁਰਮਾਂਦੇ ਹਨ :

**ਹਰਣਾ ਬਾਜਾਂ ਤੈ ਸਿਕਦਾਰਾਂ, ਏਨ੍ਹਾ ਪੜ੍ਹਿਆ ਨਾਉ॥**
**ਫਾਂਧੀ ਲਗੀ ਜਾਤਿ ਫਹਾਇਨਿ, ਅਗੈ ਨਾਹੀ ਥਾਉ॥**

---

੧. ਸਮਾਣਾ ਪਟਿਆਲੇ ਤੋਂ ੧੭ ਮੀਲ ਦੱਖਣ-ਪੱਛਮ ਪਾਸੇ ਹੈ। ਗੁਰੂ ਤੇਗ ਬਹਾਦਰ ਸਾਹਿਬ ਬਹਾਦਰਗੜ੍ਹ ਤੋਂ ਚੱਲ ਕੇ ਸਮਾਣੇ ਪਹੁੰਚੇ ਸਨ। ਜਿਥੇ ਸਤਿਗੁਰੂ ਜੀ ਨੇ ਡੇਰਾ ਕੀਤਾ ਸੀ, ਉਹ ਅਸਥਾਨ ਹੁਣ ਸਮਾਣੇ ਦੀ ਹੱਦ ਤੋਂ ਬਾਹਰ ਹੈ ਅਤੇ ਪਿੰਡ ਗੜ੍ਹੀ ਨਜ਼ੀਰ ਦੀ ਮਾਲਕੀ ਹੈ। ਇਹ ਪਿੰਡ ਪਟਿਆਲੇ ਅਸਟੇਸ਼ਨ ਤੋਂ ੧੯ ਮੀਲਾਂ 'ਤੇ ਹੈ। ਇਸ ਪਿੰਡ ਨੂੰ ਭੀਖਨ ਖ਼ਾਂ ਪਠਾਣ ਨੇ ਵਸਾਇਆ ਸੀ। ਭੀਖਨ ਖ਼ਾਂ ਨੇ ਸਤਿਗੁਰੂ ਜੀ ਨੂੰ ਆਪਣੇ ਪਾਸ ਠਹਿਰਾ ਕੇ ਪ੍ਰੇਮ ਨਾਲ ਸੇਵਾ ਕੀਤੀ ਸੀ। ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ।

ਸਮਾਣੇ ਦੇ ਵਸਨੀਕ ਜਲਾਲੁੱਦੀਨ ਜੱਲਾਦ ਨੇ ਗੁਰੂ ਤੇਗ ਬਹਾਦਰ ਸਾਹਿਬ ਨੂੰ ਦਿੱਲੀ ਵਿਚ ਕਤਲ ਕੀਤਾ ਸੀ। ਇਥੋਂ ਦੇ ਹੀ ਸੱਈਅਦਾਂ ਨੇ ਛੋਟੇ ਸਾਹਿਬਜ਼ਾਦਿਆਂ ਦੇ ਵਿਰੁੱਧ ਕੋਹੇ ਜਾਣ ਦਾ ਫ਼ਤਵਾ ਦਿੱਤਾ ਸੀ, ਇਥੋਂ ਦੇ ਹੀ ਜੱਲਾਦਾਂ ਨੇ ਸਾਹਿਬਜ਼ਾਦੇ ਕੋਹੇ ਸਨ। ਤਾਹੀਏਂ ਬੰਦਾ ਬਹਾਦਰ ਨੇ ਖ਼ਾਲਸੇ ਨਾਲ ਮਿਲ ਕੇ ਸੰਨ ੧੭੦੯ ਵਿਚ ਇਸ ਨਗਰ ਨੂੰ ਫ਼ਤਹ ਕਰ ਕੇ ਪਾਪੀਆਂ ਨੂੰ ਦੰਡ ਦਿਤਾ ਸੀ।

**ਸੋ ਪੜਿਆ ਸੋ ਪੰਡਿਤੁ ਬੀਨਾ, ਜਿਨ੍ਹੀ ਕਮਾਣਾ ਨਾਉ॥**
**ਪਹਿਲੋ ਦੇ ਜੜ ਅੰਦਰਿ ਜੰਮੈ, ਤਾ ਉਪਰਿ ਹੋਵੈ ਛਾਉ॥**
**ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨ੍ਹਿ ਬੈਠੇ ਸੁਤੇ॥**
**ਚਾਕਰ ਨਹਦਾ ਪਾਇਨ੍ਹਿ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥**
**ਜਿਥੈ ਜੀਆ ਹੋਸੀ ਸਾਰ॥ ਨਕੀ ਵਢੀ ਲਾਇਤਬਾਰ॥੨॥ (੨੨)**

*(ਵਾਰ ਮਲਾਰ, ਪੰਨਾ ੧੨੮੮)*

(ੲ) ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਦਾ ਕਾਰਨ ਜਹਾਂਗੀਰ ਆਪ ਬਣਿਆ ਸੀ, ਕਿਉਂਕਿ ਉਸ ਨੂੰ ਇਸ ਵਧ ਰਹੀ ਤਾਕਤ ਤੋਂ ਖ਼ਤਰਾ ਸੀ। *ਤੁਜ਼ਕ ਜਹਾਂਗੀਰੀ* ਵਿਚ ਉਹ ਆਪ ਲਿਖਦਾ ਹੈ:

**ਦਰ ਗੋਇੰਦਵਾਲ, ਕਿ ਬਰ ਕਿਨਾਰੇ ਦਰੀਆਏ ਬਿਆਹ ਵਾਕਿਆ ਅਸਤ, ਹਿੰਦੂਏ ਬੂਦ ਅਰਜੁਨ ਨਾਮ, ਦਰ ਲਿਬਾਸੇ ਪੀਰੀ ਓ ਸ਼ੇਖ਼ੀ। ਚੁਨਾਂਚਿ ਬਿਸੀਆਰੇ ਅਜ਼ ਸਾਦਾ ਲੌਹਾਨੇ ਹਿੰਦੂ, ਬਲਕਿ ਨਾਦਾਨੋ ਸਫ਼ੀਹਾਨੇ ਇਸਲਾਮ, ਮੁਕੈਦੇ ਅਤਵਾਰੋ ਔਜ਼ਾਏ ਖ਼ੁਦ ਸਾਖ਼ਤਹ, ਕੌਸੇ ਪੀਰੀ ਓ ਵਲਾਇਤ ਰਾ ਬਲੰਦ ਆਵਾਜ਼ਹ ਗਰਦਾਨੀਦਹ ਬੂਦ। ਵ ਊ ਰਾ ਗੁਰੂ ਮੇ-ਗੁਫ਼ਤੰਦ। ਵ ਅਜ਼ ਅਤਰਾਫ਼ੋ ਜਵਾਨਬ, ਗੋਲਾਨੋ ਗੋਲ ਪ੍ਰਸਤਾਂ, ਬ-ਦੂ ਰਜੂਹ ਆਵੁਰਦਹ ਇਹਤਕਾਦੇ ਤਮਾਮ ਬ ਊ ਇਜ਼ਹਾਰ ਮੇ-ਕਰਦੰਦ। ਅਜ਼ ਸਿਹ ਚਹਾਰ ਪੁਸ਼ਤ, ਊ ਈਂ ਦੂਕਾਨ ਰਾ ਗਰਮ ਮੇ ਦਾਸ਼ਤੰਦ। ਮੁੱਦਤਹਾ ਬ-ਖ਼ਾਤਰ ਮੇ-ਗੁਜ਼ੱਸ਼ਤ, ਕਿ ਈਂ ਦੂਕਾਨੇ ਬਾਤਲ ਰਾ ਬਰ-ਤਰਫ਼ ਬਾਇਦ ਸਾਖ਼ਤ। ਯਾ ਊ ਰਾ ਦਰ ਜਿਰਗਾ-ਏ ਅਹਲੇ ਇਸਲਾਮ ਬਾਇਦ ਆਵੁਰਦ।**

ਭਾਵ, ਗੋਇੰਦਵਾਲ ਵਿਚ, ਜਿਹੜਾ ਕਿ ਬਿਆਸ ਦਰਿਆ ਦੇ ਕੰਢੇ ਉਤੇ ਹੈ, ਪੀਰਾਂ ਬਜ਼ੁਰਗਾਂ ਦੇ ਵੇਸ ਵਿਚ ਅਰਜਨ ਨਾਮ ਇਕ ਹਿੰਦੂ ਸੀ, ਜਿਸ ਨੇ ਬਹੁਤ ਸਾਰੇ ਭੋਲੇ-ਭਾਲੇ ਹਿੰਦੂਆਂ, ਸਗੋਂ ਮੂਰਖ ਤੇ ਬੇਸਮਝ ਮੁਸਲਮਾਨਾਂ ਨੂੰ ਭੀ ਆਪਣੀ ਰਹਿਤ-ਬਹਿਤ ਦਾ ਸ਼ਰਧਾਲੂ ਬਣਾ ਕੇ ਆਪਣੇ ਵਲੀ ਤੇ ਪੀਰ ਹੋਣ ਦਾ ਢੋਲ ਬਹੁਤ ਉੱਚਾ ਵਜਾਇਆ ਹੋਇਆ ਸੀ। ਉਹ ਉਸ ਨੂੰ ਗੁਰੂ ਆਖਦੇ ਸਨ। ਸਭਨਾਂ ਤਰਫ਼ਾਂ ਤੋਂ ਫ਼ਰੇਬੀ ਤੇ ਠੱਗੀ-ਪਸੰਦ ਲੋਕ ਉਸ ਦੇ ਪਾਸ ਆ ਕੇ ਉਸ ਉਤੇ ਆਪਣੀ ਪੂਰੀ ਸ਼ਰਧਾ ਪਰਗਟ ਕਰਦੇ ਸਨ। ਤਿੰਨ ਚਾਰ ਪੀੜ੍ਹੀਆਂ ਤੋਂ ਉਨ੍ਹਾਂ ਇਹ ਦੁਕਾਨ ਚਲਾਈ ਹੋਈ ਸੀ। ਢੇਰ ਸਮੇ ਤੋਂ ਮੇਰੇ ਦਿਲ ਵਿਚ ਖ਼ਿਆਲ ਉਠ ਰਿਹਾ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰਨਾ ਚਾਹੀਦਾ ਹੈ ਜਾਂ

ਉਸ (ਗੁਰੂ) ਨੂੰ ਮੁਸਲਮਾਨੀ ਫ਼ਿਰਕੇ ਵਿਚ ਲੈ ਆਉਣਾ ਚਾਹੀਦਾ ਹੈ।

(ਸ) ਗੁਰੂ ਹਰਿਗੋਬਿੰਦ ਸਾਹਿਬ ਨਾਲ ਮੁਗ਼ਲ ਫ਼ੌਜਾਂ ਦੇ ਚਾਰ ਖੁਲ੍ਹੇ ਜੰਗ ਹੋਏ ਸਨ।

(ਹ) ਸਿਖ ਕੌਮ ਦੇ ਇਸ ਅੰਦੋਲਨ ਦਾ, ਸਿੱਖਾਂ ਦੀ ਇਸ ਬਹਾਦਰੀ ਦਾ ਹਾਲ ਸੁਣ ਕੇ ਹੀ ਕਸ਼ਮੀਰ ਦੇ ਬ੍ਰਾਹਮਣ ਆਪਣੇ ਮਰਹੱਟੇ ਤੇ ਰਾਜਪੂਤ ਸੂਰਮਿਆਂ ਨੂੰ ਛੱਡ ਕੇ ਗੁਰੂ ਤੇਗ ਬਹਾਦਰ ਸਾਹਿਬ ਦੇ ਪਾਸ ਆਏ ਸਨ। ਤੇ ਸਤਿਗੁਰੂ ਜੀ ਨੇ ਉਹਨਾਂ ਦੀ ਬਾਂਹ ਫੜਨੀ ਪਰਵਾਨ ਕਰ ਲਈ ਸੀ।

(੫) ਕੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਕਤਲ 'ਤੇ ਗੁੱਸਾ ਮਨਾਇਆ ਸੀ ?

ਸਤਿਗੁਰੂ ਜੀ ਨੇ *ਬਚਿਤ੍ਰ ਨਾਟਕ* ਵਿਚ ਗੁਰੂ ਤੇਗ ਬਹਾਦਰ ਸਾਹਿਬ ਦੀ ਅਦੁੱਤੀ ਸ਼ਹੀਦੀ ਦੀ ਸ਼ਲਾਘਾ ਕੀਤੀ ਹੈ, ਪਰ ਬਾਦਸ਼ਾਹ ਦੇ ਜ਼ੁਲਮ ਦਾ ਕੋਈ ਜ਼ਿਕਰ ਨਹੀਂ ਕੀਤਾ। ਗੁਰੂ ਤੇਗ ਬਹਾਦਰ ਸਾਹਿਬ ਬਾਰੇ ਆਪ ਨੇ ਲਿਖਿਆ ਕਿ ਧਰਮ ਦੀ ਖ਼ਾਤਰ ਜੋ ਬਚਨ ਉਹਨਾਂ ਕੀਤਾ ਸੀ ਉਸ ਨੂੰ ਪਾਲ ਵਿਖਾਇਆ, ਮਜ਼ਲੂਮਾਂ ਦੀ ਖ਼ਾਤਰ ਸਿਰ ਦੇਣ ਵੇਲੇ ਉਹਨਾਂ ਨੇ ਰਤਾ ਭੀ 'ਸੀ' ਨਾ ਕੀਤੀ, ਸਤਿਗੁਰੂ ਜੀ ਨੇ ਇਕ ਬੇ-ਮਿਸਾਲ ਕੰਮ ਕਰ ਵਿਖਾਇਆ ਕਿ ਉਹਨਾਂ ਨੇ ਹਿੰਦੂਆਂ ਦੇ ਉਸ ਅਕੀਦੇ ਦੀ ਸਹਾਇਤਾ ਕੀਤੀ ਜਿਸ ਵਿਚ ਉਹਨਾਂ ਦੀ ਆਪਣੀ ਕੋਈ ਸ਼ਰਧਾ ਨਹੀਂ ਸੀ। ਆਪਣੀ ਜਿੰਦ ਬਚਾਣ ਲਈ ਕਰਾਮਾਤ ਵਿਖਾਲਣੋਂ ਭੀ ਨਾਂਹ ਕਰ ਦਿੱਤੀ।

ਜਿਸ ਸਰੀਰ ਨੂੰ ਬਚਾ ਕੇ ਰੱਖਣ ਲਈ ਸਾਰੇ ਜੀਵ ਇਤਨੇ ਸਹਿਮ ਖਾਂਦੇ ਰਹਿੰਦੇ ਹਨ, ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ ਉਹ ਇਕ 'ਠੀਕਰ' ਹੀ ਸੀ, ਜਿਸ ਨੇ ਆਖ਼ਰ ਕਦੇ ਭੱਜਣਾ ਹੀ ਹੈ। ਆਪ ਫ਼ੁਰਮਾਂਦੇ ਹਨ :

**ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥**
**ਸਾਧਨ ਹੇਤਿ ਇਤੀ ਜਿਨਿ ਕਰੀ॥ ਸੀਸ ਦੀਆ ਪਰ ਸੀ ਨ ਉਚਰੀ॥੧੩॥**
**ਧਰਮ ਹੇਤਿ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥**
**ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ-ਲੋਗਨ ਕਹ ਆਵਤ ਲਾਜਾ॥੧੪॥**
**ਠੀਕਰ ਫੋਰਿ ਦਿਲੀਸ ਸਿਰਿ, ਪ੍ਰਭ-ਪੁਰਿ ਕੀਯਾ ਪਯਾਨ॥**
**ਤੇਗ ਬਹਾਦਰ ਸੀ ਕ੍ਰਿਆ, ਕਰੀ ਨ ਕਿਨ ਹੂੰ ਆਨ॥੧੫॥**

*(ਬਚਿਤ੍ਰ ਨਾਟਕ, ਅਧਿ: ੫)*

(੬) ਕੀ ਗੁਰੂ ਗੋਬਿੰਦ ਸਿੰਘ ਜੀ ਦਾ ਸੁਭਾਉ ਬਦਲਾ ਲੈਣ ਵਾਲਾ ਸੀ ?

(ੳ) ਸਤਿਗੁਰੂ ਜੀ ਨੂੰ ਸਿਖ ਪੰਥ ਦੇ ਵਿਰੋਧੀਆਂ ਨਾਲ ਕਈ ਜੰਗ ਲੜਨੇ ਪਏ, ਜਿਨ੍ਹਾਂ ਵਿਚੋਂ ਪਰਸਿੱਧ ਜੰਗ ਇਹ ਹਨ :

ਭੰਗਾਣੀ ਦਾ ਜੁੱਧ, ਨਦੌਣ ਦਾ ਜੰਗ, ਹੁਸੈਨੀ ਜੰਗ, ਅਨੰਦਪੁਰ ਦਾ ਘੇਰਾ ਪਹਾੜੀ ਰਾਜਿਆਂ ਵਲੋਂ, ਅਨੰਦਪੁਰ ਦਾ ਵੱਡਾ ਘੇਰਾ ਸ਼ਾਹੀ ਫ਼ੌਜ ਵਲੋਂ, ਚਮਕੌਰ ਸਾਹਿਬ ਦਾ ਜੰਗ ਤੇ ਮੁਕਤਸਰ ਦਾ ਜੰਗ।

ਕਿਸੇ ਭੀ ਲੜਾਈ ਵਿਚ ਸਤਿਗੁਰੂ ਜੀ ਨੇ ਕਦੇ ਆਪ ਪਹਿਲਾਂ ਹਮਲਾ ਨਹੀਂ ਕੀਤਾ। ਪਹਿਲ ਹਮੇਸ਼ਾ ਵਿਰੋਧੀਆਂ ਵਲੋਂ ਹੀ ਹੁੰਦੀ ਰਹੀ।

(ਅ) ਜਦੋਂ ਵੈਰੀ ਨੂੰ ਜੰਗ ਵਿਚ ਹਾਰ ਹੋਈ, ਤਾਂ ਵੈਰੀ ਦੀ ਭੱਜੀ ਜਾਂਦੀ ਫ਼ੌਜ ਉਤੇ ਸਤਿਗੁਰੂ ਜੀ ਨੇ ਸਿੱਖਾਂ ਨੂੰ ਵਾਰ ਕਰਨ ਦੀ ਇਜਾਜ਼ਤ ਨਾ ਦਿੱਤੀ। ਭੰਗਾਣੀ ਦੇ ਜੁੱਧ ਦਾ ਹਾਲ ਸਤਿਗੁਰੂ ਜੀ ਨੇ *ਬਚਿਤ੍ਰ ਨਾਟਕ* ਵਿਚ ਆਪ ਲਿਖਿਆ। ਉਸ ਵਿਚ ਜ਼ਿਕਰ ਕਰਦੇ ਹਨ :

**ਭਜਿਯੋ ਸ਼ਾਹ ਪਾਹਾੜ ਤਾਜ਼ੀ ਤ੍ਰਿਪਾਯੰ॥**
**ਚਲਿਯੋ, ਬੀਰੀਆ ਤੀਰੀਆ ਨ ਚਲਾਯੰ॥**
**ਜਸੋ ਢੱਡਵਾਲੰ ਮਧੁੱਕਰ ਸੁ ਸ਼ਾਹੰ॥**
**ਭਜੇ ਸੰਗਿ ਲੈ ਕੇ ਸੁ ਸਾਰੀ ਸਿਪਾਹੰ॥੨੦॥** *(ਬਚਿਤ੍ਰ ਨਾਟਕ, ਅਧਿ: ੬)*

*ਨੋਟ :* ਭੰਗਾਣੀ ਦੇ ਜੰਗ ਪਿਛੋਂ ਇਹ ਸਾਰੇ ਆਪੋ ਆਪਣੀ ਰਿਆਸਤ ਵਿਚ ਚਲੇ ਗਏ। ਇਹਨਾਂ ਰਾਜਿਆਂ ਵਲੋਂ ਖ਼ਿਰਾਜ ਨਾ ਪੁੱਜਣ 'ਤੇ ਔਰੰਗਜ਼ੇਬ ਨੇ ਮੀਆਂ ਖ਼ਾਂ ਫ਼ੌਜਦਾਰ ਨੂੰ ਪਹਾੜ ਵਲ ਭੇਜਿਆ। ਮੀਆਂ ਖ਼ਾਂ ਆਪ ਜੰਮੂ ਵਲ ਗਿਆ, ਤੇ ਉਸ ਨੇ ਆਪਣੇ ਭਤੀਜੇ ਅਲਫ਼ ਖ਼ਾਂ ਨੂੰ ਨਦੌਣ ਵਲ ਭੇਜਿਆ। ਅਜੇ ਇਕ ਸਾਲ ਨਹੀਂ ਸੀ ਹੋਇਆ ਜਦੋਂ ਇਹਨਾਂ ਸਾਰੇ ਰਾਜਿਆਂ ਨੇ ਭੀਮ ਚੰਦ ਦੇ ਨਾਲ ਹੋ ਕੇ ਸਤਿਗੁਰੂ ਜੀ ਨਾਲ ਰਿਆਸਤ ਨਾਹਨ ਵਿਚ ਖੋਟ ਵਰਤਿਆ ਸੀ, ਹੁਣ ਭੀੜ ਆ ਪੈਣ 'ਤੇ ਭੀਮ ਚੰਦ ਨੇ ਸਹਾਇਤਾ ਮੰਗੀ। ਸਤਿਗੁਰੂ ਜੀ ਨੇ ਉਹਨਾਂ ਦੀ ਪਿਛਲੀ ਕਰਤੂਤ ਦਾ ਖ਼ਿਆਲ ਨਹੀਂ ਕੀਤਾ, ਤੇ ਮਜ਼ਲੂਮ ਸਮਝ ਕੇ ਮਦਦ ਕਰ ਦਿੱਤੀ। ਨਦੌਣ ਜੰਗ ਹੋਇਆ। ਅਲਫ਼ ਖ਼ਾਂ ਨੂੰ ਹਾਰ ਹੋਈ, ਸੰਨ ੧੬੯੦ ਵਿਚ।

(ੲ) ਜਗਤ ਦੀ ਜੁੱਧ-ਨੀਤੀ ਵਿਚ ਹਰੇਕ ਗੱਲ ਜਾਇਜ਼ ਹੈ। ਬੜੀਆਂ ਬੜੀਆਂ ਉੱਮਤਾਂ ਦੇ ਸਰਦਾਰ ਤੇ ਰੂਹਾਨੀ ਆਗੂ ਜੁੱਧ ਸਮੇ ਦੁਸ਼ਮਨ ਦਾ ਮਾਲ ਖੋਹ ਲੈਣਾ, ਇਸਤ੍ਰੀਆਂ ਬੱਚੇ ਗ਼ੁਲਾਮ ਬਣਾ ਲੈਣੇ, ਢੱਠਿਆਂ ਨੂੰ ਕਾਬੂ ਕਰ ਕੇ ਮੁਆਵਜ਼ਾ ਲੈਣਾ ਜਾਂ ਕਤਲ ਕਰ ਦੇਣਾ ਜਾਇਜ਼ ਸਮਝਦੇ ਹਨ।

ਪਰ ਜੁੱਧ ਵਿਚ ਇਕ ਸਮੇ ਇਕ ਮੁਸਲਮਾਨ ਅਮੀਰ ਦਾ ਡੋਲਾ ਸਿੰਘਾਂ ਦੇ ਕਾਬੂ ਆਉਣ 'ਤੇ ਸਿੰਘ ਬਦਲਾ ਲੈਣ ਦਾ ਖ਼ਿਆਲ ਕਰਨ ਲੱਗੇ, ਤਾਂ ਸਤਿਗੁਰੂ ਜੀ ਨੇ ਬੜੀ ਤਾੜਨਾ ਕੀਤੀ, ਅਤੇ ਉਸ ਤੁਰਕ-ਇਸਤ੍ਰੀ ਨੂੰ ਇੱਜ਼ਤ ਨਾਲ ਉਸ ਦੇ ਘਰ ਅਪੜਾਇਆ। ਸਿਖ-ਇਤਿਹਾਸ ਲਿਖਦਾ ਹੈ:

**ਪੁਨਿ ਸਿੰਘਨ ਬੂਝੇ ਗੁਣ-ਖਾਨੀ॥ ਸਕਲ ਤੁਰਕ ਭੁਗਵੈਂ ਹਿੰਦਵਾਨੀ॥**
**ਸਿਖ ਬਦਲਾ ਲੇ ਭਲਾ ਜਣਾਵੈ॥ ਗੁਰ-ਸ਼ਾਸਤ੍ਰ ਕਿਉਂ ਵਰਜਿ ਹਟਾਵੈ॥**
**ਸੁਣਿ ਸਤਿਗੁਰ ਬੋਲੇ ਤਿਸ ਬੇਰੇ॥ ਹਮ ਲੇ ਜਾਣੋਂ ਪੰਥ ਉਚੇਰੇ॥**
**ਨਹੀਂ ਅਧੋਗਤਿ ਬਿਖੇ ਪੁਚਾਵੈਂ॥ ਯਾ ਤੇ ਕਲਮਲ ਕਰਨ ਹਟਾਵੈਂ॥**

(ਸ) ਇਕ ਮੁਸਲਮਾਨ ਇਤਿਹਾਸਕਾਰ ਆਪ ਭੀ ਸਿੰਘਾਂ ਦੇ ਆਚਰਨ ਬਾਰੇ ਖ਼ੁਦਿ ਲਿਖ ਗਿਆ ਹੈ। ਅਹਿਮਦ ਸ਼ਾਹ ਅਬਦਾਲੀ ਨੇ ਸਿੰਘਾਂ ਨੂੰ ਮੁਕਾਣ ਲਈ ਪੰਜਾਬ 'ਤੇ ਚੌਥਾ ਹਮਲਾ ਕੀਤਾ। ਜਹਾਦ (ਮਜ਼ਹਬੀ ਜੰਗ) ਦਾ ਨਾਹਰਾ ਲਾਇਆ ਗਿਆ। ਬਲੋਚਿਸਤਾਨ ਦੇ ਇਲਾਕੇ ਕਲਾਤ ਦਾ ਖ਼ਾਨ ਭੀ ਜੰਗ ਵਿਚ ਸ਼ਾਮਲ ਹੋਇਆ। ਉਸ ਦੇ ਨਾਲ ਉਸ ਦਾ ਮੁਨਸ਼ੀ ਕਾਜ਼ੀ ਨੂਰ ਮੁਹੰਮਦ ਭੀ ਸੀ। ਜੰਗ ਦੇ ਅੱਖੀਂ ਡਿੱਠੇ ਹਾਲ ਉਸ ਨੇ ਇਕ ਕਿਤਾਬ *ਜੰਗ ਨਾਮਹ* ਵਿਚ ਲਿਖੇ। ਇਹ ਕਿਤਾਬ ਫ਼ਾਰਸੀ ਸ਼ੇਅਰਾਂ ਵਿਚ ਹੈ। ਕਾਜ਼ੀ ਨੂਰ ਮੁਹੰਮਦ ਸਿੰਘਾਂ ਨੂੰ 'ਸੱਗ' (ਭਾਵ, ਕੁੱਤਾ) ਲਿਖਦਾ ਹੈ, ਪਰ ਅਸਲੀਅਤ ਨੂੰ ਲੁਕਾਂਦਾ ਨਹੀਂ।

ਰਣ-ਭੂਮੀ ਵਿਚ ਸਿੰਘਾਂ ਦੇ ਕਰਤਬਾਂ ਦਾ ਜ਼ਿਕਰ ਕਰ ਕੇ ਉਹਨਾਂ ਦੇ ਆਚਰਨ ਦਾ ਭੀ ਇਉਂ ਜ਼ਿਕਰ ਕਰਦਾ ਹੈ:

**ਕਿ ਨ ਕੁਸ਼ਤੰਦ ਨਾ-ਮਰਦ ਰਾ ਹੇਚਗਾਹ॥**
**ਗੁਰੇਜ਼ੰਦਹ ਰਾਹਮ ਨ ਗੀਰੰਦ ਰਾਹ॥੪੬॥**
**ਜ਼ਰੋ ਜ਼ੇਵਰੇ ਜ਼ਨ ਬ-ਤਾਰਾਜ ਨੀਜ਼॥**
**ਨ ਗੀਰੰਦਹ ਗਰ ਮੁਹਰਾ ਅਸਤ ਵ ਕਨੀਜ਼॥੪੭॥**
**ਜ਼ਨਾਹਮ ਨ ਬਾਸ਼ਦ ਮਿਆਨੇ ਸਗਾਂ॥**
**ਨ ਦੁਜ਼ਦੀ ਬਵਦ ਕਾਰਿ ਆਂ ਬਦ-ਰਗਾਂ॥੪੮॥**
**ਕਿ ਜ਼ਨ ਗਰ ਜਵਾਨਸਤ ਵ ਹਸਤ ਪੀਰ॥**
**ਬ-ਗੋਯੰਦ ਬੁਢੀਆ ਬਿਰੌਂ ਗੋਸ਼ਹਗੀਰ॥੪੯॥**
**ਬਵਦ ਲਫ਼ਜ਼ਿ ਬੁਢੀਆ ਬ-ਹਿੰਦੀ ਜ਼ਬਾਂ॥**
**ਬ-ਮਾਨੀ ਕਿ ਈਂ ਪੀਰਿ ਜ਼ਾਲਿ ਜ਼ਨਾਂ॥੫੦॥**

**ਨ ਦੂਜ਼ਦੀਸਤ ਹਰਗਿਜ਼ ਮਿਆਨੇ ਸਗਾਂ॥**
**ਨ ਪੈਦਾਸਤ ਸਾਰਕ ਦਰਾਂ ਬਦ-ਰਗਾਂ॥੫੧॥**
**ਕਿ ਜ਼ਾਨੀ ਓ ਸ਼ਾਰਕ ਨ ਦਾਰੰਦ ਦੋਸਤ॥....੫੨॥**

*(ਜੰਗਨਾਮਾ, ਸਫ਼ਾ ੧੫੯, ਅਧਿ: ੪੧)*

[1]ਭਾਵ ਅਰਥ :

ਇਹ ਨਾਮਰਦ ਨੂੰ (ਜੋ ਲੜਾਈ ਵਿਚ ਹਥਿਆਰ ਰਖ ਦੇਵੇ) ਕਦੇ ਵੀ ਨਹੀਂ ਮਾਰਦੇ ਅਤੇ ਨਾ ਹੀ ਲੜਾਈ ਚੋਂ ਭਜ ਨਿਕਲੇ ਨੂੰ ਹੀ ਘੇਰਦੇ ਹਨ।੪੬।

ਲੁੱਟ ਸਮੇਂ ਨਾ ਹੀ ਇਹ ਕਿਸੇ ਜ਼ਨਾਨੀ ਦਾ ਰੁਪਇਆ ਗਹਿਣਾ ਹੀ ਲੁਟਦੇ ਹਨ, ਭਾਵੇਂ ਉਹ ਸਵਾਣੀ ਹੋਵੇ ਭਾਵੇਂ ਉਹ ਗੋਲੀ-ਬਾਂਦੀ।੪੭।

ਇਨ੍ਹਾਂ ਸਗਾਂ ਵਿਚ ਵਿਭਚਾਰ ਭੀ ਨਹੀਂ ਹੈ ਅਤੇ ਨਾ ਹੀ ਇਹ ਭੈੜੀਆਂ ਰਗਾਂ ਵਾਲੇ ਚੋਰੀ ਹੀ ਕਰਦੇ ਹਨ।੪੮।

ਤ੍ਰੀਮਤ ਭਾਵੇਂ ਜਵਾਨ ਹੈ ਭਾਵੇਂ ਬੁੱਢੀ, ਉਸ ਨੂੰ ਕਹਿੰਦੇ ਹਨ, ਬੁਢੀਏ! ਇਕ ਪਾਸੇ ਹੱਟ ਜਾ।੪੯।

ਹਿੰਦੁਸਤਾਨੀ ਬੋਲੀ ਵਿਚ 'ਬੁੱਢੀ' ਲਫ਼ਜ਼ ਦੇ ਅਰਥ ਹਨ—'ਵੱਡੀ ਉਮਰ ਵਾਲੀ ਤ੍ਰੀਮਤ'।੫੦।

ਇਹ ਸੱਗ ਨਾ ਚੋਰੀ ਕਰਦੇ ਹਨ ਅਤੇ ਨਾ ਹੀ ਇਹ ਸੰਨ੍ਹ ਮਾਰਦੇ ਹਨ।੫੧।

ਵਿਭਚਾਰੀ ਤੇ ਸੰਨ੍ਹ ਮਾਰਨ ਵਾਲੇ ਨਾਲ ਇਹ ਮੇਲ-ਮਿਲਾਪ ਨਹੀਂ ਰਖਦੇ।੫੨।

(੭) ਕੀ ਸਤਿਗੁਰੂ ਜੀ ਨੇ ਮੁਗ਼ਲ-ਰਾਜ ਵਿਰੁੱਧ ਕਿਤੇ ਇਹ ਸ਼ਿਕਾਇਤ ਲਿਖੀ ਹੈ?

ਉਹ ਸ਼ਿਕਾਇਤਾਂ ਜੋ ਸਤਿਗੁਰੂ ਜੀ ਨੂੰ ਮੁਗ਼ਲ-ਰਾਜ ਦੇ ਵਿਰੁੱਧ ਸਨ ਅਤੇ ਜਿਨ੍ਹਾਂ ਕਾਰਨਾਂ ਕਰਕੇ ਉਹਨਾਂ ਤਲਵਾਰ ਚੁੱਕੀ ਸੀ, ਇਕ ਚਿੱਠੀ ਵਿਚ ਦਰਜ ਹਨ। ਇਹ ਚਿੱਠੀ ਸਤਿਗੁਰੂ ਜੀ ਨੇ ਔਰੰਗਜ਼ੇਬ ਨੂੰ ਭਾਈ ਦਇਆ ਸਿੰਘ ਜੀ ਦੇ ਹੱਥ ਦੱਖਣ ਵਿਚ ਭੇਜੀ ਸੀ। ਚਿੱਠੀ ਫ਼ਾਰਸੀ ਸ਼ੇਅਰਾਂ ਵਿਚ ਹੈ, ਅਤੇ ਉਸ ਦਾ ਨਾਮ 'ਜ਼ਫ਼ਰਨਾਮਾ' ਹੈ। 'ਜ਼ਫ਼ਰਨਾਮਾ' ਸਤਿਗੁਰੂ ਜੀ ਨੇ ਸੰਨ ੧੭੦੬ ਵਿਚ

---

੧. ਇਹ ਭਾਵ-ਅਰਥ ਕੈਪਟਿਨ ਸਵਰਨ ਸਿੰਘ ਜੀ ਦੀ ਲਿਖਤ ਵਿਚੋਂ ਲਏ ਗਏ ਹਨ।

*—ਪ੍ਰਕਾਸ਼ਕ*

ਪਿੰਡ ਕਾਂਗੜ ਤੋਂ ਲਿਖ ਕੇ ਭੇਜਿਆ ਸੀ। ਕਾਂਗੜ, ਰੇਲਵੇ ਅਸਟੇਸ਼ਨ 'ਰਾਮਪੁਰਾ ਫੂਲ' ਤੋਂ ੧੬ ਮੀਲ ਉੱਤਰ ਪਾਸੇ ਹੈ।

ਔਰੰਗਜ਼ੇਬ ਨੂੰ ਇਹ ਚਿੱਠੀ ਉਸ ਦੀ ਉਮਰ ਦੇ ਆਖ਼ਰੀ ਦਿਨਾਂ ਵਿਚ ਮਿਲੀ ਸੀ। ਸੋ, ਇਸ ਤੋਂ ਨਿਕਲੇ ਨਤੀਜਿਆਂ ਬਾਬਤ ਠੀਕ ਪਤਾ ਨਹੀਂ ਲਗ ਸਕਦਾ। ਇਸ ਵਿਚ ਸਤਿਗੁਰੂ ਜੀ ਨੇ ਔਰੰਗਜ਼ੇਬ ਦੇ ਜ਼ਾਤੀ ਚਲਨ ਤੋਂ ਲੈ ਕੇ ਉਸ ਦੇ ਅਫ਼ਸਰਾਂ ਅਹਿਲਕਾਰਾਂ ਦੇ ਰਵੱਈਏ ਦਾ ਕਥਨ ਕੀਤਾ ਹੈ ਅਤੇ ਹਕੂਮਤ ਦੀਆਂ ਕਮਜ਼ੋਰੀਆਂ ਬਿਆਨ ਕੀਤੀਆਂ ਹਨ।

ਆਪਣੇ ਪਰਵਾਰ ਨਾਲ ਬੀਤੇ ਹੋਏ ਵਾਕਿਆਤ ਦਾ ਕਥਨ ਕਰਦਿਆਂ ਆਪਣੇ ਮਸੂਮ ਬੱਚਿਆਂ ਦੇ ਕਤਲ ਦਾ ਭੀ ਜ਼ਿਕਰ ਕੀਤਾ ਹੈ। ਲਿਖਦੇ ਹਨ :

**ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥**
**ਕਿ ਬਾਕੀ ਬਿਮਾਂਦਸਤ ਪੇਚੀਦਹ ਮਾਰ॥੭੫॥**
**ਚਹ ਮਰਦੀ ਕਿ ਅਖ਼ਗਰ ਖ਼ਮੋਸ਼ਾ ਕੁਨੀ॥**
**ਕਿ ਆਤਸ਼ ਦਮਾਂ ਰਾ ਫ਼ਰੋਜ਼ਾਂ ਕੁਨੀ॥੭੬॥**

ਭਾਵ :

ਕੀ ਹੋ ਗਿਆ ਜੇ ਮੇਰੇ ਚਾਰ ਬੱਚੇ ਮਾਰੇ ਗਏ ਹਨ, ਪਰ ਅਜੇ ਤਾਂ ਕੁੰਡਲੀਦਾਰ ਫ਼ੌਜ (ਖ਼ਾਲਸਾ) ਬਾਕੀ ਮੌਜੂਦ ਹੈ।੭੫।

ਚੰਗਿਆੜਿਆਂ ਨੂੰ ਬੁਝਾਉਣਾ ਕੋਈ ਬਹਾਦਰੀ ਨਹੀਂ, ਸਗੋਂ ਇਸ ਤਰ੍ਹਾਂ ਤਾਂ ਭੜਕੀ ਹੋਈ ਅਗਨੀ ਨੂੰ ਹੋਰ ਭੜਕਾਇਆ ਜਾ ਰਿਹਾ ਹੈ।੭੬।

ਪਰ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਚਿੱਠੀ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੇ ਕਤਲ ਦਾ ਜ਼ਿਕਰ ਕਿਤੇ ਨਹੀਂ ਕੀਤਾ। ਇਥੋਂ ਇਹੀ ਸਿੱਧ ਹੁੰਦਾ ਹੈ ਕਿ ਉਹਨਾਂ ਆਪਣੇ ਗੁਰੂ ਪਿਤਾ ਜੀ ਨੂੰ ਕਦੇ ਭੀ ਮਜ਼ਲੂਮ ਮਕਤੂਲ ਨਹੀਂ ਸਮਝਿਆ। ਉਹਨਾਂ ਨੂੰ ਸੱਚਾ ਸ਼ਹੀਦ ਸਮਝਦੇ ਹਨ।

ਅਤੇ, ਨਾ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਦੇ ਕਤਲ ਦਾ ਬਦਲਾ ਲੈਣ ਲਈ ਤਲਵਾਰ ਚੁੱਕੀ ਸੀ।

# ਆਦਰਸ਼ਕ ਜੀਵਨ

## ਗੁਰੂ ਗੋਬਿੰਦ ਸਿੰਘ ਜੀ

### (੧)

ਕਰਤਾਰ ਦੀ ਕੁਦਰਤਿ ਵਿਚ ਇਕ ਅਚਰਜ ਖੇਡ ਵੇਖਣ ਵਿਚ ਆਉਂਦੀ ਹੈ ਕਿ ਇਕੋ ਹੀ ਸ਼ੈ ਵਿਚ ਦੋ ਵਿਰੋਧੀ ਗੁਣ ਮਿਲਦੇ ਹਨ। ਗੁਲਾਬ ਦੇ ਬੂਟੇ ਨੂੰ ਤੱਕੋ, ਇਕੋ ਹੀ ਡਾਲੀ ਵਿਚੋਂ ਫੁੱਲ ਭੀ ਪੈਦਾ ਹੁੰਦੇ ਹਨ ਤੇ ਕੰਡੇ ਭੀ। ਵਰਖਾ ਵੇਲੇ ਤੁਸੀ ਨਿਤ ਤਮਾਸ਼ਾ ਵੇਖਦੇ ਹੋ ਕਿ ਜਿਹੜੇ ਬੱਦਲ ਮੀਂਹ ਵਰ੍ਹਾ ਕੇ ਹਰਿਆਵਲ ਪੈਦਾ ਕਰਦੇ ਹਨ, ਉਹਨਾਂ ਵਿਚੋਂ ਹੀ ਬਿਜਲੀ ਨਿਕਲ ਕੇ ਸਾੜ ਕੇ ਸੁਆਹ ਕਰ ਦੇਂਦੀ ਹੈ।

ਇਸ ਸਾਰੀ ਰਚਨਾ ਦਾ ਪੈਦਾ ਕਰਨ ਵਾਲਾ ਪਰਮਾਤਮਾ ਆਪ ਹੈ। ਉਸ ਦੇ ਅਜਿਹੇ ਕੌਤਕ ਵੇਖ ਕੇ ਹੀ ਸ੍ਰੀ ਕਲਗੀਧਰ ਪਾਤਿਸ਼ਾਹ ਉਸ ਦੇ ਆਪਣੇ ਸਰੂਪ ਬਾਰੇ ਭੀ *ਬਚਿਤ੍ਰ ਨਾਟਕ* ਦੇ ਪਹਿਲੇ ਅਧਿਆਇ ਵਿਚ ਲਿਖਦੇ ਹਨ ਕਿ ਕਿਤੇ ਤੂੰ ਬੜਾ ਕੋਮਲ ਸੁੰਦਰ ਸਰੂਪ ਧਾਰ ਕੇ ਪਰਗਟ ਹੋ ਰਿਹਾ ਹੈਂ, ਅਤੇ ਸਾਰੇ ਜੀਅ-ਜੰਤਾਂ ਦੇ ਮਨ ਨੂੰ ਮੋਹ ਰਿਹਾ ਹੈਂ, ਪਰ ਕਿਤੇ ਭਿਆਨਕ ਰੂਪ ਬਣਾ ਕੇ ਸਭਨਾਂ ਦੀ ਮੌਤ ਦਾ ਕਾਰਨ ਭੀ ਬਣਦਾ ਹੈਂ। ਆਪ ਫ਼ੁਰਮਾਂਦੇ ਹਨ:

**ਕਹੂੰ ਫੂਲ ਹ੍ਵੈ ਕੈ, ਭਲੇ ਰਾਜਿ ਫੂਲੇ॥**
**ਕਹੂੰ ਭਵਰ ਹ੍ਵੈ ਕੈ, ਭਲੀ ਭਾਂਤਿ ਭੂਲੇ॥**
**ਕਹੂੰ ਪਵਨ ਹ੍ਵੈ ਕੈ, ਵਹੈ ਬੇਗਿ ਐਸੇ॥**
**ਕਹੇ ਮੋ ਨ ਆਵੈ, ਕਥੋਂ ਤਾਹਿ ਕੈਸੇ॥੧੨॥**

**ਕਹੂੰ ਨਾਦ ਹ੍ਵੈ ਕੈ ਭਲੀ ਭਾਂਤਿ ਬਾਜੇ॥**
**ਕਹੂੰ ਪਾਰਧੀ ਹ੍ਵੈ, ਧਰੇ ਬਾਣ ਰਾਜੇ॥**
**ਕਹੂੰ ਮ੍ਰਿਗ ਹ੍ਵੈ ਕੈ, ਭਲੀ ਭਾਂਤਿ ਮੋਹੇ॥**
**ਕਹੂੰ ਕਾਮਕੀ ਜਿਉਂ, ਧਰੇ ਰੂਪ ਸੋਹੇ॥੧੩॥**

ਕਰੰ ਬਾਮ ਚਾਪਜੰ ਕ੍ਰਿਪਾਣੰ ਕਰਾਲੰ॥
ਮਹਾ ਤੇਜ ਤੇਜੰ, ਬਿਰਾਜੈ ਬਿਸਾਲੰ॥
ਮਹਾ ਦਾੜ੍ਹ ਦਾੜ੍ਹੰ, ਸੁ ਸੋਹੰ ਅਪਾਰੰ॥
ਜਿਨੈ ਚਰਬੀਯੰ ਜੀਵ ਜਗਯੰ ਹਜਾਰੰ॥੧੮॥

ਡਮਾ ਡਮ ਡਉਰੂ, ਸਿਤਾ ਸੇਤ ਛੱਤ੍ਰੰ॥
ਹਾਹਾ ਹੂਹੂ ਹਾਸੰ, ਝਮਾ ਝਮ ਅੱਤ੍ਰੰ॥
ਮਹਾ ਘੋਰ ਸਬਦੰ, ਬਜੇ ਸੰਖ ਐਸੰ॥
ਪ੍ਰਲੈ ਕਾਲ ਕੇ ਕਾਲ ਕੀ ਜ੍ਵਾਲ ਜੈਸੰ॥੧੯॥

ਮਨੁੱਖ ਦੇ ਅੰਦਰ ਭੀ ਇਹ ਦੋਵੇਂ ਸ਼ਕਤੀਆਂ ਮੌਜੂਦ ਹਨ—ਸਖ਼ਤੀ ਅਤੇ ਕੋਮਲਤਾ। ਸਖ਼ਤੀ ਤੋਂ ਬਹਾਦਰੀ ਤੇ ਸੂਰਮਤਾ ਪੈਦਾ ਹੁੰਦੀ ਹੈ, ਕੋਮਲਤਾ ਤੋਂ ਦਇਆ ਤੇ ਪਿਆਰ ਆਦਿਕ ਗੁਣ ਪੈਦਾ ਹੁੰਦੇ ਹਨ।

ਇਹ ਦੋਵੇਂ ਤਾਕਤਾਂ ਜ਼ਰੂਰੀ ਹਨ, ਤੇ ਦੋਹਾਂ ਦੇ ਇਕੱਠੇ ਰਹਿਣ ਵਿਚ ਹੀ ਜਗਤ ਦੀ ਭਲਾਈ ਹੈ। ਜੇ ਕਿਸੇ ਇਕ ਗੁਣ ਵਲ ਬਹੁਤਾ ਝੁਕਾਉ ਹੋ ਜਾਏ, ਤਾਂ ਦੂਜਾ ਗੁਣ ਕਮਜ਼ੋਰ ਹੋ ਜਾਂਦਾ ਹੈ, ਤੇ ਜੀਵਨ 'ਆਦਰਸ਼ਕ ਜੀਵਨ' ਨਹੀਂ ਰਹਿ ਜਾਂਦਾ।

ਮਨੁੱਖਾ ਇਤਿਹਾਸ ਪੜ੍ਹ ਕੇ ਵੇਖੋ, ਜਿਨ੍ਹਾਂ ਨੇ ਸੁਰਤਿ ਬਹਾਦਰੀ ਵਿਚ ਜੋੜੀ, ਉਹ ਓੜਕ ਜਾਬਰ ਤੇ ਅਨਿਆਈਂ ਬਣ ਗਏ; ਜੋ ਨਿਰੇ ਦਇਆ ਭਜਨ ਵਿਚ ਲਗੇ,ਉਹ ਆਖ਼ਰ ਕਾਇਰ ਤੇ ਬੁਜ਼ਦਿਲ ਬਣਦੇ ਗਏ। ਹਿੰਦੂ ਅਹਿੰਸਾ ਦੇ ਪੁਜਾਰੀ ਅਤੇ ਮੁਸਲਮਾਨ ਜਹਾਦ ਦੇ ਆਸ਼ਕ—ਇਹ ਇਕ ਜਗਤ-ਪਰਸਿੱਧ ਸੱਚਾਈ ਹੈ।

(੨)

ਮਨੂੰ ਦੀ ਵਰਨ-ਵੰਡ ਨੇ ਇਨਸਾਨੀ ਗੁਣਾਂ ਨੂੰ ਭੀ ਵੰਡ ਦਿੱਤਾ। ਬ੍ਰਾਹਮਣ ਕੇਵਲ ਪਰਮਾਰਥ ਦੇ ਰਾਖੇ ਬਣ ਗਏ ਅਤੇ ਛੱਤ੍ਰੀ ਤਲਵਾਰ ਦੇ ਮਾਲਕ ਹੋ ਗਏ। ਵੈਸ਼ ਤੇ ਸ਼ੂਦਰ ਮਨੁੱਖਤਾ ਦੇ ਹੇਠਲੇ ਦਰਜੇ ਵਿਚ ਰਹਿ ਗਏ।

ਬੋਧੀਆਂ ਤੇ ਜੈਨੀਆਂ ਨੇ ਆਪਣੇ ਸੇਵਕਾਂ ਨੂੰ ਭਿਖਸ਼ੂ ਬਣਨ 'ਤੇ ਹੀ ਜ਼ੋਰ ਦਿੱਤਾ।

ਇਹ ਵੰਡ ਲੋਕਾਂ ਦੇ ਅੰਦਰ ਇਤਨਾ ਘਰ ਕਰ ਗਈ ਕਿ ਕਵੀ ਭੀ ਇਸ

ਨੂੰ ਵਡਿਆਣ ਲਗ ਪਏ, ਜਿਵੇਂ ਕਿ :

(ੳ) **ਜਨਨੀ ਜਨੈ ਤ ਭਗਤ ਜਨ, ਕੈ ਦਾਤਾ, ਕੈ ਸੂਰ॥**
**ਨਾਹਿ ਤ ਜਨਨੀ ਬਾਂਝ ਰਹੇ, ਕਾਹੇ ਗਵਾਵੈ ਨੂਰ॥**

(ਅ) **ਪ੍ਰੇਮ ਸੋ ਨੀਰ ਬਹੈ ਜਸ ਗਾਵਤ, ਨਾਚਤ ਦੇਵ ਚਲੈਂ ਸਭ ਅੰਗਾ॥**
**ਕਿ ਰਣ ਗਹਿ ਖਾਗ ਭਲੀ ਬਿਧਿ ਸਿਉਂ,**
**ਅਤਿ ਲੋਹੂ ਸਿਉਂ ਘਾਵ ਚਲੈਂ ਅਰਧੰਗਾ॥**
**ਇਹ ਦੋਇ ਪੂਤ ਜਨੈ ਜਨਨੀ ਜਗਿ ਔਰ ਸਭੇ ਸੁਤ ਕੀਟ ਪਤੰਗਾ॥**

ਸੋ, ਇਕ ਪਾਸੇ ਅਹੰਕਾਰੀ ਤੇ ਦੂਜੇ ਪਾਸੇ ਮੁਰਦਾ ਜਿਹਾ ਜੀਵਨ ਹੋ ਗਿਆ। ਨਤੀਜਾ ਇਹ ਨਿਕਲਿਆ ਕਿ ਭਜਨੀਕ ਸੂਰਮੇ ਨਾ ਰਹੇ ਅਤੇ ਸੂਰਮੇ ਭਜਨੀਕ ਨਾ ਬਣ ਸਕੇ।

## (੩)

ਕੋਈ ਭੀ ਮਰਯਾਦਾ ਕਿਤਨੀ ਗੁਣਕਾਰੀ ਕਿਉਂ ਨਾ ਹੋਵੇ, ਆਪਣੇ ਅਸਲੇ ਤੋਂ ਖੁੰਝ ਕੇ ਦੁਖਦਾਈ ਤੇ ਹਾਨੀਕਾਰਕ ਹੋ ਜਾਂਦੀ ਹੈ। ਸਾਰੀ ਸ੍ਰਿਸ਼ਟੀ ਦੇ ਜੀਵਾਂ ਦੀ ਵੰਡ ਉਹਨਾਂ ਦੇ ਅਸਲੇ ਅਨੁਸਾਰ ਕੀਤੀ ਗਈ ਤਾਂ ਚਾਰ ਖਾਣੀਆਂ ਲੋਕ-ਪਰਸਿੱਧ ਹੋ ਗਈਆਂ :

**ਅੰਡਜ, ਜੇਰਜ, ਸੇਤਜ ਤੇ ਉਤਭੁਜ॥**

ਇਹ ਵੰਡ ਕੁਦਰਤ ਦੇ ਇਕ ਸਰਬ-ਸਾਂਝੇ ਨਿਯਮ ਨੂੰ ਗਹੁ ਨਾਲ ਪਰਖ ਵੇਖ ਕੇ ਕੀਤੀ ਗਈ।

ਇਸ ਧਰਤੀ ਦੇ ਵਖ ਵਖ ਦੇਸਾਂ ਦੇ ਵਖ ਵਖ ਜਲ-ਵਾਯੂ ਆਦਿਕ ਦੇ ਅਸਰ ਹੇਠ ਮਨੁੱਖਾਂ ਦੀਆਂ ਸ਼ਕਲਾਂ ਤੇ ਸੁਭਾਵਾਂ ਵਿਚ ਬੜਾ ਫ਼ਰਕ ਦਿੱਸਣ ਲਗ ਪਿਆ, ਇਸ ਦੇ ਅਧਾਰ 'ਤੇ ਵਖ ਵਖ ਕੌਮਾਂ ਦੇ ਵਖ ਵਖ ਨਾਂ ਚਲ ਪਏ। ਇਹ ਭੀ ਇਕ ਕੁਦਰਤੀ ਅਸਰ ਸੀ।

ਮਨੁੱਖ ਦੀਆਂ ਅਨੇਕਾਂ ਸਰੀਰਕ ਲੋੜਾਂ ਹਨ। ਇਹਨਾਂ ਲੋੜਾਂ ਨੂੰ ਪੂਰਾ ਕਰਨ ਲਈ ਆਪੋ ਆਪਣੀ ਰੁਚੀ ਤੇ ਵਿਤ ਅਨੁਸਾਰ ਮਨੁੱਖਾਂ ਨੇ ਵਖ ਵਖ ਕਿੱਤੇ ਮੱਲ ਲਏ। ਕੋਈ ਹਲ ਵਾਹੁਣ ਲਗ ਪਿਆ, ਕੋਈ ਭਾਂਡੇ ਘੜਨ ਲਗ ਪਿਆ, ਕਿਸੇ ਨੇ ਵਣਜ ਨੂੰ ਪਸੰਦ ਕੀਤਾ, ਇਤਿਆਦਿਕ। ਇਹਨਾਂ ਵਖ ਵਖ ਕਿੱਤਿਆਂ ਦੇ

ਸੰਬੰਧ ਕਰਕੇ ਵਖ ਵਖ ਨਾਵਾਂ ਵਾਲੇ 'ਕਿਰਤੀ' ਬਣ ਗਏ। ਕੁੰਭ (ਘੜਾ) ਬਣਾਣ ਵਾਲਾ ਕੁੰਭਕਾਰ (ਘੁਮਿਆਰ) ਸਦਾਇਆ, ਇਸੇ ਤਰ੍ਹਾਂ ਹੋਰ ਅਨੇਕਾਂ 'ਕਿਰਤੀ' ਨਾਮ ਬਣੇ। ਇਹ ਭੀ ਇਕ ਕੁਦਰਤੀ ਚਾਲ ਹੀ ਸੀ।

ਪਰ ਇਸ ਕੁਦਰਤੀ ਰੀਤ ਨੂੰ ਵਿਸਾਰ ਕੇ 'ਜਾਤੀ' ਜਨਮ ਤੋਂ ਮੰਨੀ ਜਾਣ ਲਗ ਪਈ। ਲੋਕ ਘੁਮਿਆਰ ਦੇ ਘਰ ਜੰਮੇ ਨੂੰ ਘੁਮਿਆਰ, ਨਾਈ ਦੇ ਘਰ ਜੰਮੇ ਨੂੰ ਨਾਈ ਆਖਣ ਲਗ ਪਏ। ਆਪਣੇ ਪਿਉ ਦਾਦੇ ਵਾਲੀ ਕਿਰਤ ਉਹ ਕਰਨ ਚਾਹੇ ਨਾ ਕਰਨ, 'ਜਾਤਿ' ਵਾਲੀ ਮੋਹਰ ਪੱਕੀ ਲਗ ਗਈ।

ਇਸ ਕੁਚਾਲ ਨੂੰ ਢੇਰ ਪੁਰਾਣੇ ਸਮੇ ਵਿਚ ਮਨੂੰ ਦੀ 'ਵਰਨ-ਵੰਡ' ਨੇ ਮੁਕੰਮਲ ਤੌਰ 'ਤੇ ਪੱਕਾ ਕਰ ਦਿੱਤਾ, ਅਤੇ ਇਸ ਦੇ ਅਸਰ ਹੇਠ ਭਲਿਆਂ ਪਾਸੋਂ ਭੀ ਉਪੱਦ੍ਰਵ ਹੋ ਗਏ :

ਸ੍ਰੀ ਰਾਮਚੰਦਰ ਜੀ ਨੇ ਇਕ 'ਸੰਬੂਕ' ਨਾਮੀ ਤਪਸੀ ਨੂੰ ਸਿਰਫ਼ ਇਸ ਵਾਸਤੇ ਫਾਂਸੀ ਦਿੱਤੀ ਸੀ ਕਿ ਉਹ ਸ਼ੂਦਰ ਜਾਤੀ ਵਿਚ ਜੰਮ ਕੇ ਤਪ ਕਰ ਰਿਹਾ ਸੀ। ਸ਼ੂਦਰ ਨੂੰ ਇਹ ਹੱਕ ਨਹੀਂ ਸੀ।

ਸ੍ਰੀ ਰਾਮ ਚੰਦਰ ਜੀ ਨੇ ਬਨਬਾਸ ਸਮੇ ਇਕ ਸ਼ਬਰੀ ਨਾਮੀ ਭੀਲਣੀ ਦੇ ਹੱਥੋਂ ਬੇਰ ਲੈ ਕੇ ਖਾਧੇ ਸਨ। ਵਰਨ-ਵੰਡ ਦੇ ਅਸਰ ਹੇਠ ਆਏ ਲੋਕਾਂ ਦੇ ਭਾਣੇ ਇਹੀ ਇਕ ਬੜਾ ਅਗਾਂਹ-ਵਧੂ ਕਦਮ ਸੀ।

ਭਗਤ ਨਾਮਦੇਵ ਜੀ ਭਾਰਤ ਵਿਚ ਇਕ ਪਰਸਿੱਧ ਭਗਤ ਸਨ, ਬੜੇ ਉੱਚੇ ਜੀਵਨ ਵਾਲੇ ਮਹਾਂ ਪੁਰਖ ਸਨ, ਅਨੇਕਾਂ ਭੁੱਲਿਆਂ ਭਟਕਿਆਂ ਨੂੰ ਉਹਨਾਂ ਜ਼ਿੰਦਗੀ ਦਾ ਸਹੀ ਰਸਤਾ ਵਿਖਾਇਆ। ਉਹਨਾਂ ਦੀ ਬਾਣੀ ਰਹਿੰਦੀ ਦੁਨੀਆ ਤਕ ਮਨੁੱਖਾ ਜੀਵਨ ਲਈ ਚਾਨਣ-ਮੁਨਾਰਾ ਰਹੇਗੀ। ਪਰ ਉੱਚ-ਜ਼ਾਤੀਏ ਲੋਕਾਂ ਨੇ ਮੰਦਰ ਵਿਚੋਂ ਧੱਕੇ ਮਾਰ ਮਾਰ ਕੇ ਕੱਢ ਦਿੱਤਾ, ਜਦੋਂ ਇਕ ਵਾਰੀ ਉਹ ਮੰਦਰ ਵਿਚ ਗਏ ਸਨ। ਇਤਨੇ ਵੱਡੇ ਮਹਾਂ ਪੁਰਖ ਦੀ ਇਹ ਨਿਰਾਦਰੀ ਕਿਉਂ ਕੀਤੀ ਗਈ ? ਸਿਰਫ਼ ਇਸ ਵਾਸਤੇ ਕਿ ਨਿਰਾਦਰੀ ਕਰਨ ਵਾਲੇ ਬੰਦਿਆਂ ਦੀਆਂ ਨਜ਼ਰਾਂ ਵਿਚ ਉਹ ਛੀਂਬੇ ਸਨ, ਨੀਵੀਂ ਜਾਤਿ ਦੇ ਸਨ।

ਇਸ ਹੋਈ ਨਿਰਾਦਰੀ ਦਾ ਗਿਲ੍ਹਾ ਉਹਨਾਂ ਆਪਣੇ ਪਰਮਾਤਮਾ ਦੀ ਦਰਗਾਹ ਵਿਚ ਇਉਂ ਕੀਤਾ ਸੀ :

**ਮੋ ਕਉ ਤੂੰ ਨ ਬਿਸਾਰਿ, ਤੂ ਨ ਬਿਸਾਰਿ ॥**
**ਤੂ ਨ ਬਿਸਾਰੇ ਰਾਮਈਆ ॥੧॥ਰਹਾਉ॥**

**ਆਲਾਵੰਤੀ ਇਹੁ ਭ੍ਰਮੁ ਜੋ ਹੈ, ਮੁਝ ਊਪਰਿ ਸਭ ਕੋਪਿਲਾ॥**
**ਸੂਦ ਸੂਦ ਕਰਿ ਮਾਰਿ ਉਠਾਇਓ, ਕਹਾ ਕਰਉ ਬਾਪ ਬੀਠੁਲਾ॥੧॥**
**ਮੂਏ ਹੂਏ ਜਉ ਮੁਕਤਿ ਦੇਹੁਗੇ, ਮੁਕਤਿ ਨ ਜਾਨੈ ਕੋਇਲਾ॥**
**ਏ ਪੰਡੀਆ ਮੋਕਉ ਢੇਢ ਕਹਤ, ਤੇਰੀ ਪੈਜ ਪਿਛੰਉਡੀ ਹੋਇਲਾ॥੨॥**
*(ਮਲਾਰ, ਪੰਨਾ ੧੨੯੨)*

ਇਕ ਹੋਰ ਸ਼ਬਦ ਵਿਚ ਭੀ ਇਹੀ ਗਿਲ੍ਹਾ ਕਰਦੇ ਹਨ:

**ਹਸਤ ਖੇਲਤ ਤੇਰੇ ਦੇਹੁਰੇ ਆਇਆ॥**
**ਭਗਤਿ ਕਰਤ ਨਾਮਾ ਪਕਰਿ ਉਠਾਇਆ॥੧॥**
**ਹੀਨੜੀ ਜਾਤਿ ਮੇਰੀ, ਜਾਦਿਮ ਰਾਇਆ !**
**ਛੀਪੇ ਕੇ ਜਨਮਿ ਕਾਹੇ ਕਉ ਆਇਆ॥੧॥ਰਹਾਉ॥** *(ਭੈਰਉ, ਪੰਨਾ ੧੧੬੪)*

ਇਸੇ ਤਰ੍ਹਾਂ ਯਹੂਦੀ, ਮੁਸਲਮਾਨ ਆਦਿਕ ਕਿਸੇ ਭੀ ਕੌਮ ਦਾ ਇਤਿਹਾਸ ਪੜ੍ਹ ਕੇ ਵੇਖ ਲਵੋ, ਇਹ ਅਨਿਆਇ ਤੇ ਉਪੱਦ੍ਰ ਕਿਸੇ ਸ਼ਕਲ ਵਿਚ ਹਰ ਥਾਂ ਹੋਏ ਮਿਲਣਗੇ। ਕੁਲ-ਅਭਿਮਾਨ ਦਾ ਇਤਿਹਾਸ ਮਨੁੱਖ-ਜਾਤੀ ਵਿਚ ਬਹੁਤ ਪੁਰਾਣਾ ਚਲਿਆ ਆ ਰਿਹਾ ਹੈ।

## (੪)

ਮਨੁੱਖਾ ਇਤਿਹਾਸ ਵਿਚ ਇਹ ਇਕ ਵੱਡੀ ਸਾਰੀ ਕੁਬੁੱਧਿ ਦੀ ਵਰਤੋਂ ਸੀ। ਅਕਾਲ ਪੁਰਖ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਜਗਤ ਵਿਚ ਭੇਜਿਆ ਕਿ:

**ਜਾਹਿ ਤਹਾਂ ਤੈਂ ਧਰਮ ਚਲਾਇ॥**
**ਕੁਬੁਧਿ ਕਰਨ ਤੇ ਲੋਕ ਹਟਾਇ॥੨੯॥** *(ਬਚਿਤ੍ਰ ਨਾਟਕ, ਅਧਿਆਇ ੬)*

ਸਤਿਗੁਰੂ ਕਲਗੀਧਰ ਪਾਤਿਸ਼ਾਹ ਨੇ ਸੂਰਮਤਾ ਤੇ ਕੋਮਲਤਾ ਨੂੰ ਇਕ ਥਾਂ ਇਕੱਠਾ ਕੀਤਾ। ਜਾਤੀ-ਅਭਿਮਾਨ ਮਨੁੱਖ-ਜਾਤੀ ਵਿਚ ਬਹੁਤ ਹੀ ਪੁਰਾਣਾ ਹੈ, ਪਰ ਸਿਪਾਹੀ-ਗਿਰੀ ਤਾਂ ਖ਼ਾਸ ਤੌਰ 'ਤੇ ਸਦਾ ਜਨਮ ਤੋਂ ਹੀ ਮੰਨੀ ਜਾ ਰਹੀ ਹੈ। ਸਕਾਚ ਲੋਕ, ਜਰਮਨ, ਮੁਗ਼ਲ, ਪਠਾਣ, ਗੋਰਖੇ ਤੇ ਮਰਹੱਟੇ—ਇਹ ਸਭ ਜਨਮ ਤੋਂ ਹੀ ਬੀਰ-ਜਾਤੀਆਂ ਮੰਨੀਆਂ ਚਲੀਆਂ ਆ ਰਹੀਆਂ ਹਨ।

ਉਂਜ ਇਸ ਦੇ ਨਾਲ ਨਾਲ ਇਹ ਖ਼ਿਆਲ ਭੀ ਪੁਰਾਣਾ ਹੀ ਤੁਰਿਆ ਆ ਰਿਹਾ ਹੈ ਕਿ ਸਿਪਾਹੀ ਸੂਰਮੇ ਦਾ ਜਨਮ ਤਲਵਾਰ ਤੋਂ ਹੈ।

ਕਹਿੰਦੇ ਹਨ ਕਿ ਜਦੋਂ ਨਾਦਰ ਸ਼ਾਹ ਨੇ ਮੁਹੰਮਦ ਸ਼ਾਹ ਰੰਗੀਲੇ ਨੂੰ ਹਾਰ ਦੇ ਕੇ ਦਿੱਲੀ ਨੂੰ ਜਾ ਮੱਲਿਆ, ਤਾਂ ਉਸ ਦੇ ਪੁੱਤਰ ਨਾਸਰ ਸ਼ਾਹ ਦੀ ਸ਼ਾਦੀ ਮੁਹੰਮਦ ਸ਼ਾਹ ਦੀ ਲੜਕੀ ਨਾਲ ਹੋਣ ਦਾ ਫ਼ੈਸਲਾ ਹੋਇਆ। ਨਾਸਰ ਸ਼ਾਹੀ-ਮਹੱਲਾਂ ਵਿਚ ਗਿਆ। ਰਾਜ-ਕੁਮਾਰੀਆਂ ਨੇ ਮਖ਼ੌਲ ਨਾਲ ਨਾਸਰ ਤੋਂ ਉਸ ਦੀ ਬੰਸਾਵਲੀ ਪੁੱਛੀ। ਉਹ ਦਿਲ ਵਿਚ ਬੜਾ ਸ਼ਰਮਿੰਦਾ ਹੋਇਆ, ਕਿਉਂਕਿ ਉਸ ਦਾ ਪਿਉ ਨਾਦਰ ਤਾਂ ਪਹਿਲਾਂ ਭੇਡਾਂ ਹੀ ਚਾਰਦਾ ਸੀ।

ਵਾਪਸ ਆਪਣੇ ਡੇਰੇ 'ਤੇ ਆ ਕੇ ਨਾਸਰ ਨੇ ਨਾਦਰ ਸ਼ਾਹ ਨੂੰ ਇਹ ਗੱਲ ਸੁਣਾਈ। ਉਸ ਨੇ ਕਿਹਾ ਕਿ ਭਲਕੇ ਜਾ ਕੇ ਤੂੰ ਸ਼ਾਹਜ਼ਾਦੀਆਂ ਤੋਂ ਉਹਨਾਂ ਦੀ ਬੰਸਾਵਲੀ ਪੁੱਛੀਂ। ਜਦੋਂ ਉਹ ਤੈਮੂਰ 'ਤੇ ਪਹੁੰਚਣ, ਤਾਂ ਤੂੰ ਪੁੱਛੀਂ ਕਿ ਤੈਮੂਰ ਨੇ ਬਾਦਸ਼ਾਹੀ ਕਿਥੋਂ ਹਾਸਲ ਕੀਤੀ। ਜੋ ਉਹਨਾਂ ਦਾ ਉੱਤਰ ਹੋਵੇਗਾ ਉਹੀ ਤੇਰਾ ਹੈ। ਸ਼ਾਹਜ਼ਾਦੀਆਂ ਨੇ ਦਸਿਆ ਕਿ ਤੈਮੂਰ ਨੇ ਤਲਵਾਰ ਤੋਂ ਪ੍ਰਾਪਤ ਕੀਤੀ। ਤਾਂ ਨਾਸਰ ਨੇ ਕਿਹਾ, ਮੇਰਾ ਪਿਉ ਨਾਦਰ ਸ਼ਾਹ, ਤੇ ਨਾਦਰ ਸ਼ਾਹ ਨੇ ਰਾਜ-ਭਾਗ ਤਲਵਾਰ ਤੋਂ ਪਾਇਆ।

ਸੋ, ਸ਼ਖ਼ਸੀ ਤੌਰ 'ਤੇ ਇਹੀ ਮੰਨਿਆ ਜਾਂਦਾ ਹੈ ਕਿ ਛੱਤਰੀ ਤਲਵਾਰ ਦਾ ਪੁੱਤਰ ਹੈ।

ਇਕ ਹੋਰ ਪੁਰਾਣੀ ਕਥਾ ਭੀ ਅਸੀ ਭਾਰਤ ਦੇ ਇਤਿਹਾਸ ਵਿਚ ਸੁਣਦੇ ਆ ਰਹੇ ਹਾਂ ਕਿ ਰਾਖਸ਼ਾਂ ਦਾ ਨਾਸ ਕਰਨ ਲਈ ਆਬੂ ਪਹਾੜ ਉਤੇ ਰਿਸ਼ੀਆਂ ਨੇ ਜੱਗ ਕੀਤਾ। ਹਵਨ-ਕੁੰਡ ਵਿਚੋਂ ਚਾਰ ਪ੍ਰਤਾਪੀ ਪੁਰਖ ਜੰਮੇ—ਪਰਮਾਰ, ਚੌਹਾਨ, ਸੋਲੰਕ ਅਤੇ ਪਰਹਾਰ। ਇਹਨਾਂ ਚਹੁੰਆਂ ਤੋਂ ਚਾਰ ਰਾਜਪੂਤੀ ਖ਼ਾਨਦਾਨ ਬਣੇ। ਉਸ ਅਗਨੀ-ਕੁੰਡ ਨੇ ਸਿਰਫ਼ ਚਾਰ ਸੂਰਮੇ ਹੀ ਪੈਦਾ ਕੀਤੇ। ਅਗਾਂਹ ਸੂਰਮਤਾ ਫਿਰ ਜਨਮ 'ਤੇ ਹੀ ਆ ਟਿਕੀ। ਉਹਨਾਂ ਚਾਰ ਰਾਜਪੂਤਾਂ ਤੋਂ ਜੰਮੇ ਸਾਰੇ ਰਾਜਪੂਤ ਸੂਰਮੇ ਮੰਨੇ ਜਾਣ ਲਗ ਪਏ।

ਇਹ ਅਸੂਲ ਕਿ ਹਰੇਕ ਮਨੁੱਖ ਸ਼ਸਤ੍ਰਧਾਰੀ ਹੋ ਕੇ ਸੂਰਮਾ ਬਣ ਸਕਦਾ ਹੈ, ਭੁਲਿਆ ਹੀ ਰਿਹਾ।

ਮਨੁੱਖ ਦਾ ਜੀਵਨ, ਆਦਰਸ਼ਕ ਜੀਵਨ ਬਣਾਉਣ ਲਈ ਸਤਿਗੁਰੂ ਜੀ ਨੇ ਭਗਤੀ ਦਾ ਹੱਕ ਹਰੇਕ ਇਨਸਾਨ ਨੂੰ ਦਿੱਤਾ ਅਤੇ ਫ਼ੁਰਮਾਇਆ :

**ਨੀਚ ਜਾਤਿ ਹਰਿ ਜਪਤਿਆ, ਉਤਮ ਪਦਵੀ ਪਾਇ॥**
**ਪੂਛਹੁ ਬਿਦਰ ਦਾਸੀ ਸੁਤੈ, ਕਿਸਨੁ ਉਤਰਿਆ ਘਰਿ ਜਿਸੁ ਜਾਇ॥੧॥**

**ਹਰਿ ਕੀ ਅਕਥ ਕਥਾ, ਸੁਣਹੁ ਜਨ ਭਾਈ,**
**ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥੧॥ਰਹਾਉ॥**
**ਰਵਿਦਾਸੁ ਚਮਾਰੁ ਉਸਤਤਿ ਕਰੇ, ਹਰਿ ਕੀਰਤਿ ਨਿਮਖ ਇਕ ਗਾਇ ॥**
**ਪਤਿਤ ਜਾਤਿ ਉਤਮੁ ਭਇਆ, ਚਾਰਿ ਵਰਨ ਪਏ ਪਗ ਆਇ ॥੨॥**
**ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ, ਲੋਕੁ ਛੀਪਾ ਕਹੈ ਬੁਲਾਇ ॥**
**ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ, ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥**
**ਜਿਤਨੇ ਭਗਤ ਹਰਿ ਸੇਵਕਾ, ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥**
**ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੈ, ਜੇ ਕ੍ਰਿਪਾ ਕਰੇ ਹਰਿ ਰਾਇ ॥੪॥੧॥੮॥**
*(ਸੂਹੀ ਮ: ੪, ਪੰਨਾ ੭੩੩)*

ਸੂਰਮਤਾ ਭੀ ਗੁਰੂ ਪਾਤਿਸ਼ਾਹ ਨੇ ਕਿਸੇ ਇਕ ਕੁਲ ਦਾ ਹੱਕ ਨਹੀਂ ਰਹਿਣ ਦਿੱਤਾ। ਖੰਡੇ ਦੀ ਭੇਟ ਸੀਸ ਮੰਗ ਕੇ, ਖੰਡੇ ਦਾ ਅੰਮ੍ਰਿਤ ਹਰੇਕ ਜਾਤਿ ਦੇ ਪ੍ਰਾਣੀ ਨੂੰ ਦੇ ਕੇ 'ਖ਼ਾਲਸਾ' ਪੈਦਾ ਕੀਤਾ, ਤੇ ਹੁਕਮ ਕੀਤਾ ਕਿ:

**ਖ਼ਾਲਸਾ ਮੇਰੋ ਰੂਪ ਹੈ ਖਾਸ ॥**
**ਖਾਲਸੇ ਮਹਿ ਹਉ ਕਰਉ ਨਿਵਾਸ ॥**

ਨਾਈ, ਝੀਊਰ, ਜੱਟ, ਛੀਂਬੇ, ਤ੍ਰਿਖਾਣ ਆਦਿਕ ਪੁਰਾਣੀਆਂ ਮੰਨੀਆਂ ਵੈਸ਼ ਤੇ ਸ਼ੂਦਰ ਜਾਤੀਆਂ ਤੋਂ ਗੁਰੂ ਪਾਤਿਸ਼ਾਹ ਦੀ ਮਿਹਰ ਨਾਲ ਸੂਰਮੇ ਪੈਦਾ ਹੋਏ ਤੇ ਹੋ ਰਹੇ ਹਨ। ਉਹ ਸੋਮਾ ਮੁੱਕ ਨਹੀਂ ਗਿਆ, ਹੁਣ ਭੀ ਵੈਸੇ ਹੀ ਹੈ। ਇਕ ਹਜ਼ੂਰੀ ਕਵੀ ਭਾਈ ਗੁਰਦਾਸ ਜੀ ਨੇ ਇਉਂ ਲਿਖਿਆ ਹੈ:

**ਗੁਰੁ ਗੋਬਿੰਦ ਸਿੰਘ ਪ੍ਰਗਟਿਓ, ਦਸਵਾਂ ਅਵਤਾਰਾ ॥**
**ਜਿਨਿ ਅਲੱਖ ਅਪਾਰ ਨਿਰੰਜਨਾ, ਜਪਿਓ ਕਰਤਾਰਾ ॥**
**ਨਿਜ ਪੰਥੁ ਚਲਾਇਓ ਖਾਲਸਾ, ਧਰਿ ਤੇਜ ਕਰਾਰਾ ॥**
**ਸਿਰਿ ਕੇਸ ਧਾਰਿ, ਕਰ ਖੜਗ ਕੋ, ਸਭ ਦੁਸ਼ਟ ਪਛਾਰਾ ॥**
**ਸੀਲ ਜਤ ਕੀ ਕੱਛ ਪਹਰਿ, ਪਕੜੋ ਹਥਿਆਰਾ ॥**
**ਸਚ ਫਤਹ ਬੁਲਾਈ ਗੁਰੂ ਕੀ, ਜੀਤਿਓ ਰਣ ਭਾਰਾ ॥**
**ਸਭ ਦੈਂਤ ਅਰਨਿ ਕੋ ਘੇਰਿ ਕਰਿ, ਕੀਜੈ ਪਰਿਹਾਰਾ ॥**
**ਜਬ ਸਹਜੇ ਪ੍ਰਗਟਿਓ ਜਗਤ ਮਹਿ, ਗੁਰ ਜਾਪ ਅਪਾਰਾ ॥**
**ਯੌਂ ਉਪਜੇ ਸਿੰਘ ਭੁਜੰਗੀਏ, ਨੀਲੰਬਰ ਧਾਰਾ ॥**
**ਤੁਰਕ ਦੁਸ਼ਟ ਸਭ ਛੇ ਕੀਏ, ਹਰਿ ਨਾਮੁ ਉਚਾਰਾ ॥**

ਤਿਨ ਆਗੈ ਕੋਇ ਨ ਠਹਰਿਓ, ਭਾਗੇ ਸਿਰਦਾਰਾ॥
ਤਹ ਰਾਜੇ ਸ਼ਾਹ ਅਮੀਰੜੇ, ਹੋਏ ਸਭ ਛਾਰਾ॥
ਫਿਰਿ ਸੁਨਿ ਕਰਿ ਐਸੀ ਧਮਕ ਕੌਂ, ਕਾਂਪੇ ਗਿਰਿ ਭਾਰਾ॥
ਤਬ ਸਭ ਧਰਤੀ ਹਲਚਲ ਭਈ, ਛਾਡੇ ਘਰ ਬਾਰਾ॥
ਇਉਂ ਐਸੇ ਦੂੰਦ ਕਲੇਸ਼ ਮਹਿ, ਖਪਿਓ ਸੰਸਾਰਾ॥
ਤਹ ਬਿਨੁ ਸਤਿਗੁਰ ਕੋ ਹੈ ਨਹੀਂ, ਭੈ ਕਾਟਨਹਾਰਾ॥
ਗਹਿ ਐਸੇ ਖੜਗ ਦਿਖਾਇਅਨੁ, ਕੋ ਸਕੈ ਨ ਝੇਲਾ॥
ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰੁ ਚੇਲਾ॥੧੫॥

ਖੰਡੇ ਦੀ ਧਾਰ ਤੋਂ ਪੈਦਾ ਹੋਇਆ ਹਰੇਕ ਸਿਖ ਇਕ ਪਾਸੇ ਉੱਚੇ ਆਤਮਕ ਜੀਵਨ ਵਾਲੇ ਨੂੰ ਧੰਨ ਧੰਨ ਆਖਦਾ ਹੈ, ਦੂਜੇ ਪਾਸੇ ਪ੍ਰਭੂ-ਦਰ 'ਤੇ ਅਰਦਾਸ ਕਰਦਾ ਹੈ ਕਿ ਹੇ ਪਾਤਿਸ਼ਾਹ! ਜੇ ਦੁਸ਼ਟਾਂ ਦੇ ਮਜਬੂਰ ਕਰਨ 'ਤੇ ਮੈਨੂੰ ਖੜਗ ਫੜਨੀ ਪਏ ਤਾਂ ਮੈਂ ਰਣ-ਭੂਮੀ ਵਿਚ ਜਾ ਕੇ ਸਨਮੁਖ ਰਹਿ ਕੇ ਜੂਝ ਮਰਾਂ। ਹਰੇਕ ਸਿਖ ਕਲਗੀਧਰ ਪਾਤਿਸ਼ਾਹ ਜੀ ਦੇ ਇਸ ਆਦਰਸ਼ ਨੂੰ ਉਹਨਾਂ ਦੇ ਆਪਣੇ ਮਹਾਂ ਵਾਕਾਂ ਦੀ ਰਾਹੀਂ ਇਉਂ ਚੇਤੇ ਰਖਦਾ ਹੈ:

ਧੰਨਿ ਜੀਉ ਤਿਹ ਕੋ ਜਗ ਮਹਿ, ਮੁਖਿ ਤੇ ਹਰਿ, ਚਿੱਤ ਮਹਿ ਜੁੱਧ ਬਿਚਾਰੈ॥
ਦੇਹ ਅਨਿੱਤ, ਨ ਨਿੱਤ ਰਹੈ, ਜਸ ਨਾਵ ਚੜੈ, ਭਵ-ਸਾਗਰ ਤਾਰੈ॥
ਧੀਰਜ-ਧਾਮ ਬਨਾਏ ਇਹੈ ਤਨੁ, ਬੁਧਿ ਸੁ ਦੀਪਕ ਜਿਉਂ ਉਜਿਆਰੈ॥
ਗਿਆਨਹਿ ਕੀ ਬਢਨੀ ਮਨੋ-ਹਾਥਿ ਲੈ, ਕਾਤਰਤਾ ਕੁਤਵਾਰ ਬੁਹਾਰੈ॥

ਦੇਹਿ ਸ਼ਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂ ਨ ਟਰੋਂ॥
ਨ ਡਰੌਂ, ਅਰਿ ਸੋ ਜਬ ਜਾਇ ਲਰੌਂ, ਨਿਸਚੈ ਕਰਿ ਆਪਨੀ ਜੀਤਿ ਕਰੌਂ॥
ਅਰੁ ਸਿਖਿ ਹਉ ਆਪਨੋ ਹੀ ਮਨ ਕੋ, ਯਹ ਲਾਲਚ ਹੈ ਗੁਣ ਤਉ ਉਚਰੌਂ॥
ਜਬ ਆਵ ਕੀ ਅਉਧਿ ਨਿਦਾਨ ਬਨੈ, ਅਤਿ ਹੀ ਰਣ ਮਹਿ ਤਬ ਜੂਝਿ ਮਰੌਂ॥

# ਗੁਰੂ ਗੋਬਿੰਦ ਸਿੰਘ ਜੀ
# ਅਦੁੱਤੀ ਜੋਧਾ

(੧)

ਸ੍ਰੀ ਗੁਰੂ ਗੋਬਿੰਦ ਜੀ ਦਾ ਜਨਮ ਐਸੇ ਸਮੇ ਹੋਇਆ, ਜਦੋਂ ਭਾਰਤ-ਵਰਸ਼ ਵਿਚ ਲਗ ਪਗ ਪੰਜ ਸੌ ਸਾਲਾਂ ਤੋਂ ਪੱਕੇ ਪੈਰਾਂ 'ਤੇ ਹੋਇਆ ਹੋਇਆ ਇਸਲਾਮੀ ਰਾਜ ਐਨ ਚੜ੍ਹਦੀਆਂ ਕਲਾਂ ਵਿਚ ਸੀ, 'ਵੱਸੋ ਅਤੇ ਵੱਸਣ ਦਿਉ' ਦੇ ਆਦਰਸ਼ ਤੋਂ ਡਿੱਗ ਕੇ ਧੱਕੇਸ਼ਾਹੀ ਅਤੇ ਜ਼ੁਲਮ ਉਤੇ ਤੁਲ ਬੈਠਾ ਸੀ।

ਸ਼ਾਹੀ ਕਰਮਚਾਰੀਆਂ ਵਲੋਂ ਪਹਿਲਾਂ ਭੀ ਬਥੇਰੀ ਮਨ-ਆਈ ਅਤੇ ਬੇਨਿਆਈ ਪਰਜਾ ਨਾਲ ਹੁੰਦੀ ਚਲੀ ਆ ਰਹੀ ਸੀ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਸਮੇ ਦਾ ਹਾਲ ਦੱਸਦਿਆਂ ਲਿਖਿਆ ਹੈ:

**ਬਹੁ ਵਾਟੀਂ ਜਗਿ ਚੱਲੀਆਂ, ਜਬ ਹੀ ਭਏ ਮੁਹੰਮਦ ਯਾਰਾ॥**
**ਕੌਮ ਬਹੱਤਰ ਸੰਗਿ ਕਰਿ, ਬਹੁ ਬਿਧਿ ਵੈਰ ਵਿਰੋਧ ਪਸਾਰਾ॥**
**ਰੋਜ਼ੇ ਈਦ ਨਿਮਾਜ਼ ਕਰਿ, ਕਰਮੀ ਬੰਦਿ ਕੀਆ ਸੰਸਾਰਾ॥**
**ਪੀਰ ਪਿਕੰਬਰ ਔਲੀਏ, ਗੌਂਸ ਕੁਤਬ ਬਹੁ ਭੇਖ ਸਵਾਰਾ॥**
**ਠਾਕੁਰ ਦੁਆਰੇ ਢਾਹਿ ਕੈ, ਤਿਹ ਠਉੜੀਂ ਮਾਸੀਤ ਉਸਾਰਾ॥**
**ਮਾਰਨਿ ਗਊ ਗਰੀਬ ਨੂੰ, ਧਰਤੀ ਉਪਰਿ ਪਾਪ ਬਿਥਾਰਾ॥**
**ਕਾਫਰ ਮੁਲਹਦ ਇਰਮਨੀ, ਰੂਮੀ ਜੰਗੀ ਦੁਸ਼ਮਨ ਦਾਰਾ॥**
**ਪਾਪੇ ਦਾ ਵਰਤਿਆ ਵਰਤਾਰਾ॥੧੦॥ (੧)**

ਪਰ ਹੁਣ ਸਿੱਧਾ ਬਾਦਸ਼ਾਹ ਔਰੰਗਜ਼ੇਬ ਵਲੋਂ ਤਲਵਾਰ ਦੇ ਜ਼ੋਰ ਨਾਲ ਇਸਲਾਮ ਫੈਲਾਣ ਅਤੇ ਹਿੰਦੂਆਂ ਦਾ ਖੁਰਾ-ਖੋਜ ਮਿਟਾਣ ਦਾ ਬੀੜਾ ਚੁਕਿਆ ਗਿਆ।

ਕੇਵਲ ਹਿੰਦੂਆਂ ਦਾ ਹੀ ਨਹੀਂ, ਸਗੋਂ ਸ਼ੀਆ ਮੁਸਲਮਾਨ ਭੀ, ਜਿਹੜੇ ਔਰੰਗਜ਼ੇਬ ਦੇ ਆਪਣੇ ਮਜ਼ਹਬ 'ਸੁੰਨੀ' ਦੇ ਵਿਰੋਧੀ ਸਨ, ਹਿੰਦੂਆਂ ਵਾਂਗ ਸੈਂਕੜਿਆਂ ਦੀ ਗਿਣਤੀ ਵਿਚ ਕਤਲ ਹੁੰਦੇ ਸਨ।

ਹਿੰਦੂ ਮਾਪਿਆਂ ਪਾਸੋਂ ਉਹਨਾਂ ਦੀਆਂ ਕੁਆਰੀਆਂ ਲੜਕੀਆਂ, ਭਰਾਵਾਂ ਪਾਸੋਂ ਉਹਨਾਂ ਦੀਆਂ ਜਵਾਨ ਭੈਣਾਂ, ਮਰਦਾਂ ਪਾਸੋਂ ਉਹਨਾਂ ਦੀਆਂ ਪਤਿਬ੍ਰਤ ਪਤਨੀਆਂ, ਧੱਕੇ-ਸ਼ਾਹੀ ਨਾਲ ਖੋਹੀਆਂ ਜਾਂਦੀਆਂ ਸਨ। ਇਹਨਾਂ ਅਤਿਆਚਾਰਾਂ ਨੇ ਹਿੰਦੂਆਂ ਨੂੰ, ਜਿਹੜੇ ਅੱਗੇ ਹੀ ਸਦੀਆਂ ਦੀ ਗ਼ੁਲਾਮੀ ਦੇ ਕਾਰਨ ਕਾਇਰ ਹੋ ਚੁਕੇ ਸਨ, ਹੋਰ ਭੀ ਡਰਾਕਲ ਬਣਾ ਦਿੱਤਾ। ਹੁਣ ਕਿਸੇ ਛੋਟੇ-ਮੋਟੇ ਜੋਧੇ ਦਾ ਕੰਮ ਨਹੀਂ ਸੀ ਕਿ ਅਜਿਹੇ ਕੱਟੜ ਅਤੇ ਭਿਆਨਕ ਰਾਜ ਦੇ ਵਿਰੁੱਧ ਬੋਲ ਸਕੇ।

(੨)

ਦੂਜੇ ਪਾਸੇ, ਗੁਰੂ ਗੋਬਿੰਦ ਸਿੰਘ ਜੀ ਵਲ ਭੀ ਵੇਖੋ। ਉਮਰ ਕੇਵਲ ਦਸ ਸਾਲਾਂ ਦੀ, ਨਾ ਕੋਈ ਨਾਲ ਸਲਾਹਕਾਰ, ਨਾ ਕੋਈ ਸੰਬੰਧੀ ਮਦਦਗਾਰ, ਨਾ ਕੋਈ ਫ਼ੌਜ ਜਾਂ ਲਸ਼ਕਰ, ਨਾ ਕਿਲ੍ਹਾ, ਨਾ ਰਿਆਸਤ ਅਤੇ ਨਾ ਕੋਈ ਹੋਰ ਸਾਮਾਨ।

ਟਾਕਰੇ ਲਈ ਇਕ ਪਾਸੇ ਦੇਸ ਦੀ ਵੱਡੀ ਤਾਕਤ ਦਾ ਮਾਲਕ ਕੱਟੜ ਔਰੰਗਜ਼ੇਬ ਤੁਲਿਆ ਬੈਠਾ ਹੈ, ਦੂਜੇ ਪਾਸੇ ਪਹਾੜੀ ਹਿੰਦੂ ਰਾਜਪੂਤ ਰਾਜੇ ਗੋਂਦਾਂ ਗੁੰਦ ਰਹੇ ਹਨ, ਤੀਜੇ ਪਾਸੇ ਘਰ ਦੇ ਭੇਤੀ ਬਾਬਾ ਧੀਰਮਲ ਅਤੇ ਰਾਮ ਰਾਇ ਦੁਸ਼ਮਨਾਂ ਨੂੰ ਸੋਆਂ ਦੇ ਰਹੇ ਹਨ, ਅਤੇ ਚੌਥੇ ਨਿੱਘਰੇ ਹੋਏ ਡਰਾਕਲ ਲੋਕ ਸਗੋਂ ਰਾਹ ਵਿਚ ਰੋੜੇ ਅਟਕਾ ਕੇ ਰਾਜ਼ੀ ਹਨ।

ਪਰ ਸਤਿਗੁਰੂ ਜੀ ਨੇ ਸਮਝ ਲਿਆ ਸੀ ਕਿ ਇਹਨਾਂ ਡਰਾਕਲ ਤੇ ਕਾਇਰ ਲੋਕਾਂ ਵਿਚੋਂ ਹੀ ਜੋਧੇ ਬਣਨੇ ਹਨ, ਬੀਰ ਸੂਰਮੇ ਕਿਤੋਂ ਹੋਰ ਬਾਹਰੋਂ ਨਹੀਂ ਆਉਣੇ।

ਸਤਿਗੁਰੂ ਜੀ ਨੇ ਇਹਨਾਂ ਗਿੱਦੜਾਂ ਤੇ ਕਾਇਰਾਂ ਵਿਚੋਂ ਹੀ ਸ਼ੇਰ ਬਣਾਏ ਅਤੇ ਚਿੜੀਆਂ ਤੋਂ ਬਾਜ ਤੁੜਾਏ।

ਗੁਰੂ ਗੋਬਿੰਦ ਸਿੰਘ ਜੀ ਦੀ ਅੰਮ੍ਰਿਤ-ਸ਼ਕਤੀ ਦਾ ਜ਼ਿਕਰ ਇਕ ਹਜ਼ੂਰੀ ਕਵੀ ਇਉਂ ਕਰਦਾ ਹੈ:

**ਗੁਰੂ ਗੋਬਿੰਦ ਸਿੰਘ ਪ੍ਰਗਟਿਓ, ਦਸਵਾਂ ਅਵਤਾਰਾ॥**
**ਜਿਨਿ ਅਲੱਖ ਅਪਾਰ ਨਿਰੰਜਨਾ, ਜਪਿਓ ਕਰਤਾਰਾ॥**

**ਨਿਜ ਪੰਥੁ ਚਲਾਇਓ ਖਾਲਸਾ, ਧਰਿ ਤੇਜ ਕਰਾਰਾ॥**
**ਸਿਰਿ ਕੇਸ ਧਾਰਿ, ਕਰ ਖੜਗ ਕੋ, ਸਭ ਦੁਸ਼ਟ ਪਛਾਰਾ॥**
**ਸੀਲ ਜੱਤ ਕੀ ਕਛ ਪਹਰਿ, ਪਕੜੋ ਹਥਿਆਰਾ॥**
**ਸਚ ਫਤਹ ਬੁਲਾਈ ਗੁਰੂ ਕੀ, ਜੀਤਿਓ ਰਣ ਭਾਰਾ॥**
**ਸਭ ਦੈਂਤ ਅਰਨਿ ਕੋ ਘੇਰਿ ਕਰਿ, ਕੀਜੈ ਪਰਿਹਾਰਾ॥**
**ਜਬ ਸਹਜੇ ਪ੍ਰਗਟਿਓ ਜਗਤ ਮਹਿ, ਗੁਰ ਜਾਪੁ ਅਪਾਰਾ॥**
**ਯੌਂ ਉਪਜੇ ਸਿੰਘ ਭੁਜੰਗੀਏ, ਨੀਲੰਬਰ ਧਾਰਾ॥**
**ਤੁਰਕ ਦੁਸ਼ਟ ਸਭ ਛੈ ਕੀਏ, ਹਰਿ ਨਾਮੁ ਉਚਾਰਾ॥**
**ਤਿਨ ਆਗੈ ਕੋਇ ਨ ਠਹਰਿਓ, ਭਾਗੇ ਸਿਰਦਾਰਾ॥**
**ਤਹ ਰਾਜੇ ਸ਼ਾਹ ਅਮੀਰੜੇ, ਹੋਏ ਸਭ ਛਾਰਾ॥**
**ਫਿਰਿ ਸੁਨਿ ਕਰਿ ਐਸੀ ਧਮਕ ਕੌ, ਕਾਂਪੈ ਗਿਰਿ ਭਾਰਾ॥**
**ਤਬ ਸਭ ਧਰਤੀ ਹਲਚਲ ਭਈ, ਛਾਡੇ ਘਰ ਬਾਰਾ॥**
**ਇਉਂ ਐਸੇ ਦੂੰਦ ਕਲੇਸ਼ ਮਹਿ, ਖਪਿਓ ਸੰਸਾਰਾ॥**
**ਤਹ ਬਿਨੁ ਸਤਿਗੁਰ ਕੋ ਹੈ ਨਹੀਂ, ਭੈ ਕਾਟਨਹਾਰਾ॥**
**ਗਹਿ ਐਸੇ ਖੜਗ ਦਿਖਾਇਅਨੁ, ਕੋ ਸਕੈ ਨ ਝੇਲਾ॥**
**ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰੁ ਚੇਲਾ॥੧੫॥**

ਉਹਨਾਂ ਲੋਕਾਂ ਨੇ ਹੀ, ਜਿਹੜੇ ਬਿਲਕੁਲ ਨਕਾਰੇ ਤੇ ਨਿਰਬਲ ਹੋ ਚੁਕੇ ਸਨ, ਅੰਮ੍ਰਿਤ ਦੀ ਸ਼ਕਤੀ ਨਾਲ ਬੜੇ ਬੜੇ ਮੁਗ਼ਲ ਜਰਨੈਲਾਂ ਦੇ ਮੂੰਹ ਭਵਾ ਦਿਤੇ। ਉਹਨਾਂ ਦੇ ਵਿਚੋਂ ਹੀ ਬਾਬਾ ਦੀਪ ਸਿੰਘ ਜਿਹੇ ਅਤੇ ਬਾਬਾ ਗੁਰਬਖ਼ਸ਼ ਸਿੰਘ ਜਿਹੇ ਅਨੇਕਾਂ ਸੂਰਮੇ ਰਣਾਂ ਵਿਚ ਆਹੂ ਲਾਹਣ ਵਾਲੇ ਨਿੱਤਰ ਪਏ। ਚਮਕੌਰ ਦੀ ਇਕ ਨਿੱਕੀ ਜਿਹੀ ਹਵੇਲੀ ਵਿਚ ਸਿਰਫ਼ ਚਾਲੀ ਸਿੰਘਾਂ ਨੇ ਦਸ ਲੱਖ ਵੈਰੀ-ਦਲ ਦਾ ਜੋ ਟਾਕਰਾ ਕੀਤਾ, ਉਸ ਦੀ ਮਿਸਾਲ ਦੁਨੀਆ ਵਿਚ ਅਜੇ ਤਕ ਨਹੀਂ ਮਿਲਦੀ।

**ਸਵਾ ਲਾਖ ਸੇ ਏਕ ਲੜਾਊਂ॥ ਤਬੀ ਗੋਬਿੰਦ ਸਿੰਘ ਨਾਮ ਕਹਾਊਂ॥**

ਇਸ ਵਾਕ ਨੂੰ ਕਲਗੀਧਰ ਪਾਤਿਸ਼ਾਹ ਨੇ ਸਾਰੀ ਦੁਨੀਆ ਦੇ ਸਾਹਮਣੇ ਸੂਰਜ ਵਾਂਗ ਰੌਸ਼ਨ ਕਰ ਦਿੱਤਾ। ਔਰੰਗਜ਼ੇਬ ਵਲ ਭੇਜੇ 'ਜ਼ਫ਼ਰਨਾਮੇ' ਵਿਚ ਸਤਿਗੁਰੂ ਜੀ ਨੇ ਚਮਕੌਰ ਦੇ ਇਸ ਅਦੁੱਤੀ ਕਾਰਨਾਮੇ ਦਾ ਇਉਂ ਜ਼ਿਕਰ ਕੀਤਾ ਹੈ:

**'ਗੁਰਸਨਹ ਚਿਹ ਕਾਰੇ ਕੁਨਦ ਚਿਹਲ ਨਰ॥**
**ਕਿ ਦਹ ਲਖ ਬਰਾਯਦ ਬਰੋ ਬੇ-ਖ਼ਬਰ॥੧੯॥**

**ਹਮਾਖ਼ਿਰ ਚਿਹ ਮਰਦੀ ? ਕੁਨਦ ਕਾਰਜ਼ਾਰ॥**
**ਕਿ ਬਰ ਚਿਹਲ ਤਨ ਆਯਦਸ਼ ਬੇ-ਸ਼ੁਮਾਰ॥੪੧॥**

ਭਾਵ, ਭੁੱਖੇ ਭਾਣੇ ਚਾਲੀ ਆਦਮੀ ਕੀ ਕਰ ਸਕਦੇ ਹਨ, ਜੇ ਉਨ੍ਹਾਂ ਉਤੇ ਅਨ-ਗਿਣਤ ਫ਼ੌਜ ਟੁੱਟ ਪਵੇ।੧੯।

ਆਖ਼ਰ ਜੁੱਧ ਵਿਚ ਨਿਰੀ ਬਹਾਦਰੀ ਕੀ ਕਰ ਸਕਦੀ ਹੈ, ਜੇ ਚਾਲੀ ਆਦਮੀਆਂ ਉਤੇ ਬੇਅੰਤਹਾ ਫ਼ੌਜ ਹੱਲਾ ਬੋਲ ਦੇਵੇ।੪੧।

**(੩)**

ਮਹਾਭਾਰਤ ਜੁੱਧ ਸਾਰੇ ਸੰਸਾਰ ਦੇ ਇਤਿਹਾਸ ਵਿਚ ਉੱਘਾ ਅਤੇ ਸੂਰਮਤਾਈ ਨਾਲ ਭਰਪੂਰ ਮੰਨਿਆ ਜਾਂਦਾ ਹੈ। ਪਰ ਉਸ ਵਿਚ ਪਾਂਡਵਾਂ ਦਾ ਜਿੱਤਣਾ ਕੋਈ ਅਨੋਖੀ ਗੱਲ ਨਹੀਂ ਸੀ। ਸ੍ਰੀ ਕ੍ਰਿਸ਼ਨ ਜੀ ਜਿਹੇ ਸਲਾਹਕਾਰ, ਅਰਜਨ ਜਿਹੇ ਨੀਤੀ-ਵੇਤਾ, ਭੀਮ ਜਿਹੇ ਬਲੀ, ਲੱਖਾਂ ਹੋਰ ਮਦਦਗਾਰ, ਰਥਾਂ ਘੋੜਿਆਂ ਤੀਰਾਂ ਕਮਾਨਾਂ ਦੇ ਸਾਮਾਨ ਉਹਨਾਂ ਦੇ ਨਾਲ ਸਨ। ਮੁਕਾਬਲਾ ਕੇਵਲ ਆਪਣੇ ਹੀ ਤਾਏ ਚਾਚੇ ਦੇ ਪੁੱਤਰ ਭਰਾਵਾਂ 'ਕੌਰਵਾਂ' ਨਾਲ ਹੀ ਸੀ।

ਪਰ ਅਸੀ ਹੁਣੇ ਹੀ ਵੇਖ ਆਏ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਦੇਸ ਦੀ ਕਿਤਨੀ ਡਾਢੀ ਭਿਆਨਕ ਹਾਲਤ ਸੀ। ਸਤਿਗੁਰੂ ਜੀ ਦੇ ਨਾਲ ਕੋਈ ਉੱਚੇ ਤਜਰਬੇ ਵਾਲੇ ਸਹਾਇਕ ਨਹੀਂ ਸਨ, ਕੋਈ ਸਾਮਾਨ ਨਹੀਂ ਸੀ। ਫਿਰ ਭੀ ਸਿਰਫ਼ ਪਰਮੇਸ਼ਵਰ 'ਤੇ ਭਰੋਸਾ ਰੱਖ ਕੇ ਹੌਸਲੇ ਤੇ ਧੀਰਜ ਨਾਲ ਮੁਗ਼ਲਾਂ ਜਿਹੀਆਂ ਕੱਟੜ ਲੱਖਾਂ ਫ਼ੌਜਾਂ ਦਾ ਮੁਕਾਬਲਾ ਕਰ ਕੇ, ਜਿੱਤਾਂ ਪ੍ਰਾਪਤ ਕਰਨੀਆਂ ਦੁਨੀਆ ਦੇ ਇਤਿਹਾਸ ਵਿਚ ਕੇਵਲ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਕੰਮ ਸੀ। ਉਹੀ ਕਵੀ ਸਤਿਗੁਰੂ ਜੀ ਦੀ ਬੀਰਤਾ ਦੀ ਇਸ ਉੱਚੀ ਬੇ-ਮਿਸਾਲ ਸ਼ਾਨ ਨੂੰ ਵੇਖ ਕੇ ਇਉਂ ਲਿਖਦਾ ਹੈ:

**ਪ੍ਰਾਣ-ਮੀਤ ਪਰਮਾਤਮਾ ਪੁਰਖੋਤਮ ਪੂਰਾ॥**
**ਹਰਿ ਦੇਖਨਹਾਰਾ ਪਾਤਿਸ਼ਾਹ ਪ੍ਰਤਿਪਾਲ ਨ ਊਰਾ॥**
**ਵਹੁ ਪ੍ਰਗਟਿਓ ਪੁਰਖ ਭਗਵੰਤ ਰੂਪ, ਗੁਰੁ ਗੋਬਿੰਦ ਪੂਰਾ॥**
**ਵਹਿ ਅਨਦ ਬਿਨੋਦੀ ਚੋਜੀਆ, ਸਤਿਗੁਰੁ ਭਰਪੂਰਾ॥**

**ਵਹਿ ਨਿਸਦਿਨ ਹਰਿ ਗੁਣ ਗਾਈਐ, ਸਚ ਸੱਚੀ ਵੇਲਾ॥**
**ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰੁ ਚੇਲਾ॥੧੪॥**

## (੪)

ਸੱਚੇ ਜੋਧੇ ਦੇ ਆਦਰਸ਼ ਇਹੀ ਹੁੰਦੇ ਹਨ—ਬੀਰਤਾ, ਕੁਰਬਾਨੀ ਅਤੇ ਨੇਕ-ਨੀਅਤੀ। ਗੁਰੂ ਗੋਬਿੰਦ ਸਿੰਘ ਜੀ ਦੀ ਬੀਰਤਾ ਦਾ ਥੋੜਾ ਕੁ ਦਰਸ਼ਨ ਅਸਾਂ ਕਰ ਲਿਆ ਹੈ। ਹੁਣ ਵੇਖੋ ਜਿਗਰਾ ਤੇ ਕੁਰਬਾਨੀ। ਦਸ ਸਾਲਾਂ ਦੀ ਉਮਰ ਵਿਚ ਪਿਤਾ ਨੂੰ ਕੁਰਬਾਨੀ ਲਈ ਤੋਰ ਦੇਣਾ, ਆਪਣੀ ਹੱਥੀਂ ਸ਼ਹੀਦੀ ਗਾਨਾ ਬੰਨ੍ਹ ਕੇ ਆਪਣੇ ਵੱਡੇ ਦੋਹਾਂ ਸਾਹਿਬਜ਼ਾਦਿਆਂ ਅਜੀਤ ਸਿੰਘ ਅਤੇ ਜੁਝਾਰ ਸਿੰਘ ਨੂੰ ਚਮਕੌਰ ਦੇ ਜੁੱਧ ਲਈ ਤੋਰ ਦੇਣਾ, ਦੋਹਾਂ ਜਿਗਰ ਦੇ ਟੁਕੜਿਆਂ ਫਤਹ ਸਿੰਘ ਅਤੇ ਜ਼ੋਰਾਵਰ ਸਿੰਘ ਨੂੰ ਕੰਧਾਂ ਵਿਚ ਚਿਣਵਾ ਕੇ ਇਕ ਹੰਝੂ ਨਾ ਕੇਰਨਾ, ਦੁਨੀਆ ਦੇ ਕਿਸੇ ਇਤਿਹਾਸ ਵਿਚ ਅਜਿਹੀ ਮਿਸਾਲ ਨਹੀਂ ਮਿਲਦੀ। ਇਸ ਜੋਧੇ ਦੀ ਮਿਸਾਲ, ਬੱਸ! ਇਹ ਆਪ ਹੀ ਹੈ। ਰੱਬੀ ਰਜ਼ਾ, ਤੇ ਪਹਾੜ ਵਾਂਗ ਅਟੱਲ ਰਹਿਣਾ—ਇਹ ਕਲਗੀਧਰ ਪਾਤਿਸ਼ਾਹ ਦਾ ਹੀ ਕੰਮ ਸੀ। ਜਦੋਂ ਸਾਰੇ ਸਰਬੰਸ ਦੇ ਵਾਰੇ ਜਾਣ ਦੀ ਖ਼ਬਰ ਸੁਣੀ, ਤਾਂ ਸਤਿਗੁਰੂ ਜੀ ਨੇ ਔਰੰਗਜ਼ੇਬ ਨੂੰ ਦੀਨੇ ਪਿੰਡ ਤੋਂ 'ਜ਼ਫ਼ਰਨਾਮਾ' ਲਿਖ ਕੇ ਭੇਜਿਆ। ਉਸ ਨੂੰ ਪੜ੍ਹ ਕੇ ਵੇਖੋ, ਇਕ ਇਕ ਸ਼ੇਅਰ ਵਿਚ ਬੇ-ਮਿਸਾਲ ਮਰਦਾਨਗੀ ਤੇ ਜਿਗਰਾ ਲਿਸ਼ਕਾਂ ਮਾਰ ਰਿਹਾ ਹੈ। ਹਜ਼ੂਰ ਲਿਖਦੇ ਹਨ:

**ਹੁਮਾ ਰਾ ਕਸੇ ਸਾਯਾ ਆਯਦ ਬ-ਜ਼ੇਰ॥**
**ਬਰੋ ਦਸਤ ਦਾਰਦ ਨ ਜ਼ਾਗ਼ੇ ਦਲੇਰ॥੧੬॥**

**ਕਸੇ ਪੁਸ਼ਤ ਉਫ਼ਤਦ ਪਸੇ ਸ਼ੇਰਿ ਨਰ॥**
**ਨ ਗੀਰਦ ਬੁਜ਼ੋ ਮੇਸ਼ੋ ਆਹੂ ਗੁਜ਼ਰ॥੧੭॥**

**ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥**
**ਕਿ ਬਾਕੀ ਬਿਮਾਂਦਸਤ ਪੇਚੀਦਹ ਮਾਰ॥੭੮॥**

**ਚਿਹ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ॥**
**ਕਿ ਆਤਸ਼ ਦਮਾਂ ਰਾ ਫ਼ਰੋਜ਼ਾਂ ਕੁਨੀ॥੭੯॥**

**ਚੁ ਹੱਕ ਯਾਰ ਬਾਸ਼ਦ ਚਿਹ ਦੁਸ਼ਮਨ ਕੁਨੱਦ॥**
**ਅਗਰ ਦੁਸ਼ਮਨੀ ਰਾ ਬ-ਸਦ ਤਨ ਕੁਨੱਦ॥੧੦੭॥**

**ਖ਼ਸਮ ਦੁਸ਼ਮਨੀ ਗਰ ਹਜ਼ਾਰ ਆਵੁਰੱਦ॥**
**ਨ ਯਕ ਮੂਏ ਊ ਰਾ ਆਜ਼ਾਰ ਆਵੁਰੱਦ॥੧੦੮॥**

ਭਾਵ, ਹੁਮੱਾ ਪੰਛੀ ਦੇ ਪਰਛਾਵੇਂ ਹੇਠ ਜਿਹੜਾ ਕੋਈ ਆ ਜਾਵੇ ਉਸ ਨੂੰ ਚਾਤਰ ਕਾਂ ਹੱਥ ਨਹੀਂ ਪਾ ਸਕਦਾ; ਭਾਵ, ਮੈਂ ਵਾਹਿਗੁਰੂ ਦੇ ਆਸਰੇ ਹੇਠ ਹਾਂ, ਮੇਰਾ ਕੋਈ ਕੁਝ ਵਿਗਾੜ ਨਹੀਂ ਸਕਦਾ।੧੬।

ਜਿਹੜਾ ਮਨੁੱਖ ਸ਼ੇਰ ਦੀ ਸ਼ਰਨੀ ਆ ਜਾਂਦਾ ਹੈ, ਉਸ ਦੇ ਲਾਗੇ ਬਕਰੀ, ਭੇਡ ਤੇ ਹਿਰਨ ਆਦਿ ਫਟਕ ਨਹੀਂ ਸਕਦੇ।੧੭।

ਕੀ ਹੋਇਆ ਜੇ (ਮੇਰੇ) ਚਾਰ ਬੱਚਿਆਂ ਨੂੰ ਕਤਲ ਕੀਤਾ ਗਿਆ? ਕੁੰਡਲੀਆ ਸੱਪ—(ਖ਼ਾਲਸਾ) ਤਾਂ ਬਚਿਆ ਹੀ ਰਿਹਾ।੭੫।

ਇਹ ਤੇਰੀ ਕਿਹੜੀ ਮਰਦਾਨਗੀ ਹੈ ਕਿ ਚੰਗਿਆੜਾ ਬੁਝਾ ਲਿਆ। ਇਸ ਤਰ੍ਹਾਂ ਤਾਂ ਸਗੋਂ (ਜੋਸ਼ ਦੀ) ਅੱਗ ਨੂੰ ਭੜਕਾ ਦਿਤਾ ਗਿਆ ਹੈ।੭੬।

ਜੇ ਵਾਹਿਗੁਰੂ ਮਿੱਤਰ ਹੈ ਤਾਂ ਵੈਰੀ ਕੁਝ ਨਹੀਂ ਵਿਗਾੜ ਸਕਦਾ, ਭਾਵੇਂ ਉਹ ਸੌ-ਗੁਣਾ ਵੈਰ ਕਮਾਂਦਾ ਫਿਰੇ।੧੦੭।

ਜੇ ਵੈਰੀ ਹਜ਼ਾਰਾਂ ਵੀ ਵੈਰ ਕਰੇ, ਤਾਂ ਵੀ ਉਹ ਉਸ ਦਾ ਇਕ ਵਾਲ ਵਿੰਗਾ ਨਹੀਂ ਕਰ ਸਕਦਾ।੧੦੮।

ਸਾਰਾ ਹੀ ਪਰਵਾਰ ਕੁਰਬਾਨ ਕਰਾ ਕੇ ਭੀ ਔਰੰਗਜ਼ੇਬ ਨੂੰ ਲਿਖਦੇ ਹਨ ਕਿ ਜਿਸ ਦੇ ਸਿਰ ਉਤੇ ਹੁਮਾ ਦਾ ਸਾਇਆ ਹੋਵੇ, ਉਸ ਉਤੇ ਕੋਈ ਕਾਂ ਦਲੇਰੀ ਕਰ ਕੇ ਹੱਥ ਨਹੀਂ ਪਾ ਸਕਦਾ, ਜਿਸ ਨੇ ਸ਼ੇਰ ਦਾ ਆਸਰਾ ਲਿਆ ਹੋਵੇ, ਉਸ ਦੇ ਰਸਤੇ ਵਿਚ ਬੱਕਰੀ ਭੇਡ ਆਦਿਕ ਕੋਈ ਰੋਕ ਨਹੀਂ ਪਾ ਸਕਦੇ। ਤੂੰ ਅਤੇ ਤੇਰੇ ਜਰਨੈਲ ਮੇਰੇ ਚਾਰ ਪੁੱਤਰ ਮਾਰ ਕੇ ਫ਼ਖ਼ਰ ਕਰਦੇ ਹੋਣਗੇ, ਪਰ ਤੁਸਾਂ ਆਪਣੇ ਵਿਰੁੱਧ ਜਨਤਾ ਦੇ ਦਿਲਾਂ ਵਿਚ ਅੱਗ ਦੇ ਭਾਂਬੜ ਮਚਾ ਲਏ ਹਨ। ਜਿਸ ਦੇ ਸਿਰ ਉਤੇ ਅਕਾਲ ਪੁਰਖ ਰਾਖਾ ਹੋਵੇ, ਦੁਸ਼ਮਨ ਸਾਰਾ ਟਿੱਲ ਲਾ ਕੇ ਭੀ ਉਸ ਦਾ ਵਾਲ ਵੀ ਵਿੰਗਾ ਨਹੀਂ ਕਰ ਸਕਦਾ।

## (੫)

ਕਲਗੀਧਰ ਪਾਤਿਸ਼ਾਹ ਜੀ ਦੀ ਬੀਰਤਾ, ਜਿਗਰੇ ਅਤੇ ਕੁਰਬਾਨੀ ਦਾ ਵੰਨਗੀ ਮਾਤਰ ਦੀਦਾਰ ਅਸੀ ਕਰ ਚੁਕੇ ਹਾਂ। ਹੁਣ ਵੇਖੋ ਉਹਨਾਂ ਦੀ ਆਤਮਕ

ਉਦਾਰਤਾ (Noble Foe)। ਸਾਊ ਦੁਸ਼ਮਨ ਦੀ ਪਦਵੀ ਤੋਂ ਭੀ ਦੂਰ ਉੱਚੇ ਲੰਘ ਗਏ ਹਨ। ਗੁਰੂ ਅਰਜਨ ਸਾਹਿਬ ਨੇ ਆਤਮਕ ਉਦਾਰਤਾ ਬਾਰੇ ਮਨੁੱਖਤਾ ਦਾ ਆਦਰਸ਼ ਪੇਸ਼ ਕਰਦਿਆਂ ਫ਼ੁਰਮਾਇਆ :

**ਕਰਿ ਕਿਰਪਾ ਦੀਓ ਮੋਹਿ ਨਾਮਾ, ਬੰਧਨ ਤੇ ਛੁਟਕਾਏ ॥**
**ਮਨ ਤੇ ਬਿਸਰਿਓ ਸਗਲੋ ਧੰਧਾ, ਗੁਰ ਕੀ ਚਰਣੀ ਲਾਏ ॥੧॥**
**ਸਾਧ ਸੰਗਿ ਚਿੰਤ ਬਿਰਾਨੀ ਛਾਡੀ ॥**
**ਅਹੰਬੁਧਿ ਮੋਹ ਮਨ ਬਾਸਨ, ਦੇ ਕਰਿ ਗਡਹਾ ਗਾਡੀ ॥੧॥ਰਹਾਉ॥**
**ਨਾ ਕੋ ਮੇਰਾ ਦੁਸਮਨੁ ਰਹਿਆ, ਨਾ ਹਮ ਕਿਸ ਕੇ ਬੈਰਾਈ ॥**
**ਬ੍ਰਹਮੁ ਪਸਾਰੁ ਪਸਾਰਿਓ ਭੀਤਰਿ, ਸਤਿਗੁਰ ਤੇ ਸੋਝੀ ਪਾਈ ॥੨॥**
**ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ ॥**
**ਦੂਰਿ ਪਰਾਇਓ ਮਨ ਕਾ ਬਿਰਹਾ, ਤਾ ਮੇਲੁ ਕੀਓ ਮੇਰੈ ਰਾਜਨ ॥੩॥**
**ਬਿਨਸਿਓ ਢੀਠਾ ਅੰਮ੍ਰਿਤੁ ਵੂਠਾ, ਸਬਦੁ ਲਗੋ ਗੁਰ ਮੀਠਾ ॥**
**ਜਲਿ ਥਲਿ ਮਹੀਅਲਿ ਸਰਬ-ਨਿਵਾਸੀ, ਨਾਨਕ ਰਮਈਆ ਡੀਠਾ ॥੪॥੩॥**

*(ਧਨਾਸਰੀ ਮ: ੫, ਪੰਨਾ ੬੭੧)*

ਰਣ-ਭੂਮੀ ਵਿਚ ਤਲਵਾਰ ਫੜ ਕੇ ਭੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਆਦਰਸ਼ ਨੂੰ ਸਦਾ ਆਪਣੇ ਸਾਹਮਣੇ ਰੱਖਿਆ। ਕਦੇ ਭੀ ਕੋਈ ਧੋਖਾ ਜਾਂ ਚਲਾਕੀ ਨਹੀਂ ਕੀਤੀ। ਪਹਾੜੀ ਰਾਜੇ ਸਤਿਗੁਰੂ ਜੀ ਦੇ ਜਾਨੀ ਵੈਰੀ ਸਨ, ਭੰਗਾਣੀ ਦੇ ਜੁੱਧ ਵਿਚ ਉਹਨਾਂ ਦੀ ਨੀਅਤ ਸਾਫ਼ ਉੱਘੜ ਪਈ ਸੀ। ਪਰ ਜਦੋਂ ਕਦੇ ਉਹਨਾਂ ਉਤੇ ਮੁਗ਼ਲ ਹਾਕਮਾਂ ਵਲੋਂ ਜਬਰ ਹੋਇਆ, ਸਤਿਗੁਰੂ ਜੀ ਨੇ ਸਦਾ ਉਹਨਾਂ ਦੀ ਬਾਂਹ ਫੜੀ। ਗੁਰੂ ਪਾਤਿਸ਼ਾਹ ਦੇ ਪਾਸ ਸ਼ਿਕਾਇਤ ਹੋਈ ਸੀ ਕਿ ਭਾਈ ਘਨੱਈਆ ਜੀ ਰਣ-ਭੂਮੀ ਵਿਚ ਦੋਸਤਾਂ ਦੁਸ਼ਮਨਾਂ ਦੋਹਾਂ ਧਿਰਾਂ ਦੇ ਫੱਟੜਾਂ ਨੂੰ ਪਾਣੀ ਪਿਲਾਂਦੇ ਹਨ, ਸਤਿਗੁਰੂ ਜੀ ਭਾਈ ਘਨੱਈਏ ਜੀ ਦੀ ਇਹ ਨਿਰਵੈਰਤਾ ਵੇਖ ਕੇ ਬਹੁਤ ਹੀ ਖ਼ੁਸ਼ ਹੋਏ ਸਨ। ਉਹਨਾਂ ਦਾ ਵੈਰ ਕਿਸੇ ਹਿੰਦੂ ਜਾਂ ਮੁਸਲਮਾਨ ਨਾਲ ਨਹੀਂ ਸੀ। ਇਹੀ ਨਿਰਵੈਰਤਾ ਸੀ ਜਿਸ ਨੇ ਗ਼ਨੀ ਖ਼ਾਂ ਨਬੀ ਖ਼ਾਂ ਨੂੰ ਖਿੱਚ ਕੇ ਲਿਆਂਦਾ ਸੀ, ਤੇ ਬੜੇ ਬਿਖੜੇ ਸਮੇ ਉਹਨਾਂ ਨੂੰ ਗੁਰੂ ਪਾਤਿਸ਼ਾਹ ਦੀ ਸੇਵਾ ਕਰਨ ਦੀ ਪ੍ਰੇਰਨਾ ਕੀਤੀ ਸੀ। ਸਤਿਗੁਰੂ ਜੀ ਬਿਨਾ ਕਿਸੇ ਜਾਤਿ-ਪਾਤਿ ਦੇ ਪੱਖ ਦੇ ਧਰਮੀਆਂ ਦੇ ਸਹਾਇਕ ਸਨ ਅਤੇ ਅਧਰਮ ਦੇ ਵਿਰੋਧੀ ਸਨ। ਆਪਣਾ ਇਹ ਆਦਰਸ਼ ਉਹ ਆਪ ਸਾਫ਼ ਲਫ਼ਜ਼ਾਂ ਵਿਚ ਇਉਂ ਦੱਸਦੇ ਹਨ :

ਯਾਹੀ ਕਾਜ ਧਰਾ ਹਮ ਜਨਮੰ॥
ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ॥
ਦੁਸ਼ਟ ਸਭਨ ਕੋ ਮੂਲ ਉਪਾਰਨ॥੪੩॥ *(ਬਚਿਤ੍ਰ ਨਾਟਕ, ਅਧਿ: ੬)*

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

# ਜੀਵਨ ਪ੍ਰਣ

ਪਹਾੜੀ ਰਾਜੇ, ਸ਼ਾਹੀ ਫ਼ੌਜ, ਸਰਹੰਦ ਦਾ ਸੂਬਾ ਵਜੀਦ ਖ਼ਾਂ, ਇਹਨਾਂ ਸਭਨਾਂ ਨੇ ਰਲ ਕੇ ਅਨੰਦਪੁਰ 'ਤੇ ਘੇਰਾ ਪਾਈ ਰੱਖਿਆ। ਆਖ਼ਰ ੬-੭ ਪੋਹ ਸੰਮਤ ੧੭੬੧ ਦੀ ਵਿਚਕਾਰਲੀ ਰਾਤ ਨੂੰ ਸਾਹਿਬ ਕਲਗੀਧਰ ਜੀ ਨੇ ਅਨੰਦਪੁਰ ਸਦਾ ਲਈ ਛੱਡ ਦਿੱਤਾ। ਵਰਖਾ ਕਰਕੇ ਸਰਸਾ ਅੱਗੇ ਜ਼ੋਰਾਂ 'ਤੇ ਸੀ। ਪਿੱਛੇ ਵੈਰੀ ਆਪਣੇ ਸਾਰੇ ਕੌਲ-ਇਕਰਾਰ ਭੁੱਲ ਕੇ ਕਾਰੀ ਚੋਟ ਲਾਉਣ ਲਈ ਚੜ੍ਹਿਆ ਆ ਰਿਹਾ ਸੀ। ਸੈਂਕੜੇ ਸਿੰਘਾਂ ਵਿਚੋਂ ਸਰਸਾ ਤੋਂ ਪਾਰ ਜਿਹੜੇ ਸਿੰਘ ਲੰਘੇ, ਉਹਨਾਂ ਨੂੰ ਰੋਪੜ ਦੇ ਪਠਾਣਾਂ ਨਾਲ ਟਾਕਰਾ ਕਰਨਾ ਪਿਆ, ਜਿਥੋਂ ਸਿਰਫ਼ ੪੦ ਸਿੰਘ ਜੀਊਂਦੇ ਲੰਘ ਸਕੇ।

ਲੱਖਾਂ ਵੈਰੀਆਂ ਦੇ ਟਾਕਰੇ 'ਤੇ ਸਿਰਫ਼ ੪੦ ਸਿੰਘ! ਇਹ ਭੀ ਇਕ ਕੱਚੀ ਹਵੇਲੀ ਵਿਚ ਹੀ ਘਿਰੇ ਹੋਏ। ਦੁਨੀਆ ਦੇ ਵੱਡੇ ਵੱਡੇ ਜਰਨੈਲ ਵਧ ਤੋਂ ਵਧ ਫ਼ੌਜਾਂ ਦੇ ਹੁੰਦਿਆਂ ਵੀ ਖੁੱਲ੍ਹੇ ਮੈਦਾਨ ਵਿਚ ਵੈਰੀਆਂ ਦੇ ਸਾਹਮਣੇ ਹਥਿਆਰ ਸੁੱਟਦੇ ਆਏ। ਪਰ ਸਦੀਆਂ ਦੇ ਲਤਾੜੇ ਹੋਏ ਗਰੀਬਾਂ ਵਿਚ ਮਨੁੱਖਤਾ ਵਾਲਾ ਅਹਿਸਾਸ ਪੈਦਾ ਕਰਨ ਲਈ ਗੁਰੂ ਪਾਤਿਸ਼ਾਹ ਨੇ ਗ਼ੁਲਾਮੀ ਵਿਚੋਂ ਕੱਢ ਕੇ ਜਿਵਾਏ ਹੋਏ ਇਹਨਾਂ '੪੦' ਮਰਦਾਂ ਦੇ ਨਾਲ ਹੀ ਇਕ ਅਦੁੱਤੀ ਕਾਰਨਾਮਾ ਕਰ ਵਿਖਾਇਆ। ਹਵੇਲੀ ਤੋਂ ਬਾਹਰ ਵੈਰੀ ਦਾ ਦਲ ਸਮੁੰਦਰ ਵਾਂਗ ਠਾਠਾਂ ਮਾਰ ਰਿਹਾ ਹੈ। ਪਰ ਹਵੇਲੀ ਦੇ ਨੇੜੇ ਕਿਸੇ ਨੂੰ ਢੁਕਣ ਦੀ ਹਿੰਮਤ ਨਹੀਂ ਪੈਂਦੀ। ੨੨ ਦਸੰਬਰ ੮ ਪੋਹ ਦਾ ਇਹ ਦਿਹਾੜਾ ਦੁਨੀਆ ਦੇ ਇਤਿਹਾਸ ਵਿਚ ਸਦਾ ਲਈ ਕਾਇਮ ਰਹੇਗਾ। ੮-੯ ਪੋਹ, ੨੨-੨੩ ਦਸੰਬਰ ਦੀ ਵਿਚਾਲੀ ਰਾਤ ਨੂੰ ਵੈਰੀਆਂ ਦੇ ਸੁੱਤੇ ਪਏ ਦਲ ਨੂੰ, ਵੰਗਾਰ ਕੇ ਉਹਨਾਂ ਵਿਚੋਂ ਸਹੀ ਸਲਾਮਤ ਲੰਘ ਜਾਣਾ ਵੀ ਜੰਗੀ ਕਰਤੱਵ ਦਾ ਕੋਈ ਸਾਧਾਰਨ ਜਿਹਾ ਨਮੂਨਾ ਨਹੀਂ ਹੈ। ਅਗਲੇ ਦਿਨ ਸ਼ਾਹੀ ਫ਼ੌਜ ਤੇ ਪਹਾੜੀ ਰਾਜੇ ਨਿਮੋ-ਝੂਣ ਹੋ ਕੇ ਆਪਣੇ ਵਲੋਂ ਜਿੱਤੀ ਬਾਜ਼ੀ ਨੂੰ ਹਾਰ ਕੇ ਢੇਰੀ ਢਾਹ ਬੈਠੇ। ਪਰ ਸਰਹੰਦ ਦੇ ਸੂਬੇ ਨੂੰ ਅਜੇ ਵੀ ਉਮੀਦ ਹੈ ਕਿ ਅਨੰਦਪੁਰ ਤੋਂ ਨਿਕਲੇ ਗੁਰੂ

ਪਾਤਿਸ਼ਾਹ ਨੂੰ ਉਹ ਕਿਤੇ ਨਾ ਕਿਤੇ ਲੱਭ ਸਕੇਗਾ।

ਉਸ ਨੇ ਚਾਰ-ਚੁਫੇਰੇ ਫ਼ੌਜੀ ਦਸਤੇ ਭੇਜ ਦਿੱਤੇ। ਪਰ ਉੱਚ ਦਾ ਪੀਰ ਬਣ ਕੇ ਉਹਨਾਂ ਸੱਭਨਾਂ ਵਿਚੋਂ ਖ਼ੈਰੀਂ-ਮਿਹਰੀਂ ਨਿਕਲ ਜਾਣਾ ਵੀ ਸਿਪਾਹੀ-ਗੀਰੀ ਦਾ ਚੋਟੀ ਦਾ ਕਾਰਨਾਮਾ ਹੈ। ਕਈ ਅੰਞਾਣ ਨੌਜੁਆਨ ਆਖ ਦਿਆ ਕਰਦੇ ਹਨ ਕਿ ਗੁਰੂ ਜੀ ਜਾਨ ਬਚਾ ਕੇ ਨਿਕਲ ਗਏ। ਇਹ ਗੱਲ ਸਾਧਾਰਨ ਜਿਹੀ ਨਹੀਂ ਹੈ। ਜੰਗ ਦੋ ਕਿਸਮ ਦੇ ਹੁੰਦੇ ਹਨ—੧. ਸ਼ਾਂਤ-ਮਈ, ੨. ਤਲਵਾਰ ਵਾਲਾ।

ਸ਼ਾਂਤ-ਮਈ ਜੰਗ ਵਿਚ ਮਨੁੱਖ ਨੂੰ ਆਪਣੇ ਆਪ ਨੂੰ ਵੈਰੀ ਦੇ ਹਵਾਲੇ ਕਰਨਾ ਪੈਂਦਾ ਹੈ, ਜਿਵੇਂ ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕੀਤਾ, ਤੇ ਜਿਵੇਂ ਅਕਾਲੀ ਲਹਿਰ ਦੇ ਵੇਲੇ ਗੁਰੂ ਕੇ ਬਾਗ ਦੇ ਮੋਰਚੇ ਦੇ ਸਮੇ, ਜੈਤੋ ਦੇ ਮੋਰਚੇ ਦੇ ਸਮੇ ਅਕਾਲੀ ਸਿੰਘ ਆਪਣੇ ਆਪ ਨੂੰ ਹਕੂਮਤ ਦੇ ਹਵਾਲੇ ਕਰਦੇ ਰਹੇ। ਗ਼ੁਲਾਮੀ ਵਿਚ ਲੋਕ ਇਕੱਲੇ ਮਾਰ ਖਾਂਦੇ ਹਨ ਤੇ ਨਿਤਾਣੇ ਹੁੰਦੇ ਹਨ। ਤੇ ਕਦੇ ਇਹ ਹੌਸਲਾ ਕਰ ਹੀ ਨਹੀਂ ਸਕਦੇ ਕਿ ਜਰਵਾਣੇ ਨਾਲ ਟਾਕਰਾ ਕਰਨ। ਇਸ ਅਵਸਥਾ ਵਿਚ ਇਹ ਜਨਤਾ-ਸ਼ੇਰ ਅੰਗ ਅੰਗ ਹੋ ਕੇ ਜ਼ੰਜੀਰਾਂ ਵਿਚ ਜਕੜਿਆ ਪਿਆ ਹੁੰਦਾ ਹੈ। ਕੋਈ ਵਿਰਲੇ ਰੱਬੀ ਪਿਆਰੇ ਉਠਦੇ ਹਨ ਤੇ ਇਸ ਸੁੱਤੇ ਹੋਏ ਸ਼ੇਰ ਨੂੰ ਜਗਾਣ ਲਈ ਸ਼ਾਂਤ-ਮਈ ਕੁਰਬਾਨੀ ਕਰਦੇ ਹਨ ਤੇ ਜਨਤਾ ਨੂੰ ਵੀ ਜਾਚ ਸਿਖਾਂਦੇ ਹਨ ਕਿ ਜਾਬਰ ਵਲੋਂ ਰਲ ਕੇ ਸਟ ਸਹਾਰਿਆਂ ਕਮਜ਼ੋਰ ਵਿਚ ਹਿੰਮਤ ਪੈਦਾ ਹੁੰਦੀ ਹੈ। ਖੇਰੂ ਖੇਰੂ ਹੋਇਆਂ ਨੂੰ ਇਕ-ਮੁੱਠ ਹੋਈ ਜਨਤਾ ਉਤੇ ਜਰਵਾਣਾ ਸੰਭਲ ਕੇ ਠੋਕਰ ਮਾਰਦਾ ਹੈ।

ਪਰ ਜਿਹੜਾ ਮਾਣ ਵਿਚ ਮਤਾ ਜਾਬਰ ਅਜੇ ਵੀ ਨਾ ਸਮਝੇ, ਉਸ ਦਾ ਇਕੋ ਇਕ ਇਲਾਜ ਰਹਿ ਜਾਂਦਾ ਹੈ, ਉਹ ਹੈ ਖੰਡਾ। ਕਲਗੀਧਰ ਪਾਤਿਸ਼ਾਹ ਜੀ ਨੇ ਇਹੀ ਗੱਲ ਔਰੰਗਜ਼ੇਬ ਨੂੰ ਲਿਖੀ ਸੀ, ਜਦੋਂ 'ਜ਼ਫ਼ਰਨਾਮਾ' ਲਿਖਿਆ ਸੀ, ਤੇ ਇਹ ਚੀਜ਼ ਵਿਚ ਲਿਖੀ ਸੀ :

**ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ੱਸ਼ਤ।**
**ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ ॥੨੨॥** *(ਜ਼ਫ਼ਰਨਾਮਾ, ਪਾ: ੧੦)*

ਭਾਵ, ਜਦੋਂ ਕਿਸੇ ਕਾਰਜ ਵਿਚ ਸਾਰੇ ਜਤਨ ਤੇ ਉਪਾਵ ਖ਼ਤਮ ਹੋ ਜਾਣ ਤਾਂ ਫਿਰ ਸਿਰੀ ਸਾਹਿਬ ਹੱਥ ਵਿਚ ਲੈਣੀ ਜਾਇਜ਼ ਹੈ।੨੨।

ਪਰ, ਜੇ ਹੱਥ ਵਿਚ ਖੰਡਾ ਫੜ ਲਵੋ, ਫਿਰ ਆਪਣੇ ਆਪ ਨੂੰ ਵੈਰੀ ਦੇ

ਹਵਾਲੇ ਨਹੀਂ ਕਰੀਦਾ। ਸ਼ਾਂਤ-ਮਈ ਜੰਗ ਤੇ ਖੰਡੇ ਦੀ ਜੰਗ ਦੀ ਮਰਯਾਦਾ ਵੱਖੋ ਵੱਖਰੀ ਹੈ। ਹੱਥ ਵਿਚ ਖੰਡਾ ਫੜ ਕੇ ਵੈਰੀ ਦੇ ਹਰੇਕ ਦਾਉ ਨੂੰ ਨਿਕੰਮਾ ਕਰਨਾ ਪੈਂਦਾ ਹੈ; ਤੇ ਉਸ ਦੀ ਪਕੜ ਵਿਚੋਂ ਆਪਣੇ ਆਪ ਨੂੰ ਬਚਾਉਣਾ ਹੁੰਦਾ ਹੈ। ਜਾਗੀ ਹੋਈ ਜਨਤਾ ਆਪਣੇ ਇਸ ਮਹਾਨ ਉੱਚੇ ਜਿੰਦ-ਦਾਤੇ ਨੂੰ ਵੈਰੀ ਦੇ ਹੱਥੋਂ ਬਚਾਣ ਲਈ ਹਰੇਕ ਉੱਦਮ ਕਰਦੀ ਹੈ। ਵਜੀਦ ਖ਼ਾਂ ਦੰਦ ਹੀ ਪੀਂਹਦਾ ਰਹਿ ਗਿਆ। ਪਰ ਕਲਗੀਧਰ ਪਾਤਿਸ਼ਾਹ ਸਰਹੰਦ ਤੋਂ ੯੦ ਮੀਲ ਦੀ ਵਿਥ 'ਤੇ ਖਿਦਰਾਣੇ ਦੀ ਢਾਬ ਉਤੇ ਜਾ ਅਪੜੇ। ਵੈਰੀ ਨੇ ਇਥੋਂ ਤਕ ਵੀ ਪਿੱਛਾ ਕੀਤਾ, ਪਰ ਮੂੰਹ ਦੀ ਖਾਣੀ ਪਈ ਸੀ। ਜਿਨ੍ਹਾਂ ਪਰਵਾਨਿਆਂ ਨੇ ਆਪਣੇ ਆਪ ਨੂੰ ਉਸ ਜੁੱਧ ਵਿਚ ਕੁਰਬਾਨ ਕੀਤਾ ਸੀ, ਉਹਨਾਂ ਦੀ ਯਾਦ ਵਿਚ ਹੁਣ ਗੁਰਦੁਆਰਾ ਮੁਕਤਸਰ ਬਣਿਆ ਹੋਇਆ ਹੈ।

ਇਥੋਂ ਗੁਰੂ ਜੀ ਸਾਬੋ ਕੀ ਤਲਵੰਡੀ ਗਏ। ਇਥੇ ਇਕ ਸਾਲ ਤੋਂ ਵਧੀਕ ਸਮਾ ਰਹੇ। ਚੌਧਰੀ ਡੱਲੇ ਨੇ ਬੜੀ ਸੇਵਾ ਕੀਤੀ। ਇਹ ਬੜਾ ਹੀ ਨਿਡਰ ਹੋਵੇਗਾ। ਵਜੀਦ ਖ਼ਾਂ ਨੇ ਕਈ ਵਾਰੀ ਡਰਾਵੇ ਵੀ ਘੱਲੇ ਕਿ ਸਰਕਾਰ ਦੇ ਬਾਗ਼ੀ ਨੂੰ ਤੂੰ ਰਖਿਆ ਹੋਇਆ ਹੈ, ਤੇਰੀ ਖ਼ੈਰ ਨਹੀਂ। ਪਰ ਡੱਲੇ ਰਤਾ ਭੀ ਪਰਵਾਹ ਨਾ ਕੀਤੀ। ਬੜੀ ਭਾਰੀ ਕੁਰਬਾਨੀ ਹੈ। ਆਪਣਾ ਰਾਜ ਭਾਗ, ਆਪਣੀ ਇੱਜ਼ਤ, ਦੌਲਤ, ਮਾਲ-ਮਿਲਖ, ਸਭ ਕੁਝ ਖ਼ਤਰੇ ਵਿਚ ਪਾ ਕੇ ਗੁਰੂ-ਸੇਵਾ ਤੋਂ ਜ਼ਰਾ ਨਾ ਡੋਲਿਆ। ਇਕ ਦਿਨ ਕਲਗੀਧਰ ਜੀ ਤੇ ਚੌਧਰੀ ਡੱਲਾ ਇਕੱਠੇ ਬੈਠੇ ਸਨ। ਗੁਰੂ ਜੀ ਨੇ ਉਸ ਦੀ ਸੇਵਾ ਤੇ ਕੁਰਬਾਨੀ ਵਲ ਤੱਕ ਕੇ ਆਖਿਆ, "ਡੱਲਿਆ! ਸਾਡੀ ਖ਼ਾਤਰ ਤੂੰ ਆਪਣੇ ਆਪ ਨੂੰ ਖ਼ਤਰੇ ਵਿਚ ਪਾਈ ਰਖਿਆ ਹੈ। ਹੁਣ ਮੰਗ ਕੀ ਮੰਗਦਾ ਹੈਂ ? ਦੁਨੀਆ ਦਾ ਜੇ ਰਾਜ ਭਾਗ ਚਾਹੇਂ ਤਾਂ ਅਕਾਲ ਪੁਰਖ ਦੀ ਦਰਗਾਹ ਵਿਚੋਂ ਤੈਨੂੰ ਦਿਵਾ ਸਕਦੇ ਹਾਂ।" ਡੱਲੇ ਨੇ ਅਰਜ਼ ਕੀਤੀ, "ਪਾਤਿਸ਼ਾਹ! ਤੇਰੀ ਮਿਹਰ ਨਾਲ ਦੁਨੀਆ 'ਤੇ ਅਗੇ ਵੀ ਬਥੇਰੀ ਹੈ, ਪਰ ਜੇ ਤੂੰ ਪਾਤਿਸ਼ਾਹ! ਤੁਠਣ ਲੱਗਾ ਹੈਂ, ਤਾਂ ਮਿਹਰ ਕਰ ਕੇ ਇਕ ਪੀੜ੍ਹੀ ਜਿਤਨਾ ਥਾਂ ਆਪਣੇ ਚਰਨਾਂ ਵਿਚ ਦੇ ਦਿਓ।"

ਇਹ ਇਕ ਅਜੀਬ ਮੰਗ ਸੀ। ਪਰ ਸਤਿਗੁਰੂ ਜੀ ਉਤੇ ਵੀ ਇਕ ਬੜੀ ਜ਼ਿੰਮੇਵਾਰੀ ਦਾ ਮੌਕਾ ਆ ਬਣਿਆ। ਕਿਉਂ ਜੁ ਡੱਲੇ ਨੇ ਆਪਣੀ ਦੁਨੀਆ ਗੁਰੂ ਪਾਤਸ਼ਾਹ ਲਈ ਖ਼ਤਰੇ ਵਿਚ ਪਾਈ ਸੀ ਤੇ ਸਤਿਗੁਰੂ ਜੀ ਉਸ ਨੂੰ ਹੋਰ ਦੁਨੀਆ ਦੇਣ ਲਈ ਤਿਆਰ ਸਨ। ਡੱਲਾ ਦੁਨੀਆ ਦੇ ਬਦਲੇ ਦੀਨ ਮੰਗ ਰਿਹਾ ਹੈ। ਦੁਨੀਆ ਦੇ ਬਦਲੇ ਗੁਰੂ ਪਾਤਿਸ਼ਾਹ ਦਾ ਸਾਥ ਮੰਗ ਰਿਹਾ ਹੈ, ਪਰ ਦੁਨੀਆ

ਦਾ ਸਿੱਕਾ ਹੋਰ ਹੈ ਤੇ ਆਤਮਕ ਮੰਡਲ ਦਾ ਸਿੱਕਾ ਹੋਰ। ਇਹ ਆਪੋ ਵਿਚ ਸਿੱਕੇ ਵਟਾਏ ਨਹੀਂ ਜਾ ਸਕਦੇ :

**ਸੰਮਨ ਜਉ ਇਸ ਪ੍ਰੇਮ ਕੀ, ਦਮ ਕ੍ਹਿਹੁ ਹੋਤੀ ਸਾਟ॥**
**ਰਾਵਨ ਹੁਤੇ ਸੁ ਰੰਕ ਨਹਿ, ਜਿਨਿ ਸਿਰ ਦੀਨੇ ਕਾਟਿ॥੧॥**

*(ਚਉਬੋਲੇ ਮਹਲਾ ੫, ਪੰਨਾ ੧੩੬੩)*

ਕਲਗੀਧਰ ਪਾਤਿਸ਼ਾਹ ਜੀ ਨੇ ਸੰਨ ੧੬੯੯ ਵਿਚ ਉਹਨਾਂ ਨਾਲ ਸਾਥ ਰਖਿਆ ਸੀ, ਜਿਨ੍ਹਾਂ ਇਕ ਜੀਵਨ-ਸਫ਼ਰ ਦਾ ਭਾਗੀ ਪ੍ਰਣ ਲਿਆ ਸੀ। ਇਨ੍ਹਾਂ ਆਖਿਆ, ਪਾਤਿਸ਼ਾਹ! ਜੇ ਤੂੰ ਸਾਡੇ ਸਿਰ ਉਤੇ ਹੱਥ ਰੱਖੀ ਰਖੇਂ, ਤਾਂ ਅਸੀ ਤੇਰੀ ਹਜ਼ੂਰੀ ਵਿਚ ਸੰਗਤਿ ਵਿਚ ਇਕਰਾਰ ਕਰਦੇ ਹਾਂ ਕਿ ਅਸੀ ਪਰ-ਇਸਤ੍ਰੀ ਨਾਲ ਮੰਦ-ਕਰਮੀ ਨਹੀਂ ਕਰਾਂਗੇ, ਪਰ-ਇਸਤ੍ਰੀ-ਗਾਮੀ ਨਹੀਂ ਕਰਾਂਗੇ, ਨਸ਼ਿਆਂ ਦਾ ਸੇਵਨ ਨਹੀਂ ਕਰਾਂਗੇ, ਤਮਾਕੂ ਨਹੀਂ ਵਰਤਾਂਗੇ। ਮੁਗ਼ਲਾਂ ਦੇ ਡਰ ਹੇਠਾਂ ਨਹੀਂ ਆਵਾਂਗੇ, ਅਸੀ ਕੁੱਠਾ ਮਾਸ ਨਹੀਂ ਖਾਵਾਂਗੇ।

ਇਨਸਾਨੀ ਜ਼ਿੰਦਗੀ ਦੇ ਇਹ ਮੁੱਢਲੇ ਨਿਯਮ ਹਰੇਕ ਮਨੁੱਖ ਲਈ ਜ਼ਰੂਰੀ ਹਨ। ਗੁਰੂ ਪਾਤਿਸ਼ਾਹ ਨੇ ਆਪ ਹੀ ਕੇਸ ਗੜ੍ਹ ਦੇ ਸਾਹਮਣੇ ਇਹ ਇਕਰਾਰ ਕੀਤਾ ਸੀ।

ਹਜ਼ੂਰ ਨੇ ਚੌਧਰੀ ਡੱਲੇ ਨੂੰ ਆਖਿਆ, ਜੇ ਸਾਡੇ ਨਾਲ ਆਤਮਕ ਸਾਂਝ ਪਾਉਣੀ ਹੈ, ਤਾਂ ਜੀਵਨ-ਸਫ਼ਰ ਦੀ ਜਿਸ ਪਟੜੀ 'ਤੇ ਅਸੀ ਤੁਰ ਰਹੇ ਹਾਂ, ਜੋ ਪ੍ਰਣ ਅਸੀ ਲਿਆ ਹੈ, ਅਤੇ ਜੋ ਬਾਕੀ ਸਿੰਘਾਂ ਨੇ ਲਿਆ ਹੈ, ਉਹ ਪ੍ਰਣ ਤੁਹਾਨੂੰ ਲੈਣਾ ਪਵੇਗਾ।

ਇਹ ਗੱਲ ਸੁਣ ਕੇ ਅਗਲੇ ਦਿਨ ਭਾਈ ਡੱਲੇ ਨੇ ਸਣੇ ਪਰਵਾਰ ਅੰਮ੍ਰਿਤ ਛਕਿਆ ਤੇ ਡੱਲਾ ਸਿੰਘ ਬਣਿਆ :

**ਰਹਣੀ ਰਹੇ ਸੋਈ ਸਿਖ ਮੇਰਾ॥**
**ਉਹ ਸਾਹਿਬ ਮੈਂ ਉਸ ਕਾ ਚੇਰਾ॥**

ਜੀਵਨ-ਸਾਥ ਬਾਰੇ ਹਜ਼ੂਰ ਨੇ ਇਹੀ ਹੁਕਮ ਕੀਤਾ ਹੋਇਆ ਹੈ, ਤੇ ਇਹੀ ਬਚਨ ਸਦਾ ਅਟੱਲ ਹੈ। ਦੁਨੀਆ ਵਿਚ ਉਹ ਕੌਮਾਂ ਜੀਊਂਦੀਆਂ ਹਨ ਜੋ ਆਪਣੇ ਪੈਰਾਂ 'ਤੇ ਆਪ ਖਲੋ ਸਕਣ। ਪੰਥਕ ਤੌਰ 'ਤੇ ਆਪਣੀ ਹਸਤੀ ਕਾਇਮ ਰਖਣ ਲਈ ਸਾਡੇ ਵਾਸਤੇ ਜ਼ਰੂਰੀ ਹੈ ਕਿ ਅਸੀ ਆਪਣੇ ਗੁਰੂ ਦੇ ਪਾਏ ਪੂਰਨੇ 'ਤੇ ਤੁਰੀਏ।

ਖਾਲਸਾ ਪੰਥ ਦੇ ਸਾਜਣਹਾਰ ਗੁਰੂ ਗੋਬਿੰਦ ਸਿੰਘ ਜੀ ਨੇ ਹਰੇਕ ਸਿਖ ਲਈ ਇਹ ਹੁਕਮ ਕੀਤਾ ਸੀ ਕਿ ਉਹ ਅੰਮ੍ਰਿਤਧਾਰੀ ਹੋਵੇ। ਕਿਸੇ ਸੰਜਮ ਵਿਚ ਤੁਰਿਆਂ ਹੀ ਜੀਵਨ ਸੁਖਦਾਈ ਬਣ ਸਕਦਾ ਹੈ। ਸਿਖ ਬੋਲੀ ਵਿਚ ਉਸ ਦਾ ਨਾਮ ਅੰਮ੍ਰਿਤ ਹੈ।

**ਪੀਅਹੁ ਪਾਹੁਲ ਖੰਡੇ ਧਾਰ, ਹੋਇ ਜਨਮ ਸੁਹੇਲਾ॥**
**ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ ਚੇਲਾ॥**

# ਗੁਰੂ ਗੋਬਿੰਦ ਸਿੰਘ ਜੀ

## ਅਤੇ

# ਦੇਵੀ-ਪੂਜਾ

### (੧) ਗੁਰੂ ਸਾਹਿਬਾਨ ਦੀ ਤਾਲੀਮ

ਸਿਖ-ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ:

**ਜੇਤਾ ਸਬਦੁ ਸੁਰਤਿ ਧੁਨਿ ਤੇਤੀ, ਜੇਤਾ ਰੂਪੁ ਕਾਇਆ ਤੇਰੀ॥**
**ਤੂੰ ਆਪੇ ਰਸਨਾ ਆਪੇ ਬਸਨਾ, ਅਵਰੁ ਨ ਦੂਜਾ ਕਹਉ ਮਾਈ॥੧॥**
**ਸਾਹਿਬੁ ਮੇਰਾ ਏਕੋ ਹੈ॥**
**ਏਕੋ ਹੈ ਭਾਈ ਏਕੋ ਹੈ॥੧॥ਰਹਾਉ॥**
**ਆਪੇ ਮਾਰੇ ਆਪੇ ਛੋਡੈ, ਆਪੇ ਲੇਵੈ ਦੇਇ॥**
**ਆਪੇ ਵੇਖੈ ਆਪੇ ਵਿਗਸੈ, ਆਪੇ ਨਦਰਿ ਕਰੇਇ॥੨॥**
**ਜੋ ਕਿਛੁ ਕਰਣਾ ਸੋ ਕਰਿ ਰਹਿਆ, ਅਵਰੁ ਨ ਕਰਣਾ ਜਾਈ॥**
**ਜੈਸਾ ਵਰਤੈ ਤੈਸੋ ਕਹੀਐ, ਸਭ ਤੇਰੀ ਵਡਿਆਈ॥੩॥**
**ਕਲਿ ਕਲਵਾਲੀ ਮਾਇਆ ਮਦੁ ਮੀਠਾ, ਮਨੁ ਮਤਵਾਲਾ ਪੀਵਤੁ ਰਹੈ॥**
**ਆਪੇ ਰੂਪ ਕਰੇ ਬਹੁ ਭਾਂਤੀਂ, ਨਾਨਕੁ ਬਪੁੜਾ ਏਵ ਕਹੈ॥੪॥੫॥**

*(ਆਸਾ ਮ: ੧, ਪੰਨਾ ੩੫੦)*

'ਆਸਾ ਦੀ ਵਾਰ' ਦੀ ਪਹਿਲੀ ਹੀ ਪਉੜੀ ਵਿਚ ਆਪ ਫ਼ੁਰਮਾਂਦੇ ਹਨ:

**ਆਪੀਨੈ ਆਪੁ ਸਾਜਿਓ, ਆਪੀਨੈ੍ ਰਚਿਓ ਨਾਉ॥**
**ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ॥**
**ਦਾਤਾ ਕਰਤਾ ਆਪਿ ਤੂੰ, ਤੁਸਿ ਦੇਵਹਿ ਕਰਹਿ ਪਸਾਉ॥**

**ਤੂੰ ਜਾਣੋਈ ਸਭਸੈ, ਦੇ ਲੈਸਹਿ ਜਿੰਦੁ ਕਵਾਉ॥**
**ਕਰਿ ਆਸਣੁ ਡਿਠੋ ਚਾਉ॥੧॥** *(ਪੰਨਾ ੪੬੩)*

## ਸਾਰੇ ਗੁਰੂ ਇਕੋ ਜੋਤਿ

ਰਾਮਕਲੀ ਰਾਗ ਵਿਚ ਲਿਖੀ ਸੱਤੇ ਬਲਵੰਡ ਦੀ 'ਵਾਰ' ਵਿਚ ਜ਼ਿਕਰ ਹੈ :

**ਜੋਤਿ ਓਹਾ, ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥** *(ਪੰਨਾ ੯੬੬)*

ਹਰੇਕ ਸ਼ਬਦ ਦੇ ਅਖ਼ੀਰ ਵਿਚ ਲਫ਼ਜ਼ 'ਨਾਨਕ' ਹੀ ਆਉਂਦਾ ਹੈ।

## ਗੁਰੂ ਅਮਰਦਾਸ ਜੀ

'ਗੂਜਰੀ ਕੀ ਵਾਰ' ਮ: ੩ ਵਿਚ ਗੁਰੂ ਅਮਰਦਾਸ ਜੀ ਫ਼ੁਰਮਾਂਦੇ ਹਨ :

**ਸਾਹਿਬੁ ਮੇਰਾ ਸਦਾ ਹੈ, ਦਿਸੈ ਸਬਦੁ ਕਮਾਇ॥**
**ਓਹੁ ਅਉਹਾਣੀ ਕਦੇ ਨਾਹਿ, ਨਾ ਆਵੈ ਨ ਜਾਇ॥**
**ਸਦਾ ਸਦਾ ਸੋ ਸੇਵੀਐ, ਜੋ ਸਭ ਮਹਿ ਰਹੈ ਸਮਾਇ॥**
**ਅਵਰੁ ਦੂਜਾ ਕਿਉ ਸੇਵੀਐ, ਜੰਮੈ ਤੈ ਮਰਿ ਜਾਇ॥**
**ਨਿਹਫਲੁ ਤਿਨ ਕਾ ਜੀਵਿਆ,**
**ਜਿ ਖਸਮੁ ਨ ਜਾਣਹਿ ਆਪਣਾ, ਅਵਰੀ ਕਉ ਚਿਤੁ ਲਾਇ॥**
**ਨਾਨਕ ਏਵ ਨ ਜਾਪਈ, ਕਰਤਾ ਕੇਤੀ ਦੇਇ ਸਜਾਇ॥੧॥੨॥**
*(ਸਲੋਕੁ ਮ: ੩, ਪੰਨਾ ੫੦੯)*

## ਗੁਰੂ ਅਰਜਨ ਸਾਹਿਬ

ਰਾਗ ਤਿਲੰਗ ਵਿਚ ਗੁਰੂ ਅਰਜਨ ਸਾਹਿਬ ਫ਼ੁਰਮਾਂਦੇ ਹਨ :

**ਤੁਧੁ ਬਿਨੁ ਦੂਜਾ ਨਾਹੀ ਕੋਇ॥ ਤੂ ਕਰਤਾਰੁ ਕਰਹਿ ਸੋ ਹੋਇ॥**
**ਤੇਰਾ ਜੋਰੁ ਤੇਰੀ ਮਨਿ ਟੇਕ॥ ਸਦਾ ਸਦਾ ਜਪਿ ਨਾਨਕ ਏਕ॥੧॥**
**ਸਭ ਊਪਰਿ ਪਾਰਬ੍ਰਹਮੁ ਦਾਤਾਰੁ॥ ਤੇਰੀ ਟੇਕ ਤੇਰਾ ਆਧਾਰੁ॥੧॥ਰਹਾਉ॥**
**ਹੈ ਤੂ ਹੈ ਤੂ ਹੋਵਨਹਾਰ॥ ਅਗਮ ਅਗਾਧਿ ਊਚ ਆਪਾਰ॥**
**ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ॥**
**ਗੁਰ ਪਰਸਾਦਿ ਨਾਨਕ ਗੁਣ ਗਾਹਿ॥੨॥**

**ਜੋ ਦੀਸੈ ਸੋ ਤੇਰਾ ਰੂਪੁ ॥ ਗੁਣ ਨਿਧਾਨ ਗੋਵਿੰਦ ਅਨੂਪ ॥**
**ਸਿਮਰਿ ਸਿਮਰਿ ਸਿਮਰਿ ਜਨ ਸੋਇ ॥ ਨਾਨਕ ਕਰਮਿ ਪਰਾਪਤਿ ਹੋਇ ॥੩॥**
**ਜਿਨਿ ਜਪਿਆ ਤਿਸ ਕਉ ਬਲਿਹਾਰ ॥ ਤਿਸ ਕੈ ਸੰਗਿ ਤਰੈ ਸੰਸਾਰ ॥**
**ਕਹੁ ਨਾਨਕ ਪ੍ਰਭ ਲੋਚਾ ਪੂਰਿ ॥ ਸੰਤ ਜਨਾ ਕੀ ਬਾਛਉ ਧੂਰਿ ॥੪॥੨॥**
*(ਤਿਲੰਗ ਮ: ੫, ਪੰਨਾ ੭੨੩-੨੪)*

## ਗੁਰੂ ਗੋਬਿੰਦ ਸਿੰਘ ਜੀ

ਆਪਣੀ ਬਾਣੀ ਵਿਚ ਗੁਰੂ ਗੋਬਿੰਦ ਸਿੰਘ ਜੀ ਭੀ ਇਹੀ ਫ਼ੁਰਮਾਂਦੇ ਹਨ ਕਿ ਸਿਰਫ਼ ਅਕਾਲ ਪੁਰਖ ਦੀ ਬੰਦਗੀ ਕਰੋ।

ਵੇਖੋ ਰਾਗੁ ਕਲਿਆਣ ਪਾ: ੧੦

**ਬਿਨੁ ਕਰਤਾਰ, ਨ ਕਿਰਤਮੁ ਮਾਨਹੁ ॥**
**ਆਦਿ ਅਜੋਨਿ ਅਜੈ ਅਬਿਨਾਸੀ, ਤਿਹ ਪਰਮੇਸਰੁ ਜਾਨਹੁ ॥੧॥ਰਹਾਉ॥**
**ਕਹਾ ਭਯੋ ਜਉ ਆਨਿ ਜਗਤ ਮੈ, ਦਸਕ ਅਸੁਰ ਹਰਿ ਘਾਏ ॥**
**ਅਧਿਕ ਪ੍ਰਪੰਚੁ ਦਿਖਾਇ ਸਭਨ ਕਹ, ਆਪਹਿ ਬ੍ਰਹਮੁ ਕਹਾਏ ॥੨॥**
**ਭੰਜਨ ਗੜ੍ਹਨ ਸਮਰਥੁ ਸਦਾ ਪ੍ਰਭੁ, ਸੋ ਕਿਮ ਜਾਤਿ ਗਿਨਾਯੋ ॥**
**ਤਾਂ ਤੇ ਸਰਬ-ਕਾਲ ਕੇ ਅਸਿ ਕੋ, ਘਾਇ ਬਚਾਇ ਨ ਆਯੋ ॥**
**ਕੈਸੇ ਤੁਹਿ ਤਾਰਿ ਹੈ ? ਸੁਨਿ ਜੜ੍ਹ ! ਆਪਿ ਡੁਬਿਯੋ ਭਵ ਸਾਗਰਿ ॥**
**ਛੁਟਿਹੋ ਕਾਲ ਫਾਸ ਤੇ ਤਬ ਹੀ, ਗਹਹੁ ਸਰਨਿ ਜਗਤਾਗਰ ॥੩॥੫॥**

## (੨) ਸਤਿਗੁਰੂ ਜੀ ਦੇ ਜੀਵਨ-ਲਿਖਾਰੀ

ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾਏ ਸਨ ੭ ਅਕਤੂਬਰ ਸੰਨ ੧੭੦੮ ਨੂੰ। ਦੇਸੀ ਮਹੀਨਿਆਂ ਦੇ ਹਿਸਾਬ ਕੱਤਕ ਸੁਦੀ ੫, ਸੰਮਤ ੧੭੬੫ (ਕੱਤਕ ਦੀ ਛੇ ਤਰੀਕ) ਸੀ।

ਸਤਿਗੁਰੂ ਜੀ ਦੇ ਜੀਵਨ-ਲਿਖਾਰੀ ਉਹਨਾਂ ਦੇ ਜੋਤੀ ਜੋਤਿ ਸਮਾਣ ਤੋਂ ੧੦੦ ਸਾਲ ਪਿਛੋਂ ਹੋਏ ਹਨ। ਉਹਨਾਂ ਦੇ ਨਾਮ ਇਉਂ ਹਨ :

(ੳ) ਭਾਈ ਸੁਖਾ ਸਿੰਘ—'ਗੁਰ-ਬਿਲਾਸ'।

(ਅ) ਭਾਈ ਸੰਤੋਖ ਸਿੰਘ—'ਗੁਰ-ਪ੍ਰਤਾਪ ਸੂਰਜ ਪ੍ਰਕਾਸ਼'।

(ੲ) ਬਾਵਾ ਸੁਮੇਰ ਸਿੰਘ—'ਗੁਰ-ਬਿਲਾਸ'।

(ਸ) ਗਿਆਨੀ ਗਿਆਨ ਸਿੰਘ—'ਪੰਥ-ਪ੍ਰਕਾਸ਼'।

ਇਹਨਾਂ ਲਿਖਾਰੀਆਂ ਨੇ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ 'ਖਾਲਸਾ ਪੰਥ' ਸਾਜਣ ਵੇਲੇ ਪਹਿਲਾਂ ਦੇਵੀ ਪਰਗਟ ਕੀਤੀ ਸੀ।

ਪਰ, ਸਤਿਗੁਰੂ ਜੀ ਦੇ **ਸਮਕਾਲੀ ਲਿਖਾਰੀ ਕਵੀ ਸੈਨਾਪਤਿ** ਨੇ ਆਪਣੀ ਰਚਨਾ ਵਿਚ ਕੋਈ ਐਸਾ ਜ਼ਿਕਰ ਨਹੀਂ ਕੀਤਾ।

## (੩) ਦੇਵੀ ਪਰਗਟ ਕਰਨ ਦੀ ਕਹਾਣੀ ਕਿਵੇਂ ਚੱਲ ਪਈ ?

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਈ ਸ਼ਬਦ ਗ਼ਲਤ ਸਮਝ ਕੇ ਕਈ ਵਿਦਵਾਨ ਲਿਖਾਰੀਆਂ ਨੇ ਉਹਨਾਂ ਬਾਰੇ ਅਜੀਬ ਅਜੀਬ ਕਹਾਣੀਆਂ ਲਿਖ ਦਿਤੀਆਂ, ਜੋ ਸਿਖ ਸੰਗਤਾਂ ਵਿਚ ਪ੍ਰਚਲਤ ਹੋ ਚੁਕੀਆਂ ਹਨ, ਜਿਵੇਂ ਕਿ :

(ੳ) ਇਕ ਕੋਹੜੀ ਨੂੰ ਕਬੀਰ ਜੀ ਦੀ ਵਹੁਟੀ ਨੇ ਆਖਿਆ ਕਿ ਆਪਣਾ ਰੋਗ ਦੂਰ ਕਰਨ ਲਈ ਤੂੰ ਤਿੰਨ ਵਾਰੀ 'ਰਾਮ' ਆਖ। ਜਦੋਂ ਕਬੀਰ ਜੀ ਨੂੰ ਪਤਾ ਲੱਗਾ ਤਾਂ ਉਹ ਆਪਣੀ ਵਹੁਟੀ 'ਤੇ ਗੁੱਸੇ ਹੋ ਗਏ। ਜਿਸ ਸ਼ਬਦ ਬਾਰੇ ਇਹ ਕਹਾਣੀ ਹੈ ਉਹ ਰਾਗ ਆਸਾ ਵਿਚ ਹੈ:

**ਕਰਵਤੁ ਭਲਾ, ਨ ਕਰਵਟ ਤੇਰੀ॥**

(ਅ) ਸ਼ੇਖ਼ ਫ਼ਰੀਦ ਜੀ ਬਾਰੇ ਸਿੱਖਾਂ ਵਿਚ ਇਹ ਖ਼ਿਆਲ ਆਮ ਪ੍ਰਚਲਤ ਹੈ ਕਿ ਉਹ ਆਪਣੇ ਪੱਲੇ ਕਾਠ ਦੀ ਰੋਟੀ ਬੰਨ੍ਹੀ ਫਿਰਦੇ ਸਨ ਅਤੇ ਫ਼ਰੀਦ ਜੀ ਪੁੱਠੇ ਲਟਕ ਕੇ ਤਪ ਕਰਿਆ ਕਰਦੇ ਸਨ।

ਉਹ ਸਲੋਕ ਜਿਨ੍ਹਾਂ ਦੇ ਆਧਾਰ 'ਤੇ ਇਹ ਕਹਾਣੀਆਂ ਪ੍ਰਚਲਤ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਅਤੇ ਇਉਂ ਹਨ :

(1) **ਫਰੀਦਾ ਰੋਟੀ ਮੇਰੀ ਕਾਠ ਕੀ ....**
(2) **ਫਰੀਦਾ ਤਨੁ ਸੁਕਾ ਪਿੰਜਰੁ ਥਿਆ ਤਲੀਆ ਖੂੰਡਹਿ ਕਾਗ॥**

ਇਹਨਾਂ ਸਲੋਕਾਂ ਨੂੰ ਤੇ ਸ਼ਬਦ ਨੂੰ ਗ਼ਲਤ ਸਮਝ ਕੇ ਇਹ ਗ਼ਲਤ ਕਹਾਣੀਆਂ ਚਲਾਈਆਂ ਗਈਆਂ।

ਇਸੇ ਤਰ੍ਹਾਂ, ਗੁਰੂ ਗੋਬਿੰਦ ਸਿੰਘ ਜੀ ਦੇ ਹੇਠ-ਲਿਖੇ ਵਰਤੇ ਲਫ਼ਜ਼ਾਂ ਤੋਂ

ਦੇਵੀ ਬਾਰੇ ਕਹਾਣੀ ਚੱਲ ਪਈ :

**(1) 'ਭਗਉਤੀ'—ਪ੍ਰਥਮ ਭਗਉਤੀ ਸਿਮਰਿ ਕੈ—ਅਰਦਾਸ ਵਿਚ।**

**(2) 'ਕਾਲਕਾ'—ਤਹ ਹਮ ਅਧਿਕ ਤਪਸਿਆ ਸਾਧੀ॥**

**ਮਹਾ ਕਾਲ ਕਾਲਕਾ ਅਰਾਧੀ॥** *(ਬਚਿਤ੍ਰ ਨਾਟਕ)*

ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਇਹ ਲਫ਼ਜ਼ ਪੜ੍ਹ ਕੇ ਦੋ ਭੁਲੇਖੇ ਸਿਖ-ਹਿਰਦਿਆਂ ਵਿਚ ਬਣੇ ਆ ਰਹੇ ਹਨ :

(ੳ) ਸਤਿਗੁਰੂ ਜੀ 'ਸ਼ਸਤ੍ਰ-ਪੂਜਾ' ਸਿਖਾ ਗਏ ਹਨ।

(ਅ) ਸਤਿਗੁਰੂ ਜੀ ਨੇ 'ਖਾਲਸਾ ਪੰਥ' ਸਾਜਣ ਵੇਲੇ ਪਹਿਲਾਂ 'ਦੇਵੀ' ਪਰਗਟ ਕੀਤੀ ਸੀ।

## (੪) ਇਹ ਭੁਲੇਖੇ ਹੱਲ ਕਰਨ ਵਾਸਤੇ ਤਰੀਕਾ

ਇਹਨਾਂ ਭੁਲੇਖਿਆਂ ਨੂੰ ਦੂਰ ਕਰਨ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਨੂੰ ਗਹੁ ਨਾਲ ਵਿਚਾਰਨ ਦੀ ਲੋੜ ਹੈ। ਕੁਝ ਖ਼ਾਸ ਗੱਲਾਂ ਦਾ ਚੇਤਾ ਰੱਖਣਾ ਜ਼ਰੂਰੀ ਹੈ :

(੧) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ 'ਛੰਦ' (metre) ਆਮ ਤੌਰ 'ਤੇ 'ਵੈਰਾਗ', 'ਬਿਰਹੋਂ' ਤੇ 'ਪਿਆਰ' ਦੇ ਹੁਲਾਰੇ ਪੈਦਾ ਕਰਦੇ ਹਨ।

ਪਰ ਸਾਡਾ ਦੇਸ ਗ਼ੁਲਾਮੀ ਹੇਠ ਨੱਪਿਆ ਪਿਆ ਸੀ। ਇਸ ਪਰ-ਅਧੀਨਤਾ ਨੂੰ ਦੂਰ ਕਰਨ ਵਾਸਤੇ ਤਿਆਗੀ ਦੀ ਬਹੁਤ ਲੋੜ ਸੀ। ਦੇਸ-ਵਾਸੀਆਂ ਵਿਚ ਬੀਰ-ਰਸ ਭਰਨਾ ਸੀ। ਫ਼ੌਜੀ ਕਵਾਇਦ ਤੇ ਸ਼ਸਤ੍ਰਾਂ ਦਾ ਅਭਿਆਸ ਸ਼ੁਰੂ ਕਰਾਇਆ। ਸਤਿਗੁਰੂ ਜੀ ਨੇ ਆਪਣੀ ਬਾਣੀ ਵਿਚ 'ਛੰਦ' ਜੋਸ਼ੀਲਾ ਵਰਤਿਆ। 'ਛੰਦ' ਉਹ ਵਰਤੇ ਜੋ ਉਭਾਰਨ ਵਾਲੇ ਸਨ, ਜਿਵੇਂ ਫ਼ੌਜੀ ਚੜ੍ਹਤ ਵੇਲੇ ਦੀ 'ਬੈਂਡ' ਦੀ ਸੁਰ। ਮਿਸਾਲ ਦੇ ਤੌਰ 'ਤੇ :

(ੳ) ਭੁਯੰਗ ਪ੍ਰਯਾਤ ਛੰਦ—ਸੱਪ ਦੀ ਚਾਲ ਵਾਲਾ ਛੰਦ :

**धनै निष्कुलीनाः कुलीना भवन्ति॥ धनै रापद मानवा निस्तरन्ति॥**
**धनैभ्यः परो बान्धवो नास्ति लोके॥ धनान्यर्जयध्वं धनान्यजयध्वम्॥**

ਹੁਣ ਵੇਖੋ ਇਹ ਛੰਦ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ 'ਅਕਾਲ

ਉਸਤਤਿ' ਵਿਚ :

**ਕਹੂੰ ਕੰਜ ਕੇ ਮੰਜ ਕੇ ਭਰਮ ਭੂਲੇ॥**
**ਕਹੂੰ ਰੰਕ ਕੇ ਰਾਜ ਕੇ ਧਰਮ ਅਲੂਲੇ॥**
**ਕਹੂੰ ਦੇਸ ਕੇ ਭੇਸ ਕੇ ਧਰਮ ਧਾਮੇ॥**
**ਕਹੂੰ ਰਾਜ ਕੇ ਸਾਜ ਕੇ ਬਾਜ ਤਾਮੇ॥੧੬॥੧੦੬॥**

(ਅ) 'ਪੰਚ-ਚਾਮਰ' ਛੰਦ :

**सुर–द्रु–मूक्त–मण्डर्पे, विचित्र–निर्मिते,**
**लसद्वितान–भूषिते, सलील–विभ्रमालसं,**
**सुरांगना भवल्लवी, कर–प्रपंच–चामर,**
**स्फुरत्समीर वीजिंत, तदाच्युत भजामि तम्॥**

ਇਹੀ ਛੰਦ ਵੇਖੋ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ 'ਅਕਾਲ ਉਸਤਤਿ' ਵਿਚ :

**ਅਨਾਥ ਨਾਥ ਨਾਥ ਹੈ, ਅਭੰਜ ਭੰਜ ਹੈ ਸਦਾ॥**
**ਅਗੰਜ ਗੰਜ ਗੰਜ ਹੈ, ਸਦੀਵ ਸਿੱਧਿ ਬ੍ਰਿਧਦਾ॥**
**ਅਨੂਪ ਰੂਪ ਸਰੂਪ ਹੈ, ਅਛਿੱਜ ਤੇਜ ਮਾਨੀਐ॥**
**ਸਦੀਵ ਸਿਧਿ ਬੁਧਿ-ਦਾ, ਪ੍ਰਤਾਪ-ਪੱਤ੍ਰ ਜਾਨੀਐ॥੨॥੧੬੨॥**

(੨) ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਵਿਚ ਲਫ਼ਜ਼ ਭੀ ਉਹ ਵਰਤੇ ਹਨ ਜੋ ਉਭਾਰਨ ਵਾਲੇ ਹਨ, ਤੇ ਮੌਤ ਤੋਂ ਨਿਡਰ ਬਣਨ ਵਿਚ ਬਹੁਤ ਸਹਾਇਤਾ ਕਰਦੇ ਹਨ :

(ੳ) ਅਕਾਲ ਪੁਰਖ ਨੂੰ 'ਸ੍ਰੀ ਕਾਲ' (-ਮੌਤ) ਆਖਿਆ ਹੈ।

(ਵੇਖੋ *ਬਚਿਤ੍ਰ ਨਾਟਕ* ਵਿਚ ਬਾਣੀ 'ਸ੍ਰੀ ਕਾਲ ਜੀ ਕੀ ਉਸਤਤਿ')

**ਕਾਲ ਹੀ ਪਾਇ ਭਯੋ ਭਗਵਾਨ, ਸੁ ਜਾਗਤ ਯਾ ਜਗੁ ਜਾ ਕੀ ਕਲਾ ਹੈ॥**
**ਕਾਲ ਹੀ ਪਾਇ ਭਯੋ ਬ੍ਰਹਮਾ ਸ਼ਿਵ, ਕਾਲ ਹੀ ਪਾਇ ਭਯੋ ਜੁਗੀਆ ਹੈ॥**
**ਕਾਲ ਹੀ ਪਾਇ ਸੁਰਾਸੁਰ ਗੰਧ੍ਰਬ, ਜੱਛ ਭੁਜੰਗ ਦਿਸ਼ਾ ਬਿਦਿਸ਼ਾ ਹੈ॥**
**ਔਰ ਸਕਾਲ, ਸਭੈ ਬਸਿ ਕਾਲ ਕੈ, ਏਕ ਹੀ 'ਕਾਲ' ਅਕਾਲ ਸਦਾ ਹੈ॥੯੪॥(੧)**

(ਅ) 'ਸ੍ਰੀ ਕਾਲ' ਜੀ ਦਾ ਸੁੰਦਰ ਰੂਪ (ਜਮਾਲ) ਤੇ ਭਿਆਨਕ ਰੂਪ (ਜਲਾਲ)

ਦੋਵੇਂ ਬਿਆਨ ਕੀਤੇ ਹਨ:

ਜਮਾਲ— **ਕਹੂੰ ਫੂਲ ਹ੍ਵੈ ਕੈ ਭਲੇ ਰਾਜ ਫੂਲੇ ॥ ਕਹੂੰ ਭਵਰ ਹ੍ਵੈ ਕੈ ਭਲੀ ਭਾਂਤਿ ਭੂਲੇ ॥**
**ਕਹੂੰ ਪਵਨ ਹ੍ਵੈ ਕੈ ਬਹੇ ਬੇਗਿ ਐਸੇ ॥ ਕਹੈ ਮੋ ਨ ਆਵੈ, ਕਥੋਂ ਤਾਂਹਿ ਕੈਸੇ ॥੧੨॥**

ਜਲਾਲ— **ਡਮਾ ਡਮ ਡਉਰੂ ਸਿਤਾ ਸੇਤ ਛੱਤ੍ਰੰ ॥ ਹਾਹਾ ਹੂਹੂ ਹਾਸੰ ਝਮਾ ਝੰਮ ਅੱਤ੍ਰੰ ॥**
**ਮਹਾ ਘੋਰ ਸਬਦੰ, ਬਜੇ ਸੰਖ ਐਸੰ ॥ ਪ੍ਰਲੈਕਾਲ ਕੇ ਕਾਲ ਕੀ ਜ੍ਵਾਲ ਜੈਸੰ ॥੧੯॥**

(ੲ) 'ਸ੍ਰੀ ਕਾਲ' ਜੀ ਨੂੰ ਸ਼ਸਤ੍ਰ-ਧਾਰੀ ਲਿਖਿਆ ਹੈ:

**ਕਰੰ ਬਾਮ ਚਾਪਯੰ, ਕ੍ਰਿਪਾਣੰ ਕਰਾਲੰ ॥**
**ਮਹਾ ਤੇਜ ਤੇਜੰ ਬਿਰਾਜੈ ਬਿਸਾਲੰ ॥**
**ਮਹਾ ਦਾੜ੍ਹ ਦਾੜ੍ਹੰ ਸੁ ਸੋਹੰ ਅਪਾਰੰ ॥**
**ਜਿਨੈ ਚਰਬੀਅੰ ਜੀਵ ਜਗਯੰ ਹਜਾਰੰ ॥੧੮॥**

(ਸ) ਸ਼ਸਤ੍ਰ 'ਮੌਤ-ਰੂਪ' ਹਨ। ਇਸ ਵਾਸਤੇ ਸ਼ਸਤ੍ਰਾਂ ਨੂੰ ਭੀ 'ਸ੍ਰੀ ਕਾਲ' ਜੀ ਦਾ ਨਾਮ ਦਿੱਤਾ ਹੈ:

(1) **ਖਗ ਖੰਡ ਬਿਹੰਡੰ, ਖਲ ਦਲ ਖੰਡੰ, ਅਤਿ ਰਣ ਮੰਡੰ, ਬਰਬੰਡੰ ॥**
**ਭੁਜਦੰਡ ਅਖੰਡੰ, ਤੇਜ ਪ੍ਰਚੰਡੰ, ਜੋਤਿ ਅਮੰਡੰ, ਭਾਨ ਪ੍ਰਭੰ ॥**
**ਸੁਖ ਸੰਤਾ ਕਰਣੰ, ਦੁਰਮਤਿ ਦਰਣੰ, ਕਿਲਬਿਖ ਹਰਣੰ, ਅਸਿ ਸਰਣੰ ॥**
**ਜੈ ਜੈ ਜਗ ਕਾਰਣ, ਸ੍ਰਿਸਟਿ ਉਬਾਰਣ, ਮਮ ਪ੍ਰਤਿਪਾਰਣ, ਜੈ ਤੇਗੰ ॥੨॥**

*ਨੋਟ:* ਪਰਮਾਤਮਾ ਦੀ ਉਸਤਤਿ ਕਰਦਿਆਂ ਉਸ ਨੂੰ 'ਅਸਿ' ਅਤੇ 'ਤੇਗ' ਭੀ ਆਖਿਆ ਹੈ। ਇਹਨਾਂ ਦਾ ਅਰਥ ਹੈ 'ਤਲਵਾਰ'।

(2) **ਕਾਗਦ ਦੀਪ ਸਭੈ ਕਰਿ ਕੈ, ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈ ਹਉ ॥**
**ਕਾਟਿ ਬਨਾਸਪਤੀ ਸਗਰੀ, ਲਿਖਬੇ ਹੂੰ ਕੇ ਲੇਖਨਿ ਕਾਜ ਬਨੈ ਹਉ ॥**
**ਸਾਰਸੁਤੀ ਬਕਤਾ ਕਰਿ ਕੈ, ਜੁਗ ਕੋਟਿ ਗਣੇਸ਼ ਕੈ ਹਾਥਿ ਲਿਖੈ ਹਉ ॥**
**'ਕਾਲ' ! 'ਕ੍ਰਿਪਾਨ' ਬਿਨਾ ਬਿਨਤੀ,**
**ਨ ਤਊ ਤੁਮ ਕੋ, 'ਪ੍ਰਭ' ਨੈਕ ਰਿਝੈ ਹੌਂ ॥੧੦੧॥**

*ਨੋਟ:* ਏਥੇ ਪ੍ਰਭੂ ਨੂੰ 'ਕਾਲ' ਅਤੇ 'ਕ੍ਰਿਪਾਣ' ਭੀ ਆਖਿਆ ਹੈ।

(3) **ਨਮੋ ਚੱਕ੍ਰ-ਪਾਣੰ ॥ ਅਭੂਤੰ ਭਯਾਣੰ ॥**
**ਨਮੋ ਉਗ੍ਰ-ਦਾੜ੍ਹੰ ॥ ਮਹਾ ਗ੍ਰਿਸ਼ਟ ਗਾੜ੍ਹੰ ॥੮੯॥**

**ਨਮੋ ਤੀਰ ਤੋਪੰ॥ ਜਿਨੈ ਸੱਤ੍ਰ ਘੋਪੰ॥**
**ਨਮੋ ਧੋਪ ਪੱਟੰ॥ ਜਿਨੈ ਦੁਸ਼ਟ ਦੱਟੰ॥੯੦॥**
**ਜਿਤੇ ਸ਼ਸਤ੍ਰ ਨਾਮੰ॥ ਨਮਸਕਾਰ ਤਾਮੰ॥**
**ਜਿਤੇ ਅਸਤ੍ਰ ਭੇਯੰ॥ ਨਮਸਕਾਰ ਤੇਯੰ॥੯੧॥**

*ਨੋਟ:* ਜਿਸ ਨੂੰ ਸ਼ਸਤਰਾਂ ਦੇ ਨਾਮ ਦੇ ਰਹੇ ਹਨ, ਉਸ ਦਾ ਸਰੂਪ ਇਉਂ ਬਿਆਨ ਕਰਦੇ ਹਨ:

**ਨਮੋ ਖੱਗ ਖੰਡੰ ਕ੍ਰਿਪਾਣੰ ਕਟਾਰੰ॥ ਸਦਾ ਏਕ-ਰੂਪੰ ਸਦਾ ਨਿਰ-ਬਿਕਾਰੰ॥**
**ਨਮੋ ਬਾਣ-ਪਾਣੰ ਨਮੋ ਦੰਡ-ਧਾਰਯੰ॥ ਜਿਨੈ ਚੌਦਹੂੰ ਲੋਕ ਜੋਤੰ ਬਿਥਾਰਯੰ॥੮੭॥**

*ਨੋਟ:* ਇਹ ਸਾਰੇ ਛੰਦ 'ਸ੍ਰੀ ਕਾਲ ਜੀ ਦੀ ਉਸਤਤਿ' ਵਾਲੇ ਪਹਿਲੇ ਅਧਿਆਇ ਵਿਚ ਹਨ।

## (੫) ਹੁਣ ਲਵੋ ਲਫ਼ਜ਼ 'ਭਗਉਤੀ'

ਇਹ ਲਫ਼ਜ਼ ਆਇਆ ਹੈ 'ਵਾਰ ਸ੍ਰੀ ਭਗੌਤੀ ਜੀ ਕੀ' ਵਿਚ।

ਲਫ਼ਜ਼ 'ਭਗੌਤੀ' ਦਾ ਅਰਥ 'ਤਲਵਾਰ' ਭੀ ਹੈ। ਆਪ ਲਿਖਦੇ ਹਨ:

**ਦੂੰਹ ਕੰਧਾਰਾਂ ਮੁਹ ਜੁੜੇ ਨਾਲ ਧਉਂਸਾ ਭਾਰੀ॥**
**ਲਈ ਭਗੌਤੀ ਦੁਰਗਸ਼ਾਹ ਵਰਜਾਗਨ ਭਾਰੀ॥**
**ਲਾਈ ਰਾਜੇ ਸੁੰਭ ਨੋ ਰਤ ਪੀਏ ਪਿਆਰੀ॥**
**ਸੁੰਭ ਪਲਾਣੋ ਡਿਗਿਆ, ਉਪਮਾ ਬੀਚਾਰੀ॥.....**
**ਜਾਣੁ ਰਜ਼ਾਦੀ ਉਤਰੀ ਪਹਨਿ ਸੂਹੀ ਸਾਰੀ (ਸਾੜ੍ਹੀ) ॥੫੩॥**

ਪਰ ਤੁਕ 'ਪ੍ਰਥਮ ਭਗੌਤੀ ਸਿਮਰਿ ਕੈ' ਵਿਚ ਲਫ਼ਜ਼ 'ਭਗੌਤੀ' ਦਾ ਅਰਥ 'ਤਲਵਾਰ' ਨਹੀਂ ਹੈ। ਇਥੇ ਸ਼ਸਤ੍ਰ-ਪੂਜਾ ਨਹੀਂ ਹੈ। ਜਿਸ ਨੂੰ 'ਭਗੌਤੀ' ਆਖਿਆ ਹੈ ਉਸ ਨੂੰ ਦੂਜੀ ਪਉੜੀ ਵਿਚ ਇਉਂ ਆਖਦੇ ਹਨ:

**ਖੰਡਾ ਪ੍ਰਥਮੈ ਸਾਜਿ ਕੈ, ਜਿਨਿ ਸਭੁ ਸੈਸਾਰੁ ਉਪਾਇਆ॥**
**[1]ਬ੍ਰਹਮਾ ਬਿਸਨ ਮਹੇਸ ਸਾਜਿ, ਕੁਦਰਤੀ ਦਾ ਖੇਲੁ ਰਚਾਇ ਬਣਾਇਆ॥**
**ਸਿੰਧ ਪਰਬਤ ਮੇਦਨੀ, ਬਿਨੁ ਥੰਮ੍ਹਾ ਗਗਨੁ ਰਹਾਇਆ॥**

---

੧. ਸਪੱਸ਼ਟ ਹੈ ਕਿ ਬ੍ਰਹਮਾ, ਵਿਸ਼ਨੂੰ, ਸ਼ਿਵ, ਰਾਮ, ਕ੍ਰਿਸ਼ਨ ਆਦਿਕ ਅਤੇ ਸਾਰੀ ਕੁਦਰਤ ਤੇ ਕਾਇਨਾਤ ਨੂੰ ਸਾਜਣ ਵਾਲੇ ਪ੍ਰਭੂ ਲਈ ਹੀ ਪਹਿਲੀ ਪਉੜੀ ਵਿਚ 'ਭਗਉਤੀ' ਸ਼ਬਦ ਵਰਤਿਆ ਹੋਇਆ ਹੈ।

**ਸਿਰਜੇ ਦਾਨੋ ਦੇਵਤੇ, ਤਿਨ ਅੰਦਰਿ ਬਾਦੁ ਰਚਾਇਆ॥**
**ਤੈ ਹੀ ਦੁਰਗਾ ਸਾਜਿ ਕੈ, ਦੈਤਾ ਦਾ ਨਾਸੁ ਕਰਾਇਆ॥**
**ਤੈਥੋਂ ਹੀ ਬਲੁ ਰਾਮ ਲੈ, ਨਾਲਿ ਬਾਣਾ ਦਹਸਿਰੁ ਘਾਇਆ॥**
**ਤੈਥੋਂ ਹੀ ਬਲੁ ਕ੍ਰਿਸ਼ਨ ਲੈ, ਕੰਸੁ ਕੇਸੀ ਪਕੜਿ ਗਿਰਾਇਆ॥**
**ਬਡੇ ਬਡੇ ਮੁਨਿ ਦੇਵਤੇ, ਕਈ ਜੁਗ ਤਿਨੀ ਤਨੁ ਤਾਇਆ॥**
**ਕਿਨੀ ਤੇਰਾ ਅੰਤੁ ਨਾ ਪਾਇਆ॥੨॥**

## (੬) ਲਫ਼ਜ਼ 'ਕਾਲਕਾ'

(ੳ) ਵੇਖੋ *ਬਚਿਤ੍ਰ ਨਾਟਕ*, ਛੇਵਾਂ ਅਧਿਆਇ :

**ਅਬ ਮੈ ਅਪਨੀ ਕਥਾ ਬਖਾਨੋਂ॥ ਤਪ ਸਾਧਨ ਜਿਹ ਬਿਧਿ ਮੁਹਿ ਆਨੋ॥**
**ਹੇਮਕੁੰਟ ਪਰਬਤ ਹੈ ਜਹਾਂ॥ ਸਪਤ ਸ੍ਰਿੰਗ ਸੋਭਤ ਹੈ ਤਹਾਂ॥੧॥**
**ਸਪਤ ਸ੍ਰਿੰਗ ਤਿਹ ਨਾਮ ਕਹਾਵਾ॥ ਪੰਡ ਰਾਜ ਜਿਹ ਜੋਗ ਕਮਾਵਾ॥**
**ਤਹ ਹਮ ਅਧਿਕ ਤਪੱਸਿਆ ਸਾਧੀ॥ ਮਹਾ ਕਾਲ 'ਕਾਲਕਾ' ਅਰਾਧੀ॥੨॥**
**ਇਹ ਬਿਧਿ ਕਰਤ ਤਪੱਸਿਆ ਭਯੋ॥ 'ਦ੍ਵੈ' ਤੇ ਏਕ ਰੂਪ ਹ੍ਵੈ ਗਯੋ॥**
**ਤਾਤ ਮਾਤ ਮੁਰ 'ਅਲੱਖ' ਅਰਾਧਾ॥ ਬਹੁ ਬਿਧਿ ਜੋਗ ਸਾਧਨਾ ਸਾਧਾ॥੩॥**
**ਤਿਨ ਜੋ ਕਰੀ 'ਅਲੱਖ' ਕੀ ਸੇਵਾ॥ ਤਾਂ ਤੇ ਭਏ ਪ੍ਰਸੰਨ ਗੁਰਦੇਵਾ॥**
**ਤਿਨਿ 'ਪ੍ਰਭਿ' ਜਬ ਆਇਸ ਮੋਹਿ ਦੀਆ॥ ਤਬ ਹਮ ਜਨਮ ਕਲੂ ਮਹਿ ਲੀਆ॥੪॥**

ਇਥੇ ਹੀ 'ਕਾਲਕਾ' ਦੇ ਸੰਬੰਧ ਵਿਚ ਲਫ਼ਜ਼ 'ਦ੍ਵੈ', 'ਅਲੱਖ' ਅਤੇ 'ਪ੍ਰਭਿ' ਸਾਫ਼ ਦੱਸਦੇ ਹਨ ਕਿ ਇਹ ਲਫ਼ਜ਼ 'ਕਾਲਕਾ', 'ਮਹਾਕਾਲ' ਵਾਸਤੇ ਹੈ, 'ਅਕਾਲ ਪੁਰਖ' ਵਾਸਤੇ ਹੈ।

(ਅ) ਭਾਈ ਗੁਰਦਾਸ ਜੀ 'ਦੂਜੇ' ਲਿਖਦੇ ਹਨ :

**ਗੁਰਿ ਸਿਮਰਿ ਮਨਾਈ 'ਕਾਲਕਾ' ਖੰਡੇ ਕੀ ਵੇਲਾ॥**

ਇਥੇ 'ਕਾਲਕਾ' ਉਹ ਸ਼ਸਤ੍ਰ ਹੈ ਜਿਸ ਦੀ ਧਾਰ (-ਵੇਲਾ) ਖੰਡੇ ਦੀ ਹੈ। ਜਿਵੇਂ 'ਭਗੌਤੀ', 'ਤਲਵਾਰ' ਦਾ ਨਾਮ ਹੋ ਕੇ 'ਸ੍ਰੀ ਕਾਲ' ਜੀ ਦਾ ਨਾਮ ਹੈ, ਤਿਵੇਂ ਇਹ ਲਫ਼ਜ਼ 'ਕਾਲਕਾ'।

(ੲ) 'ਭਗੌਤੀ ਸਤੋਤ੍ਰ' ਵਿਚ 'ਭਗੌਤੀ' ਨੂੰ 'ਲੋਹ-ਪੁਤ੍ਰੀ' ਆਖ ਕੇ ਇਸ ਨੂੰ 'ਮਹਾਕਾਲ' ਕੀ 'ਕਾਲਕਾ' ਹੀ ਆਖਦੇ ਹਨ :

ਨਮੋ ਸ੍ਰੀ ਭਗੌਤੀ ਬਦੈਲੀ ਸਰੋਹੀ॥
ਕਰੇ ਏਕ ਤੇ ਦ੍ਵੈ ਸੁਭਟ ਹਾਥ ਸੋਹੀ॥
ਨਮੋ ਲੋਹ-ਪੁਤ੍ਰੀ ਅਛੋਹੰ ਰਹੰਤੀ॥
ਨਮੋ ਜੀਭ ਜੁਆਲਾ ਮੁਖੀ ਜਯੋਂ ਬਲੰਤੀ॥੧॥....
ਨਮੋ ਤੇਜ ਮੰਡਾ ਦੁਖੰਡਾ ਦੁਧਾਰੀ॥
ਮਹਾ ਸਤ੍ਰ-ਬਨ ਕੋ ਮਹਾ ਭੀਮ ਆਰੀ॥
'ਮਹਾਕਾਲ' ਕੀ 'ਕਾਲਕਾ' ਕਾਲ-ਕ੍ਰੁਧੰ॥
ਮਹਾ ਵਿਸਹੀ ਬ੍ਰਿੱਧਿਦਾ ਅਰਧ ਉਰਧੰ॥੩॥

(ਸ) 'ਭਗੌਤੀ ਚਰਿਤ੍ਰ' ਵਿਚ 'ਭਗੌਤੀ' ਨੂੰ ਅਕਾਲ ਪੁਰਖ ਦੇ ਗੁਣ ਦੇ ਕੇ 'ਕਾਲਕਾ' ਨਾਮ ਦੇਂਦੇ ਹਨ:

ਤੁਹੀ ਖੜਕ-ਧਾਰਾ ਤੁਹੀ ਬਾਢਵਾਰੀ॥
ਤੁਹੀ ਤੀਰ ਤਰਵਾਰ ਕਾਤੀ ਕਟਾਰੀ॥
ਹਲੱਬੀ ਜੁਨੱਬੀ ਮਗ਼ਰਬੀ ਤੁਹੀ ਹੈਂ॥
ਨਿਹਾਰੌਂ ਜਹਾਂ ਆਪ ਠਾਢੀ ਵਹੀਂ ਹੈਂ॥
ਤੁਹੀ ਰਾਮ ਹ੍ਵੈ ਕੈ ਹਠੀ ਦੈਤ ਘਾਯੋ॥
ਤੁਹੀ ਕ੍ਰਿਸਨ ਹ੍ਵੈ ਕੰਸ ਕੇਸੀ ਖਪਾਯੋ॥
ਤੁਹੀ ਜਾਲਪਾ 'ਕਾਲਕਾ' ਕੈ ਬਖਾਨੀ॥
ਤੁਹੀ ਚੌਦਹੂ ਲੋਕ ਕੀ ਰਾਜਧਾਨੀ॥੬॥

## (੭) ਪ੍ਰਸ਼ਨ

**ਭਗੌਤੀ ਨੂੰ ਇਸਤ੍ਰੀ-ਰੂਪ ਵਿਚ ਸੰਬੋਧਨ ਕੀਤਾ ਹੈ, ਤੇ 'ਕਾਲਕਾ' ਭੀ ਆਖਿਆ ਹੈ। ਇਹ ਕੌਣ ਹੈ? ਕੀ ਇਹ ਦੇਵੀ ਨਹੀਂ?**

(ਉੱਤਰ) 'ਭਗੌਤੀ ਚਰਿਤ੍ਰ' ਵਿਚ ਹੇਠ-ਲਿਖਿਆ ਸਵੱਈਆ ਮਿਲਦਾ ਹੈ:

ਮੇਰੁ ਕਰਹੁ ਤ੍ਰਿਣ ਤੇ ਮੁਹਿ ਜਾਹਿ, ਗਰੀਬ ਨਿਵਾਜ ਨ ਦੂਸਰੁ ਤੋ ਸੌ॥
ਭੂਲ ਛਿਮੋ ਹਮਰੀ, ਪ੍ਰਭ ! ਆਪਨ, ਭੂਲਨਹਾਰ ਕਹੂੰ ਕੋਊ ਮੋ ਸੌ॥
ਸੇਵ ਕਰੀ ਤੁਮਰੀ, ਤਿਨ ਕੇ ਸਭ ਹੀ ਗ੍ਰਿਹ ਦੇਖੀਅਤ ਦ੍ਰਬ ਭਰੋਸੌ॥
ਯਾ ਕਲਿ ਮਹਿ ਸਭ, ਕਾਲ ਕ੍ਰਿਪਾਨ ਕੋ, ਭਾਰੀ ਭੁਜਾਨ ਕੋ ਭਾਰੀ ਭਰੋਸੌ॥੯੨॥

ਇਹ ਸਵੱਈਆ ਮਿਲਦਾ ਹੈ 'ਸ੍ਰੀ ਕਾਲ ਜੀ ਕੀ ਉਸਤਤਿ' *ਬਚਿਤ੍ਰ*

*ਨਾਟਕ* ਵਿਚ।

**ਸੋ, ਇਹ 'ਭਗੌਤੀ' ਤੇ 'ਕਾਲਕਾ' 'ਸ੍ਰੀ ਕਾਲ ਜੀ' ਹੀ ਹੈ।**

## (੮) ਹੋਰ ਵਿਚਾਰਾਂ

(੧) (ੳ) ਇਤਨੀ ਭਾਰੀ ਕਰਾਮਾਤ ਵਾਲੇ ਪ੍ਰਸੰਗ ਦਾ ਜ਼ਿਕਰ ਗੁਰੂ ਗੋਬਿੰਦ ਸਿੰਘ ਜੀ ਨੇ ਕਿਤੇ ਨਹੀਂ ਕੀਤਾ। 'ਭੰਗਾਣੀ' ਆਦਿਕ ਜੁੱਧਾਂ ਦਾ ਹਾਲ ਤਾਂ ਲਿਖ ਗਏ ਹਨ, ਜੋ ਸਿਰਫ਼ ਇਕ ਦੋ ਦਿਨ ਹੀ ਹੋਏ।

(ਅ) ਜਿਨ੍ਹਾਂ ਬ੍ਰਾਹਮਣਾਂ ਨੇ 'ਦੇਵੀ' ਪਰਗਟ ਕਰਨ ਵਿਚ ਸਹਾਇਤਾ ਕੀਤੀ ਸੀ, ਉਹਨਾਂ ਦੀ ਸੇਵਾ-ਪੂਜਾ ਕਰਨ ਦਾ ਹੁਕਮ ਖਾਲਸੇ ਨੂੰ ਦੇ ਜਾਂਦੇ। ਸਗੋਂ, ਜੋ ਕੋਈ ਹਵਨ ਹੋਇਆ ਸੀ ਤਾਂ ਉਸ ਤੋਂ ਅਗਲੇ ਦਿਨ 'ਜੱਗ' ਵਿਚ ਉਹਨਾਂ ਬ੍ਰਾਹਮਣਾਂ ਦਾ ਚੇਤਾ ਹੀ ਭੁੱਲ ਗਿਆ। ਜੇ 'ਹਵਨ' ਹੋਇਆ ਹੁੰਦਾ, ਤਾਂ ਇਹ ਕਿਵੇਂ ਹੋ ਸਕਦਾ ਸੀ ? ਵੇਖੋ, ਫ਼ੁਰਮਾਂਦੇ ਹਨ :

**ਜੋ ਕਿਛੁ ਲੇਖ ਲਿਖਿਓ ਬਿਧਨਾ, ਸੋਈ ਪਾਯਤ, ਮਿਸ੍ਰ ਜੂ ! ਸ਼ੋਕ ਨਿਵਾਰੋ॥**
**ਮੇਰੋ ਕਛੂ ਅਪਰਾਧ ਨਹੀਂ, ਗਯੋ ਯਾਦ ਤੇ ਭੂਲ, ਨ ਕੋਪ ਚਿਤਾਰੋ॥**
**ਬਾਗੋ ਨਿਹਾਲੀ ਪਠੈ ਦੈ ਹਉ ਆਜੁ ਭਲੇ ਤੁਮ ਕੋ ਨਿਸਚੈ ਜੀਅ ਧਾਰੋ॥**
**ਛਤ੍ਰੀ ਸਭੈ ਕ੍ਰਿਤ ਬਿਪ੍ਰਨ ਕੇ, ਇਨਹੂ ਪਹਿ ਕਟਾਛ ਕ੍ਰਿਪਾ ਕੈ ਨਿਹਾਰੋ॥**

(ੲ) ਮਾਛੂਵਾੜੇ ਦੇ ਤੇ ਮਲੇਰੀਏ ਪਠਾਣਾਂ ਨੂੰ ਹੁਕਮਨਾਮੇ ਦੇ ਗਏ। ਇਹਨਾਂ ਬ੍ਰਾਹਮਣਾਂ ਨੂੰ ਭੀ ਦੇ ਜਾਂਦੇ।

(ਸ) 'ਦੇਵੀ' ਦੇਵ-ਮੰਤ੍ਰਾਂ ਨਾਲ ਹੀ ਪਰਗਟੀ ਹੋਵੇਗੀ। 'ਵੇਦ' ਪੜ੍ਹਨ ਦਾ ਹੁਕਮ ਦੇ ਜਾਂਦੇ, ਸਗੋਂ ਰੋਕ ਗਏ।

(੨) (ੳ) ਬਾਵਾ ਸੁਮੇਰ ਸਿੰਘ ਜੀ ਲਿਖਦੇ ਹਨ ਕਿ ਹਵਨ ਤੋਂ ਸ਼ੂਦਰਾਂ ਨੂੰ ਪਰੇ ਰੱਖਣ ਲਈ ਰਾਖੇ ਬਿਠਾਏ ਗਏ ਸਨ। ਪਰ ਆਉਂਦਿਆਂ ਹੀ ਪਹਿਲਾਂ 'ਸ਼ੂਦਰਾਂ' ਨੂੰ 'ਅੰਮ੍ਰਿਤ' ਛਕਾ ਦਿੱਤਾ। ਇਹ ਕਿਉਂ ?

(ਅ) 'ਦੇਵੀ' ਨੇ ਤਾਂ ਇਹਨਾਂ ਸਾਖੀ-ਕਾਰਾਂ ਅਨੁਸਾਰ 'ਕਰਦ' ਦਿੱਤੀ ਸੀ। ਪਰ ਸਤਿਗੁਰੂ ਜੀ ਨੇ ਖੰਡੇ ਦਾ ਅੰਮ੍ਰਿਤ ਕਿਉਂ ਛਕਾਇਆ ?

(ੲ) ਸਤਿਗੁਰੂ ਜੀ ਨੇ ਜੰਗਾਂ ਵਿਚ ਤੀਰ ਤੋਪ ਆਦਿਕ ਵਰਤੇ ਤਾਂ ਉਹਨਾਂ ਦਾ ਜ਼ਿਕਰ ਕਰ ਦਿੱਤਾ। ਪਰ ਦੇਵੀ ਦੀ ਦਿੱਤੀ ਹੋਈ ਕਰਦ ਦਾ ਜ਼ਿਕਰ

ਕਿਤੇ ਨਹੀਂ ਕੀਤਾ।

(੩) (ੳ) ਦੇਵੀ-ਉਪਾਸ਼ਕਾਂ ਦੀ ਭੇਟਾ ਹੈ 'ਕੜਾਹੀ'। ਪਰ ਗੁਰੂ-ਘਰ ਵਿਚ 'ਕੜਾਹ ਪ੍ਰਸ਼ਾਦ' ਹੀ ਜਾਰੀ ਤੁਰਿਆ ਆਉਂਦਾ ਹੈ।

(ਅ) ਜੇ ਦੇਵੀ ਪਰਗਟ ਹੋਣ 'ਤੇ ਖਾਲਸਾ ਸਾਜਿਆ ਹੁੰਦਾ, ਤਾਂ ਕੇਸ ਕ੍ਰਿਪਾਨ ਕੜਾ ਆਦਿਕ ਰਖਣ ਦੇ ਥਾਂ ਦੇਵੀ ਦਾ ਅੱਟਾ ਪਹਿਨਣ ਦਾ ਹੁਕਮ ਸਤਿਗੁਰੂ ਜੀ ਨੇ ਦੇਣਾ ਸੀ।

(੪) ਸਤਿਗੁਰੂ ਜੀ ਨੇ ਔਰੰਗਜ਼ੇਬ ਨੂੰ ਜਿਹੜਾ 'ਜ਼ਫਰਨਾਮਾ' ਲਿਖ ਕੇ ਭੇਜਿਆ ਸੀ, ਉਸ ਵਿਚ ਲਿਖਦੇ ਹਨ:

**ਮਨਮ ਕੁਸ਼ਤਨਮ ਕੋਹੀਆਂ ਬੁਤ-ਪ੍ਰਸਤ ॥**
**ਕਿ ਊ ਬੁਤ-ਪ੍ਰਸਤੰਦ, ਮਨ ਬੁਤ-ਸ਼ਿਕੱਸਤ ॥੯੨॥**

ਭਾਵ, ਮੈਂ ਬੁੱਤ-ਪ੍ਰਸਤ ਪਹਾੜੀ ਰਾਜਿਆਂ ਨੂੰ ਮਾਰਨ ਵਾਲਾ ਹਾਂ, ਕਿਉਂ ਜੁ ਉਹ ਬੁੱਤਾਂ ਦੇ ਉਪਾਸ਼ਕ ਹਨ ਤੇ ਮੈਂ ਬੁੱਤਾਂ ਨੂੰ ਤੋੜਨ ਵਾਲਾ।

ਜੇ ਉਹਨਾਂ 'ਦੇਵੀ' ਪੂਜੀ ਹੁੰਦੀ, ਤਾਂ ਇਉਂ ਨਾ ਲਿਖਦੇ।

# ਹਾਸ ਰਸ ਦੇ ਮਨੁੱਖਤਾ-ਜਨਕ ਕੌਤਕ

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿਚ ਕਈ ਐਸੀਆਂ ਸਾਖੀਆਂ ਮਿਲਦੀਆਂ ਹਨ, ਜਿਨ੍ਹਾਂ ਤੋਂ ਪਤਾ ਮਿਲਦਾ ਹੈ ਕਿ ਸਿਖ ਕੌਮ ਵਾਸਤੇ ਸਹੀ ਪੂਰਨੇ ਪਾਣ ਲਈ ਉਹ ਕਈ ਵਾਰੀ ਹਾਸ-ਰਸ ਦੇ ਕੌਤਕ ਭੀ ਰਚ ਦੇਂਦੇ ਸਨ। ਸੁਭਾਵਿਕ ਹੀ ਇਨਸਾਨ ਹਾਸ-ਰਸ ਦੀਆਂ ਗੱਲਾਂ ਵਲ ਪੂਰਾ ਧਿਆਨ ਦੇਂਦਾ ਹੈ ਅਤੇ ਇਸ ਤਰ੍ਹਾਂ ਉਸ ਕੌਤਕ ਦੀ ਰਾਹੀਂ ਸਿਖਾਈ ਸਿਖਿਆ ਨੂੰ ਸੌਖੇ ਹੀ ਗ੍ਰਹਿਣ ਕਰਨ-ਜੋਗਾ ਹੋ ਜਾਂਦਾ ਹੈ।

## ਲਾਲਚ ਦੇ ਕਾਰਨ ਹਾਸੋ-ਹੀਣਤਾ

ਅਨੰਦਪੁਰ ਦਾ ਜ਼ਿਕਰ ਹੈ। ਇਕ ਦਿਨ ਸਵੇਰ ਦੇ ਦੀਵਾਨ ਸਮੇ ਸਤਿਗੁਰੂ ਜੀ ਨੇ ਲਾਂਗਰੀਆਂ ਨੂੰ ਹੁਕਮ ਭੇਜਿਆ ਕਿ ਵਧੀਆ ਬਾਸਮਤੀ ਦਾ ਬਹੁਤ ਸਾਰਾ ਪਲਾਉ ਤਿਆਰ ਕਰ ਕੇ ਦੀਵਾਨ-ਅਸਥਾਨ ਵਿਚ ਹੀ ਲੈ ਆਓ। ਪਲਾਉ ਤਿਆਰ ਹੋ ਗਿਆ, ਲਾਂਗਰੀ ਭਰੇ ਹੋਏ ਕੜਾਹੇ ਦੀਵਾਨ ਵਿਚ ਹੀ ਲੈ ਆਏ। ਸਤਿਗੁਰੂ ਜੀ ਨੇ ਅਨੰਦਪੁਰ ਦੇ ਸਾਰੇ ਕੁੱਤੇ ਇਕੱਠੇ ਕਰਾ ਕੇ ਉਸ ਪਲਾਉ ਉਤੇ ਛੱਡ ਦਿਤੇ। ਪਲਾਉ ਇਤਨਾ ਜ਼ਿਆਦਾ ਸੀ ਕਿ ਸਾਰੇ ਕੁੱਤੇ ਰੱਜ ਰੱਜ ਕੇ ਭੀ ਖਾ ਲੈਂਦੇ, ਤਾਂ ਭੀ ਬਹੁਤ ਸਾਰਾ ਵਧ ਜਾਂਦਾ; ਪਰ ਕੁੱਤਿਆਂ ਨੇ ਆਪਣਾ ਈਰਖਾ ਵਾਲਾ ਸੁਭਾਉ ਵਰਤਿਆ। ਰਲ ਕੇ ਪਲਾਉ ਖਾਣ ਦੇ ਥਾਂ ਉਹਨਾਂ ਆਪੋ ਵਿਚ ਲੜਨਾ ਸ਼ੁਰੂ ਕਰ ਦਿਤਾ। ਆਪੋ ਵਿਚ ਲੜ ਲੜ ਕੇ ਲਹੂ-ਲੁਹਾਨ ਹੋ ਗਏ। ਪਲਾਉ ਭੀ ਦਾਣਾ ਦਾਣਾ ਹੋ ਕੇ ਉਹਨਾਂ ਦੇ ਪੈਰਾਂ ਹੇਠ ਮਿੱਟੀ ਵਿਚ ਰੁਲ ਗਿਆ।

ਢੇਰ ਚਿਰ ਇਹ ਤਮਾਸ਼ਾ ਬਣਿਆ ਰਿਹਾ। ਕਿਸੇ ਭੀ ਕੁੱਤੇ ਨੇ ਇਕ ਭੀ ਦਾਣਾ ਮੂੰਹ ਨਾ ਲਾਇਆ। ਸਿਖ ਵੇਖ ਵੇਖ ਕੇ ਬੜੇ ਹੱਸਦੇ ਰਹੇ। ਆਖ਼ਰ ਸਤਿਗੁਰੂ ਜੀ ਨੇ ਸਿੱਖਾਂ ਨੂੰ ਸੰਬੋਧਨ ਕਰ ਕੇ ਆਖਿਆ ਕਿ ਮਨੁੱਖ ਨੇ ਕੁੱਤੇ ਦੇ ਇਸ ਨੀਵੇਂ ਸੁਭਾਅ ਤੋਂ ਕੋਈ ਸਬਕ ਸਿੱਖਣਾ ਹੈ, ਜਿਸ ਭੀ ਕੌਮ ਜਾਂ ਦੇਸ਼ ਦੇ ਲੋਕ ਧਨ, ਸੋਭਾ ਜਾਂ ਚੌਧਰ ਆਦਿਕ ਦੀ ਖ਼ਾਤਰ ਕੁੱਤਿਆਂ ਵਾਂਗ ਆਪੋ ਵਿਚ ਲੜਦੇ ਹਨ,

ਉਹਨਾਂ ਦੇ ਪੱਲੇ ਕੁਝ ਨਹੀਂ ਪੈਂਦਾ। ਮੁਫ਼ਤ ਵਿਚ ਉਹ ਦੁਨੀਆ ਦੀਆਂ ਨਜ਼ਰਾਂ ਵਿਚ ਹਾਸੋ-ਹੀਣੇ ਹੋ ਜਾਂਦੇ ਹਨ।

## ਲੱਬ-ਲੋਭ ਦਾ ਹਲਕ

ਗੁਰੂ ਨਾਨਕ ਦੇਵ ਜੀ ਨੇ ਦੇਸ ਵਿਚੋਂ ਛੂਤ-ਛਾਤ ਦਾ ਰੋਗ ਦੂਰ ਕਰਨ ਲਈ ਦੋ ਸੰਸਥਾਵਾਂ ਚਲਾਈਆਂ—ਸਾਂਝਾ ਲੰਗਰ ਅਤੇ ਸਤਸੰਗ ਵਿਚ ਕੜਾਹ ਪ੍ਰਸ਼ਾਦ। ਜਦੋਂ ਸਤਸੰਗ ਵਿਚ ਸਭ ਜਾਤੀਆਂ ਦੇ ਬੰਦੇ ਰਲ ਕੇ ਬੈਠਦੇ ਸਨ ਤਾਂ ਉਹਨਾਂ ਨੂੰ ਉਪਦੇਸ਼ ਕੀਤਾ ਜਾਂਦਾ ਸੀ ਕਿ ਇਕ ਪਰਮਾਤਮਾ ਦੀ ਜੋਤਿ ਹੀ ਸਾਰੇ ਜੀਵਾਂ ਵਿਚ ਮੌਜੂਦ ਹੈ। ਇਸ ਉਪਦੇਸ਼ ਨੂੰ ਅਮਲੀ ਜੀਵਨ ਵਿਚ ਲਿਆਉਣ ਲਈ ਉਸੇ ਸਤਸੰਗ ਵਿਚ ਹੀ ਖਾਣ ਲਈ ਸਭ ਨੂੰ ਕੜਾਹ ਪ੍ਰਸ਼ਾਦ ਵਰਤਾਇਆ ਜਾਂਦਾ ਸੀ। ਇਸ ਦਾ ਨਤੀਜਾ ਇਹ ਨਿਕਲਿਆ ਕਿ ਗੁਰੂ ਸਾਹਿਬ ਦੇ ਨਾਮ-ਲੇਵਾ ਬੰਦਿਆਂ ਵਿਚੋਂ ਛੂਤ-ਛਾਤ ਦਾ ਭਰਮ ਸਹਿਜੇ ਸਹਿਜੇ ਦੂਰ ਹੁੰਦਾ ਗਿਆ।

ਪਰ ਜੀਭ ਦਾ ਚਸਕਾ ਬੁਰਾ। ਕਈ ਬੰਦੇ ਲੱਬ ਦੇ ਵੱਸ ਹੋ ਕੇ ਇਕ ਤੋਂ ਵਧੀਕ ਵਾਰੀ ਕੜਾਹ ਪ੍ਰਸ਼ਾਦ ਲੈਣ ਲਗ ਪਏ। ਇਸ ਆਪੋ-ਧਾਪ ਦੇ ਕਾਰਨ ਕਈ ਵਾਰੀ ਕੜਾਹ ਪ੍ਰਸ਼ਾਦ ਦੇ ਵਰਤਣ ਵੇਲੇ ਰੌਲਾ ਭੀ ਪੈਣ ਲਗ ਪਿਆ, ਖੋਹਾ-ਮੋਹੀ ਭੀ ਹੋਣ ਲਗ ਪਈ। ਗੁਰਬਾਣੀ ਦੀ ਰਾਹੀਂ ਸੁਣਿਆ ਹੋਇਆ ਸੰਤੋਖ ਦਾ ਉਪਦੇਸ਼ ਕੜਾਹ ਪ੍ਰਸ਼ਾਦ ਵਰਤਣ ਵੇਲੇ ਦੀ ਬੇ-ਰਸੀ ਵਿਚ ਗੁਆਚਣ ਲਗ ਪਿਆ।

ਲੱਬੀ ਸੁਆਰਥੀ ਲੋਕਾਂ ਨੇ ਤਾਂ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਕਲਿਜੁਗ ਦੀ ਸਾਖੀ ਜੋੜ ਕੇ ਇਹ ਕਹਾਣੀ ਭੀ ਚਲਾ ਦਿਤੀ ਕਿ ਸਤਿਗੁਰੂ ਜੀ ਨੇ ਕਲਿਜੁਗ ਨੂੰ ਆਗਿਆ ਦੇ ਦਿਤੀ ਸੀ ਜੁ ਸਤਸੰਗ ਦੀ ਕਥਾ ਕੀਰਤਨ ਦੇ ਸਮੇ ਤੂੰ ਸੰਗਤਿ ਦੇ ਜੋੜਿਆਂ ਵਿਚ ਟਿਕਿਆ ਰਿਹਾ ਕਰ, ਪਰ ਕੜਾਹ ਪ੍ਰਸ਼ਾਦ ਵਰਤਣ ਵੇਲੇ ਬੇਸ਼ੱਕ ਅੰਦਰ ਲੰਘ ਆਇਆ ਕਰ। ਇਸ ਤਰ੍ਹਾਂ ਆਪਣੇ ਨਿਜੀ ਚਸਕੇ ਦੀ ਬੁਰਾਈ ਭੀ ਸਤਿਗੁਰੂ ਜੀ ਦੇ ਜ਼ਿੰਮੇ ਪਾਈ ਗਈ।

ਕੋਈ ਭੀ ਇਕ ਬੁਰਾਈ ਦੂਜਿਆਂ ਦੇ ਪਲਰਨ ਦਾ ਵਸੀਲਾ ਬਣ ਜਾਇਆ ਕਰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤੋਂ ਸਿੱਖਾਂ ਨੂੰ ਬਚਾਣ ਲਈ ਇਕ ਦਿਨ ਹਾਸ-ਰਸ ਦਾ ਇਕ ਕੌਤਕ ਵਰਤਿਆ। ਅਨੰਦਪੁਰ ਦਾ ਹੀ ਜ਼ਿਕਰ ਹੈ। ਸਵੇਰ ਦੇ ਦੀਵਾਨ ਦੀ ਸਮਾਪਤੀ 'ਤੇ ਜਦੋਂ ਅਰਦਾਸ ਹੋ ਚੁਕੀ ਅਤੇ ਕੜਾਹ

ਪ੍ਰਸ਼ਾਦ ਵਰਤਾਇਆ ਜਾਣਾ ਸੀ, ਤਾਂ ਸਤਿਗੁਰੂ ਜੀ ਨੇ ਹੁਕਮ ਦਿਤਾ ਕਿ ਸਭ ਸਿਖ ਲੁਟ ਲੈਣ। ਇਹ ਸੁਣਦਿਆਂ ਹੀ ਬਹੁਤ ਸਾਰੇ ਸਿਖ ਉੱਠੇ ਅਤੇ ਗੁਰੂ ਦੇ ਹੁਕਮ ਦੀ ਪਾਲਣਾ ਕਰਨ ਲਗ ਪਏ। ਕੜਾਹ ਪੈਰਾਂ ਵਿਚ ਭੀ ਰੁਲਿਆ।

ਜਿਨ੍ਹਾਂ ਸਿੱਖਾਂ ਨੇ ਇਸ ਲੁੱਟ ਵਿਚ ਹਿੱਸਾ ਨਹੀਂ ਸੀ ਲਿਆ, ਉਹਨਾਂ ਨੂੰ ਸਤਿਗੁਰੂ ਜੀ ਨੇ ਉਚੇਚੇ ਦੂਜੀ ਵਾਰੀ ਪ੍ਰੇਰਨਾ ਕੀਤੀ, ਪਰ ਉਹ ਫਿਰ ਭੀ ਸੰਤੋਖ ਵਿਚ ਟਿਕੇ ਬੈਠੇ ਰਹੇ।

ਜਦੋਂ ਇਹ ਰੌਲਾ ਮੁਕ ਗਿਆ, ਤਾਂ ਸਤਿਗੁਰੂ ਜੀ ਨੇ ਸੰਤੋਖੀ ਸਿੱਖਾਂ ਦੀ ਵਡਿਆਈ ਕੀਤੀ, ਦੂਜਿਆਂ ਨੂੰ ਮਿੱਠੀ ਮਿੱਠੀ ਝਾੜ ਪਾਈ ਤੇ ਸਮਝਾਇਆ ਕਿ ਸਿਖ ਕਦੇ ਭੀ ਸੰਤੋਖ-ਹੀਣ ਨਾ ਹੋਵੇ। ਇਹ ਅਤਿ ਦਰਜੇ ਦਾ ਨੀਵਾਂ-ਪਨ ਹੈ ਕਿ ਸੁਆਰਥੀਆਂ ਨੇ ਚਸਕੇ ਤੋਂ ਪੈਦਾ ਹੁੰਦੀ ਸ਼ਰਮਿੰਦਗੀ ਨੂੰ ਲੁਕਾਣ ਲਈ ਕਲਿਜੁਗ ਦੀ ਕਹਾਣੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਜੋੜ ਰੱਖੀ ਹੈ।

